# ਸਿਰਜਣਾ

ਜਨਵਰੀ-ਮਾਰਚ 2007 (ਅੰਕ 143)

**January- March 2007**

**ਸੰਪਾਦਕ: ਰਘਬੀਰ ਸਿੰਘ**

# ਇਜਾਜ਼ਤ
# Permission

ਮੈਂ ਰਘੁਬੀਰ ਸਿੰਘ ਸੰਪਾਦਕ ਸਿਰਜਣਾ ਸੁਖਵੰਤ ਹੁੰਦਲ (13286 55 A Ave. Surrey, BC, Canada) ਨੂੰ ਸਿਰਜਣਾ ਦੇ ਸਾਰੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਸਿਰਫ ਸਿਰਜਣਾ ਦੇ ਅੰਕਾਂ ਦੀਆਂ ਪੀ ਡੀ ਐੱਫ ਫਾਇਲਾਂ ਬਣਾ ਕੇ ਆਨਲਾਈਨ ਪਾਉਣ ਲਈ ਹੀ ਹੈ। ਸਿਰਜਣਾ ਦੀ ਸਮੱਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਰਘਬੀਰ ਸਿੰਘ ਸੰਪਾਦਕ ਸਿਰਜਣਾ ਦੇ ਹਨ।

I Raghbir Singh editor Sirjana hearby grant permission to Sukhwant Hundal (13286 55 A Ave. Surrey, BC, Canada) to upload online all issues of Sirjana in PDF format. This permission is only for uploading issues online in PDF format. The copyright and all other rights for Sirjana's content remains with Raghbir Singh, editor Sirjana.

ਦਸਖਤ –Sign: [signature]

ਪਤਾ –Address: 1728, ਸੈਕਟਰ 43-ਬੀ, ਚੰਡੀਗੜ੍ਹ – 160022

1728, Sector 43-B, Chandigarh – 160022 India

ਤਾਰੀਕ –Date: 25-10-2014

# ਸਿਰਜਣਾ

143

ਜਨਵਰੀ-ਮਾਰਚ 2007



ਸੰਪਾਦਕ : **ਰਘਬੀਰ ਸਿੰਘ**

Editor : **Raghbir Singh**





ਪਤਾ

***1728, ਸੈਕਟਰ 43-ਬੀ,***

***ਚੰਡੀਗੜ੍ਹ - 160 022***

***ਫੋਨ : +91-172-2601693***
***2622938***



**SIRJANA**



***1728, Sector 43-B,***
***Chandigarh-160 022***
***INDIA***
***Phone : +91-172-2601693***
***2622938***

***E-mail :***
***raghbirsingh_chd@dataone.in***
***raghbirssirjana@yahoo.com***





SIRJANA is approved by DPI Punjab for all Schools, Colleges and Social Education Centres vide letter No. 2/6-66B (EP) dated 26-9-1966


## ਇਸ ਅੰਕ ਵਿਚ




ਟਾਈਟਲ ਚਿੱਤਰ : ਦੇਵ

ਵਾਰਸ਼ਿਕ ਚੰਦਾ-ਦੇਸ : 80 ਰੁਪਏ
ਬਦੇਸ-ਹਵਾਈ ਡਾਕ ਰਾਹੀਂ : 10 ਪੌਂਡ, 15 ਅਮਰੀਕਨ ਡਾਲਰ, 20 ਕੈਨੇਡੀਅਨ ਡਾਲਰ




## ਸਭਿਆਚਾਰਕ ਕਮਜ਼ੋਰੀਆਂ ਬਾਰੇ

### ਪਰੇਮ ਸਿੰਘ (ਡਾ.)

ਪੰਜਾਬੀਆਂ ਦੀਆਂ ਸਭਿਆਚਾਰਕ ਕਮਜ਼ੋਰੀਆਂ ਦਾ ਉਲੇਖ ਕਰਦਿਆਂ (ਡਾ. ਰਘਬੀਰ ਸਿੰਘ, 'ਸਿਰਜਣਾ'-142) ਜਾਇਜ਼ ਤੌਰ ਉੱਤੇ ਇਹ ਸਵਾਲ ਉਠਾਇਆ ਗਿਆ ਹੈ ਕਿ ਸਮਰੱਥ ਪੰਜਾਬੀ ਪਰਿਵਾਰ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਵਿਚ ਪੜ੍ਹਾਉਣ ਦੀ ਥਾਂ ਅੰਗਰੇਜ਼ੀ ਸਕੂਲਾਂ ਵਿਚ ਭੇਜਣ ਨੂੰ ਤਰਜੀਹ ਦੇਂਦੇ ਹਨ। ਇਸ ਮਾਮਲੇ ਵਿਚ ਭਾਸ਼ਾ ਲਈ ਆਵਾਜ਼ ਬੁਲੰਦ ਕਰਨ ਵਾਲੇ ਲੇਖਕ ਵੀ ਇਕ ਤਰ੍ਹਾਂ ਨਾਲ ਆਪਣੇ ਆਪ ਨੂੰ ਧੋਖਾ ਦੇਂਦੇ ਹਨ। ਖਾਂਦੇ-ਪੀਂਦੇ ਪਰਿਵਾਰਾਂ ਦੇ ਕਾਕੇ-ਕਾਕੀਆਂ ਪੰਜਾਬੀ ਹੋਣ ਦਾ ਵਿਖਾਵਾ ਜ਼ਰੂਰ ਕਰਦੇ ਹਨ ਪਰ ਪੰਜਾਬੀ ਨਾਲ ਉਂਝ ਉਹਨਾਂ ਦਾ ਕੋਈ ਲਗਾਓ ਨਹੀਂ ਹੁੰਦਾ ਅਤੇ ਨਾ ਹੀ ਉਹਨਾਂ ਨੂੰ ਆਪਣੀ ਬੋਲੀ ਬਾਰੇ ਜਾਣਕਾਰੀ ਹੁੰਦੀ ਹੈ। ਮਿਹਨਤ ਮਜ਼ਦੂਰੀ ਕਰਨ ਲਈ ਪੰਜਾਬ ਵਿਚ ਆ ਕੇ ਵਸ ਗਏ ਯੂ. ਪੀ. ਅਤੇ ਬਿਹਾਰ ਦੇ ਭਈਆਂ ਦੇ ਬੱਚੇ ਸਰਕਾਰੀ ਸਕੂਲਾਂ ਵਿਚ ਪੜ੍ਹਨ ਕਾਰਨ ਪੰਜਾਬੀ ਸਭਿਆਚਾਰ ਵਿਚ ਢਲ ਰਹੇ ਹਨ। ਸਮਰੱਥ ਪੰਜਾਬੀਆਂ ਵੱਲੋਂ ਆਪਣੀ ਭਾਸ਼ਾ ਨੂੰ ਦੁਰਕਾਰਨ ਅਤੇ ਗ਼ਰੀਬ ਭਈਆ ਪਰਿਵਾਰਾਂ ਵੱਲੋਂ ਇਸ ਨੂੰ ਅਪਣਾ ਲੈਣ ਦਾ ਵਰਤਾਰਾ ਜਮਾਤੀ ਚਰਿੱਤਰ ਅਖ਼ਤਿਆਰ ਕਰਦਾ ਜਾ ਰਿਹਾ ਹੈ।

ਇਸ ਫ਼ਿਕਰਮੰਦੀ ਦੀ ਪ੍ਰੋੜਤਾ ਵਿਚ ਕਈ ਉਦਾਹਰਣਾਂ ਦਾ ਵਾਧਾ ਕੀਤਾ ਜਾ ਸਕਦਾ ਹੈ। ਮਿਸਾਲ ਵਜੋਂ ਦਿੱਲੀ ਪੰਜਾਬੀਆਂ ਦਾ ਸਭ ਤੋਂ ਵੱਡਾ ਸ਼ਹਿਰ ਮੰਨਿਆ ਜਾਂਦਾ ਹੈ ਅਤੇ ਹੈ ਵੀ। ਪਰ ਪੰਜਾਬੀ ਪਰਿਵਾਰਾਂ ਵਿਚੋਂ ਕਿਸੇ ਵਿਰਲੇ ਨੂੰ ਆਪਣੇ ਬੱਚਿਆਂ ਨੂੰ ਪੰਜਾਬੀ ਪੜ੍ਹਾਉਣ ਦਾ ਸ਼ੌਕ ਹੋਵੇਗਾ। ਹੋਇਆ ਸਗੋਂ ਇਹ ਹੈ ਕਿ ਰਾਜਧਾਨੀ ਵਿਚ ਪੰਜਾਬੀ ਨੂੰ ਇਸ ਦਾ ਯੋਗ ਸਥਾਨ ਦਿਵਾਉਣ ਲਈ ਯਤਨਸ਼ੀਲ ਧਿਰਾਂ ਦੇ ਆਪਣੇ ਪਰਿਵਾਰਾਂ ਵਿਚ ਵੀ ਸਥਿਤੀ ਇਸ ਨਾਲੋਂ ਵੱਖਰੀ ਨਹੀਂ। ਸਕੂਲਾਂ ਵਿਚ ਪੰਜਾਬੀ ਦੀ ਪੜ੍ਹਾਈ ਦੇ ਯੋਗ ਪ੍ਰਬੰਧ ਲਈ ਅਧਿਆਪਕਾਂ ਨੂੰ ਖ਼ੁਦ ਲੰਮਾ ਸਮਾਂ ਸੰਘਰਸ਼ ਕਰਨਾ ਪਿਆ। ਏਸੇ ਤਰ੍ਹਾਂ ਦਿੱਲੀ ਦੇ ਸਭ ਤੋਂ ਪੁਰਾਣੇ ਲੜਕੀਆਂ ਦੇ ਕਾਲਿਜ ਵਿਚ ਕਾਫ਼ੀ ਯਤਨਾਂ ਨਾਲ ਪੰਜਾਬੀ ਦੀ ਪੜ੍ਹਾਈ ਜਾਰੀ ਰੱਖੀ ਗਈ ਸੀ। ਪਰ ਇਹਨਾਂ ਯਤਨਾਂ ਵਿਚ ਸ਼ਾਮਲ ਇਕ ਅਧਿਆਪਕਾ ਦੀ ਸੇਵਾ-ਮੁਕਤੀ ਤੋਂ ਬਾਅਦ ਇਸ ਕਾਲਿਜ ਵਿਚ ਪੰਜਾਬੀ ਵਿਭਾਗ ਬੰਦ ਕਰ ਦਿੱਤਾ ਗਿਆ।

ਭਾਸ਼ਾ ਅਤੇ ਸਭਿਆਚਾਰ ਦੀ ਗ਼ਲਤ ਸਮਝ ਕਾਰਨ ਦਿੱਲੀ ਦੇ ਸਰਦੇ-ਪੁੱਜਦੇ ਪੰਜਾਬੀ ਸਿੱਖ ਇਸ ਜ਼ੁਬਾਨ ਨੂੰ ਅਕਸਰ ਹੀ ਆਪਣੇ ਧਰਮ ਨਾਲ ਜੋੜਦੇ ਜ਼ਰੂਰ ਹਨ ਪਰ ਉਂਝ ਉਹ ਇਸ ਨੂੰ ਅਪਣਾਉਂਦੇ ਨਜ਼ਰ ਨਹੀਂ ਆਉਂਦੇ। ਅਜਿਹੇ ਪਰਿਵਾਰਾਂ ਵਿਚ ਬੱਚਿਆਂ ਨਾਲ ਹਿੰਦੀ ਜਾਂ ਅੰਗਰੇਜ਼ੀ ਵਿਚ ਗੱਲ-ਬਾਤ ਕਰਨ ਦੀ ਪਿਰਤ ਪਈ ਹੋਈ ਹੈ। ਇਹਨਾਂ ਵਿਚ ਚਲਦੀਆਂ "ਸੁਖਮਨੀ ਕਿੱਟੀਆਂ" ਵਿਚ ਪਾਠ ਦਾ ਉਚਾਰਣ ਦੇਵਨਾਗਰੀ ਦੇ ਗੁਟਕਿਆਂ ਤੋਂ ਕੀਤਾ ਜਾਂਦਾ ਹੈ। ਇਉਂ ਦਿੱਲੀ ਦੇ ਪੰਜਾਬੀਆਂ ਵਿਚ ਪੰਜਾਬੀ ਅਤੇ ਗੁਰਮੁਖੀ ਦੀ ਥਾਂ, ਹਿੰਦੀ ਤੇ ਦੇਵਨਾਗਰੀ ਲੈਂਦੀਆਂ ਜਾ ਰਹੀਆਂ ਹਨ। ਇਹ ਬਿਲਕੁਲ ਸੰਭਵ ਹੈ ਕਿ ਕੁਝ ਸਮੇਂ ਬਾਅਦ ਦਿੱਲੀ ਦੇ ਪੰਜਾਬੀਆਂ ਵਿਚ ਇਸ ਬੋਲੀ ਦੀ ਵਰਤੋਂ ਨਾ ਹੋਣ ਬਰਾਬਰ ਹੋ ਜਾਵੇ।

ਏਸੇ ਤਰ੍ਹਾਂ ਪੰਜਾਬੀ ਬੋਲੀ ਅਤੇ ਸਭਿਆਚਾਰ ਪ੍ਰਤੀ ਆਪਣੇ ਲਗਾਓ ਨੂੰ ਬਣਾਈ ਰੱਖਣ ਦੀ ਉਮੀਦ ਉਹਨਾਂ ਲੱਖਾਂ ਪਰਵਾਸੀਆਂ ਤੋਂ ਕਰਨਾ ਜਿਹਨਾਂ ਦੀ ਦੂਜੀ ਜਾਂ ਤੀਜੀ ਪੀਹੜੀ ਅਮਰੀਕਾ, ਕੈਨੇਡਾ ਜਾਂ ਇੰਗਲੈਂਡ ਵਿਚ ਇਸ ਸਮੇਂ ਪ੍ਰਵਾਨ ਚੜ੍ਹ ਰਹੀ ਹੈ, ਸ਼ਾਇਦ ਠੀਕ ਨਹੀਂ ਹੋਵੇਗਾ। ਨਵੀਆਂ ਪੀਹੜੀਆਂ ਉਸ ਵਿਗੋਚੇ ਦੀ ਭਾਵਨਾ ਤੋਂ ਵੀ ਮੁਕਤ ਹਨ ਜਿਹੜਾ ਉਹਨਾਂ ਦੇ ਵਡੇਰਿਆਂ ਨੂੰ ਸਹਿਨ ਕਰਨਾ ਪਿਆ ਸੀ। ਉਪਰੰਤ ਜਿਸ ਮਾਹੌਲ ਵਿਚ ਉਹ ਵਧ-ਵਿਗਸ ਰਹੀਆਂ ਹਨ ਉਸ ਵਿਚ ਭਾਰਤ ਪ੍ਰਤੀ ਦੇਸ਼ ਭਗਤੀ ਜਾਂ ਪੰਜਾਬ ਪ੍ਰਤੀ ਇਸ ਦੀ ਬੋਲੀ ਅਤੇ

ਸਭਿਆਚਾਰ ਨੂੰ ਅਪਣਾਈ ਰੱਖਣ ਦੀ ਗੱਲ ਵੀ ਬੇਲੋੜੀ ਹੋ ਗਈ ਹੈ ਜਾਂ ਹੋਰ ਥੋੜ੍ਹੇ ਸਮੇਂ ਵਿ ਹੋ ਜਾਵੇਗੀ। ਇਸ ਦਾ ਭਾਵ ਇਹ ਨਹੀਂ ਕਿ ਬੇਗਾਨੇ ਦੇਸ਼ ਵਿਚ ਆਪਣੀ ਬੋਲੀ ਦੀ ਪੜ੍ਹਾਈ ਲਈ ਯੋਗ ਪ੍ਰਬੰਧ ਦੀ ਮੰਗ ਕਰਨਾ ਜਾਂ ਆਪਣੇ ਸਭਿਆਚਾਰ ਦੀ ਰਾਖੀ ਲਈ ਯਤਨਸ਼ੀਲ ਹੋਣ ਨਾਕਾਰਾਤਮਕ ਹੈ। ਇਸ ਦੇ ਸਗੋਂ ਉਲਟ ਇਹ ਉਹਨਾਂ ਦੇਸ਼ਾਂ ਦੀਆਂ ਸਰਕਾਰਾਂ ਦੇ ਵੀ ਹਿਤ ਵਿ ਹੈ ਕਿ ਉਹ ਪੰਜਾਬੀਆਂ ਜਿਹੀ ਭਾਸ਼ਾਈ ਤੇ ਸਭਿਆਚਾਰਕ ਘੱਟ-ਗਿਣਤੀ ਦੀ ਨਵੇਕਲੀ ਪਛਾਣ ਪ੍ਰਤੀ ਅਮਲੀ ਰੂਪ ਵਿਚ ਸੁਹਿਰਦਤਾ ਦਾ ਪ੍ਰਗਟਾਵਾ ਕਰਨ। ਪਰ ਪਰਵਾਸੀਆਂ ਨੂੰ ਇਹ ਮੰਨ ਕੇ ਚੱਲਣ ਚਾਹੀਦਾ ਹੈ (ਜਿਵੇਂ ਕਿ 'ਸਿਰਜਣਾ'-142 ਦੇ ਸੰਪਾਦਕੀ ਵਿਚ ਕਿਹਾ ਗਿਆ ਹੈ) ਕਿ "ਬੇਗਾਨੇ ਧਰਤੀ ਉੱਤੇ ਆਪਣੀ ਸਭਿਆਚਾਰਕ ਵਿਲੱਖਣਤਾ ਨੂੰ ਬਣਾਈ ਰੱਖਣਾ ਲੰਮੇ ਸਮੇਂ ਤਕ ਮੁਮਕਿਨ ਨਹੀਂ। ਭਾਰੂ ਸਭਿਆਚਾਰ ਨੇ ਛੋਟੀ ਸਭਿਆਚਾਰਕ ਹੋਂਦ ਨੂੰ ਆਪਣੇ ਵਿਚ ਸਮੋ ਲੈਣਾ ਹੀ ਹੁੰਦਾ ਹੈ ਭਾਵੇਂ ਕਿ ਇਸ ਪ੍ਰਕਿਰਿਆ ਵਿਚ ਭਾਰੂ ਸਭਿਆਚਾਰ ਵੀ ਛੋਟੀ ਹੋਂਦ ਤੋਂ ਕੁਝ ਗ੍ਰਹਿਣ ਕਰਦਾ ਹੈ।'

ਇਸੇ ਤਰਕ ਅਨੁਸਾਰ ਇਹ ਸੰਭਵ ਹੈ ਕਿ ਪੰਜਾਬ ਦੇ ਕੁਲੀਨ ਪਰਿਵਾਰਾਂ ਵੱਲੋਂ ਪੰਜਾਬੀ ਨੂੰ ਬੇਦਾਅਵਾ ਦੇਣ ਤੋਂ ਬਾਅਦ ਵੀ ਏਥੇ ਮਿਹਨਤਕਸ਼ ਭਈਆਂ ਦਾ ਸਭਿਆਚਾਰਕ ਗ਼ਲਬਾ ਸਥਾਪਤ ਨਾ ਹੋਵੇ, ਭਾਵੇਂ ਉਹਨਾਂ ਦੇ ਸਭਿਆਚਾਰ ਦੀਆਂ ਕੁਝ ਨਰੋਈਆਂ ਵੰਨਗੀਆਂ ਨੂੰ ਆਉਣ ਵਾਲੀਆਂ ਪੰਜਾਬੀ ਪੀਹੜੀਆਂ ਅਪਣਾ ਹੀ ਲੈਣ।

ਬੋਲੀ ਅਤੇ ਸਭਿਆਚਾਰ ਦੇ ਵਿਕਾਸ ਵਿਚ ਆਰਥਿਕਤਾ ਅਤੇ ਰਾਜਨੀਤੀ ਦਾ ਸਦਾ ਹੀ ਵੱਡਾ ਦਖਲ ਰਿਹਾ ਹੈ। ਪੰਜਾਬ ਸ਼ਾਇਦ ਅਜਿਹੇ ਦਖਲ ਦੀ ਸਭ ਤੋਂ ਉੱਘੀ ਅਤੇ ਨਾਂਹ-ਪੱਖੀ ਮਿਸਾਲ ਪੇਸ਼ ਕਰਦਾ ਹੈ। ਬੀਤੇ ਸਮੇਂ ਵਿਚ ਇਹ ਵਰਤਾਰੇ ਕਿਵੇਂ ਵਾਪਰੇ, ਇਹ ਸਵਾਲ ਵਿਸਤ੍ਰਿਤ ਖੋਜ ਦੀ ਮੰਗ ਕਰਦਾ ਹੈ। ਪਰ ਨੇੜੇ ਬੀਤੇ ਸਮਿਆਂ ਵਿਚ ਇਸ ਦੇ ਕੁਝ ਪਹਿਲੂ ਸਪਸ਼ਟ ਰੂਪ ਵਿਚ ਸਾਮਹਣੇ ਹਨ। ਜਦ ਕਿ ਸਾਡਾ ਸਭਿਆਚਾਰ ਅਤੇ ਬੋਲੀ ਸਦੀਆਂ ਪੁਰਾਣੇ ਹਨ, ਜ਼ੁਬਾਨ ਦੀ ਪ੍ਰਫੁਲਤਾ ਦੀ ਗੱਲ ਕੇਵਲ ਆਧੁਨਿਕ ਸਮਿਆਂ ਵਿਚ ਹੀ ਵਧੇਰੇ ਪ੍ਰਸੰਗਕ ਨਜ਼ਰ ਆਉਂਦੀ ਹੈ। ਅੱਧ-ਉਨ੍ਹੀਵੀਂ ਸਦੀ ਵਿਚ ਅੰਗਰੇਜ਼ੀ ਹਕੂਮਤ ਦੀ ਸਥਾਪਨਾ ਤੋਂ ਪਹਿਲਾਂ ਏਥੋਂ ਦਾ ਸਰਕਾਰੀ ਕਾਰ-ਵਿਹਾਰ ਫ਼ਾਰਸੀ ਵਿਚ ਹੁੰਦਾ ਸੀ। ਪਹਿਲੋਂ ਮੁਗਲਾਂ ਨੇ ਅਤੇ ਫੇਰ ਮਹਾਰਾਜਾ ਰਣਜੀਤ ਸਿੰਘ ਨੇ ਇਹੋ ਪ੍ਰਥਾ ਚਲਾਈ ਸੀ। ਅੰਗਰੇਜ਼ੀ ਰਾਜ ਵਿਚ ਇਹ ਕੰਮ ਉਰਦੂ ਵਿਚ ਹੋਣ ਲੱਗਾ ਅਤੇ ਉਰਦੂ ਨੂੰ ਹੀ ਪੜ੍ਹਾਈ ਦਾ ਮਾਧਿਅਮ ਵੀ ਬਣਾ ਦਿੱਤਾ ਗਿਆ। ਆਜ਼ਾਦੀ ਆਉਣ ਤੋਂ ਬਾਅਦ ਰਾਜਸੀ ਕਾਰਨਾਂ ਕਰਕੇ ਕਿਵੇਂ ਪਹਿਲਾਂ ਪੰਜਾਬੀ ਬੋਲੀ ਦੇ ਪ੍ਰਾਂਤ ਦਾ ਵਿਰੋਧ ਹੋਇਆ ਤੇ ਕਿਵੇਂ ਰਾਜਸੀ ਆਧਾਰ ਉੱਤੇ ਲੜੇ ਗਏ ਸੰਘਰਸ਼ ਵਜੋਂ ਇਹ ਹੋਂਦ ਵਿਚ ਆਇਆ, ਬਹੁਤ ਸੱਜਰੀਆਂ ਘਟਨਾਵਾਂ ਹਨ। ਜਦੋਂ ਬੋਲੀ ਅਤੇ ਸਭਿਆਚਾਰ ਰਾਜ-ਸੱਤਾ ਦੇ ਸੰਘਰਸ਼ ਵਿਚ ਵਰਤੇ ਜਾਣ ਵਾਲੇ ਕੇਵਲ ਹਥਿਆਰ ਹੀ ਬਣ ਕੇ ਰਹਿ ਜਾਣ ਤਾਂ ਜ਼ਾਹਰ ਹੈ ਕਿ ਇਹਨਾਂ ਦੀ ਪ੍ਰਫੁਲਤਾ ਉੱਤੇ ਨਾਂਹ-ਪੱਖੀ ਪ੍ਰਭਾਵ ਹੀ ਪਵੇਗਾ।

ਉਪਰੰਤ ਆਰਥਿਕਤਾ ਨਾਲ ਜੁੜੇ ਹੋਏ ਸਵਾਲ ਵੀ ਬਹੁਤ ਹੱਦ ਤਕ ਫ਼ੈਸਲਾ-ਕੁਨ ਪ੍ਰਭਾਵ ਪਾਉਂਦੇ ਹਨ। ਰਿਜ਼ਕ ਦੀ ਤਲਾਸ਼ ਵਿਚ ਸਭਿਆਚਾਰਾਂ ਦਾ ਘਾਣ ਵੀ ਹੁੰਦਾ ਹੈ ਅਤੇ ਨਵੇਂ ਸਭਿਆਚਾਰ ਵੀ ਜਨਮ ਲੈਂਦੇ ਹਨ। ਜੇ ਰਿਜ਼ਕ ਦੀ ਲੋੜ ਤੇ ਚੰਗੇ ਜੀਵਨ ਦੀ ਲਾਲਸਾ ਨਾ ਹੋਵੇ, ਜਿਹੜੀ ਉਂਝ ਬਿਲਕੁਲ ਜਾਇਜ਼ ਹੈ, ਤਾਂ ਕੋਈ ਵੀ ਆਪਣਾ ਵਤਨ ਅਤੇ ਆਪਣੀ ਜਨਮ-ਭੋਂ ਨਾ ਛੱਡੇ।

ਪੰਜਾਬੀ ਪਰਿਵਾਰਾਂ ਦਾ ਆਪਣੀ ਬੋਲੀ ਨਾਲ ਮੋਹ-ਭੰਗ ਇਸ ਕਾਰਨ ਵੀ ਹੈ ਕਿ ਉਹਨਾਂ ਨੂੰ ਆਪਣੀ ਔਲਾਦ ਲਈ ਚੰਗੀਆਂ ਨੌਕਰੀਆਂ ਦੀ ਪ੍ਰਾਪਤੀ ਦਾ ਵਸੀਲਾ ਅੰਗਰੇਜ਼ੀ ਜ਼ੁਬਾਨ ਹੀ ਨਜ਼ਰ ਆਉਂਦੀ ਹੈ। ਉਚੇਰੀ ਵਿੱਦਿਆ ਉਚੇਰੇ ਰਾਜ ਪ੍ਰਬੰਧਕ ਅਤੇ ਹੋਰ ਮਹਿਕਮਿਆਂ ਲਈ ਹੁੰਦੇ ਮੁਕਾਬਲੇ ਦੇ ਇਮਤਿਹਾਨਾਂ ਵਿਚ, ਡਾਕਟਰੀ, ਇੰਜੀਨੀਅਰਿੰਗ, ਆਈ. ਆਈ. ਟੀ. ਆਦਿਕ ਵਿਚ ਅੰਗਰੇਜ਼ੀ ਦਾ ਬੋਲ-ਬਾਲਾ ਹੈ। ਸਮਾਂ ਬੀਤਣ ਨਾਲ ਸਗੋਂ ਦੁਨੀਆਂ ਭਰ ਵਿਚ ਅੰਗਰੇਜ਼ੀ ਦਾ ਪਸਾਰ ਵਧ ਗਿਆ ਹੈ। ਪਰ ਇਹ ਪਸਾਰ ਦੂਜੀ ਭਾਸ਼ਾ ਵਜੋਂ ਵਧੇਰੇ ਹੈ, ਜਿਵੇਂ ਸਮਕਾਲੀ ਚੀਨ ਵਿਚ। ਅੰਗਰੇਜ਼ੀ ਨੂੰ ਅਪਣਾਏ ਬਗ਼ੈਰ ਰੂਸ, ਜਰਮਨੀ, ਜਾਪਾਨ ਅਤੇ ਹੋਰ ਕਈ ਦੇਸ਼ਾਂ ਨੇ ਵੱਡੀ ਤਰੱਕੀ ਕੀਤੀ ਹੈ। ਕੋਈ ਵਜ੍ਹਾ ਨਹੀਂ ਕਿ ਭਾਰਤ ਨਾ ਕਰ ਸਕੇ ਜਾਂ ਪੰਜਾਬ ਨਾ ਕਰ ਸਕੇ। ਪਰ



ਇਸ ਮੰਤਵ ਦੀ ਪ੍ਰਾਪਤੀ ਲਈ ਸਰਕਾਰ ਨੂੰ ਭਾਸ਼ਾ ਨੀਤੀ ਵਿਚ ਲੋੜੀਂਦੀਆਂ ਤਬਦੀਲੀਆਂ ਕਰਨੀਆਂ ਪੈਣਗੀਆਂ। ਉਪਰੰਤ ਹਿੰਦੀ ਅਤੇ ਖੇਤਰੀ ਭਾਸ਼ਾਵਾਂ ਦੀ ਪ੍ਰਗਤੀ ਲਈ ਹੁਣ ਨਾਲੋਂ ਕਿਤੇ ਵੱਧ ਕੰਮ ਕਰਨਾ ਪਵੇਗਾ। ਪੜ੍ਹੇ-ਲਿਖੇ ਪੰਜਾਬੀਆਂ ਦਾ ਦੁਖਾਂਤ ਇਹ ਹੈ ਕਿ ਉਹ ਆਪਣੇ ਬੱਚਿਆਂ ਨੂੰ ਅੰਗਰੇਜ਼ੀ ਜ਼ੁਬਾਨ ਵਿਚ ਨਿਪੁੰਨ ਵੇਖਣਾ ਚਾਹੁੰਦੇ ਹਨ, ਨਾਲ ਹੀ ਹਿੰਦੀ ਨੂੰ ਲੋੜੀਂਦੀ ਮਹੱਤਤਾ ਦੇਂਦੇ ਹਨ। ਪੰਜਾਬੀ ਦੀ ਹੈਸੀਅਤ ਆਪਣੇ ਆਪ ਹੀ ਤੀਜੇ ਦਰਜੇ ਦੀ ਹੋ ਜਾਂਦੀ ਹੈ।

ਇਸ ਪ੍ਰਸੰਗ ਵਿਚ ਇਹ ਵਿਚਾਰਨਾ ਯੋਗ ਹੋਵੇਗਾ ਕਿ ਪੰਜਾਬੀ ਕੌਮੀਅਤ ਜਾਂ ਪੰਜਾਬੀ ਕੌਮ ਦਾ ਵਿਕਾਸ ਕਿਸ ਪੜਾਅ ਉੱਤੇ ਖੜ੍ਹਾ ਹੈ? ਉਹਨਾਂ ਕੁਝ ਸਦੀਆਂ ਵਿਚ ਜਦੋਂ ਮਲਿਆਲੀ, ਤੇਲਗੂ, ਤਾਮਿਲ, ਮਰਾਠੀ ਤੇ ਬੰਗਾਲੀ ਅਤੇ ਹੋਰ ਕੌਮੀਅਤਾਂ ਆਪਣੇ ਕੁਦਰਤੀ ਵਿਕਾਸ ਦੇ ਰਾਹ ਉੱਤੇ ਲਗਪਗ ਬੇਰੋਕ ਅੱਗੇ ਵਧੀਆਂ, ਪੰਜਾਬੀ ਸਮਾਜ ਇਕ ਤੋਂ ਬਾਅਦ ਦੂਜੇ ਹਮਲਾਵਰਾਂ ਦੀ ਲੁੱਟ-ਖੋਹ ਦਾ ਸ਼ਿਕਾਰ ਹੁੰਦਾ ਰਿਹਾ ਅਤੇ ਇਸ ਨੂੰ ਚੈਨ ਤੇ ਸਥਿਰਤਾ ਨਸੀਬ ਨਾ ਹੋਈ। ਪਰ ਅਜਿਹੇ ਹਾਲਾਤ ਨੇ ਪੰਜਾਬੀਆਂ ਨੂੰ ਹਠੀ, ਦਲੇਰ ਅਤੇ ਨਾਲ ਹੀ ਲਚਕਦਾਰ ਵੀ ਬਣਾਇਆ। ਜੇ ਅੱਜ ਪੰਜਾਬੀ ਕਿਸੇ ਵੀ ਨਵੇਕਲੇ ਮਾਹੌਲ ਵਿਚ ਆਪਣੀ ਥਾਂ ਬਣਾ ਸਕਣ ਦੇ ਯੋਗ ਹੋਇਆ ਹੈ ਤਾਂ ਇਸ ਦੇ ਇਸ ਸੁਭਾਅ ਦੀਆਂ ਜੜ੍ਹਾਂ ਉਸ ਬਿਖੜੇ ਇਤਿਹਾਸ ਵਿਚ ਹਨ, ਜਿਸ ਵਿਚੋਂ ਇਹ ਲੰਘ ਕੇ ਆਇਆ ਹੈ। ਮੁਸ਼ਕਲ ਇਹ ਕਿ ਕਿ ਹੁਣ ਜਦੋਂ ਪੰਜਾਬੀ ਸੂਬਾ ਬਣ ਜਾਣ ਤੋਂ ਬਾਅਦ ਪੰਜਾਬੀ ਕੌਮੀਅਤ ਦੇ ਵਿਕਾਸ ਦੇ ਦਰ ਸਹੀ ਅਰਥਾਂ ਵਿਚ ਖੁੱਲ੍ਹੇ ਸਨ ਤਾਂ ਸਿਆਸਤਦਾਨਾਂ ਦਾ ਅਵੇਸਲਾਪਣ ਅਤੇ ਅਫ਼ਸਰਸ਼ਾਹੀ ਦੀ ਲੋਕ-ਵਿਰੋਧੀ ਪਹੁੰਚ, ਪੈਰ-ਪੈਰ ਉੱਤੇ ਪੰਜਾਬੀ ਜ਼ੁਬਾਨ ਦੇ ਵਿਕਾਸ ਦਾ ਰੋੜਾ ਬਣਦੇ ਹਨ। ਇਹ ਠੀਕ ਹੈ ਕਿ ਸਰਕਾਰਾਂ ਸਭਿਆਚਾਰਕ ਵਿਕਾਸ ਲਈ ਮਾਇਕ ਸਹਾਇਤਾ ਦੇਂਦੀਆਂ ਹਨ ਪਰ ਇਹ ਰਕਮਾਂ ਨਿਗੂਣੀਆਂ ਹਨ ਅਤੇ ਕੀਤੇ ਜਾਂਦੇ ਦਾਅਵਿਆਂ ਨਾਲੋਂ ਬਹੁਤ ਘੱਟ ਹਨ। ਏਥੇ ਵੀ ਸਰਕਾਰੀ ਅਡੰਬਰ ਅਤੇ ਵਿਖਾਵਾ ਵਧੇਰੇ ਹੈ।

ਪਰ ਵਧੇਰੇ ਅਹਿਮ ਸਵਾਲ ਇਹ ਹੈ ਕਿ ਪੰਜਾਬ ਦੀਆਂ ਦੋ ਮੁੱਖ ਰਾਜਸੀ ਧਿਰਾਂ ਜਿਹੜੀਆਂ ਵਾਰੋ-ਵਾਰੀ ਚਾਰ ਦਹਾਕਿਆਂ ਤੋਂ ਪੰਜਾਬ ਉੱਤੇ ਰਾਜ ਕਰਦੀਆਂ ਆ ਰਹੀਆਂ ਹਨ ਤੇ ਜਿਹਨਾਂ ਨੂੰ ਪੰਜਾਬ ਦੇ ਸਨਅਤੀ ਅਤੇ ਵਪਾਰਕ ਅਦਾਰਿਆਂ ਦਾ ਮਾਲੀ ਸਹਿਯੋਗ ਲਗਾਤਾਰ ਪ੍ਰਾਪਤ ਹੁੰਦਾ ਹੈ ਤਾਂ ਜੁ ਉਹ ਸੱਤਾ ਦੀ ਲੜਾਈ ਲੜ ਸਕਣ ਅਤੇ ਉਹਨਾਂ ਦੇ ਜਮਾਤੀ ਹਿਤਾਂ ਦੀ ਰਾਖੀ ਕਰ ਸਕਣ, ਬੋਲੀ ਅਤੇ ਸਭਿਆਚਾਰ ਦੇ ਮਸਲਿਆਂ ਨੂੰ ਲਗਪਗ ਪ੍ਰਸੰਗਹੀਣ ਮੰਨਦੀਆਂ ਹਨ। ਉਹੋ ਧਨਾਡ ਘਰਾਣੇ ਜਿਹੜੇ ਸਾਧਾਰਨ ਹਾਲਾਤ ਵਿਚ ਪੰਜਾਬੀ ਕੌਮੀਅਤ ਦੀ ਪ੍ਰਫੁਲਤਾ ਵਿਚ ਆਪਣਾ ਬਣਦਾ ਯੋਗਦਾਨ ਪਾ ਸਕਦੇ ਹਨ, ਇਸ ਪਾਸਿਓਂ ਅਵੇਸਲੇ ਹਨ, ਕਿਉਂਕਿ ਸਥਾਨਕ ਹਾਕਮਾਂ ਨੂੰ ਇਸ ਦੀ ਲੋੜ ਨਹੀਂ। ਇਹਨਾਂ ਹਾਕਮਾਂ ਦੀ ਇਕ ਧਿਰ ਲੋੜ ਅਨੁਸਾਰ "ਦਿੱਲੀ ਦਰਬਾਰ" ਵਿਰੁੱਧ ਇਕ ਫਰੇਬੀ ਲੜਾਈ ਦਾ ਬਿਗਲ ਵਜਾ ਦੇਂਦੀ ਹੈ। ਪਰ ਇਹ ਲੜਾਈ ਕਿਉਂਕਿ ਝੂਠ-ਮੂਠ ਦੀ ਹੁੰਦੀ ਹੈ, ਇਕ-ਅੱਧ ਵਜ਼ੀਰੀ ਲੈ ਕੇ ਇਸ ਦੇ ਜਰਨੈਲ ਖਾਮੋਸ਼ ਹੋ ਜਾਂਦੇ ਹਨ। ਪੰਜਾਬੀ ਕੌਮੀਅਤ ਦਾ ਵਿਕਾਸ ਠੰਢੇ ਬਸਤੇ ਵਿਚ ਪਿਆ ਰਹਿੰਦਾ ਹੈ।

ਅੰਤਮ ਨਿਰਣੇ ਵਿਚ ਇਹ ਸਵਾਲ ਪੰਜਾਬੀ ਕੌਮੀਅਤ ਦੇ ਵਿਕਾਸ ਦਾ ਹੀ ਹੈ ਜਿਸ ਦਾ ਰਾਹ ਸਿਆਸਤਦਾਨਾਂ ਦੀ ਬੇਰੁਖੀ ਅਤੇ ਅਫ਼ਸਰਸ਼ਾਹੀ ਦੀ ਗੁੱਝੀ ਘਿਰਣਾ ਨੇ ਰੋਕ ਰੱਖਿਆ ਹੈ। ਉਪਰੋਂ ਲੇਖਕਾਂ ਸਮੇਤ ਚੇਤੰਨ ਪੰਜਾਬੀ ਵਰਗ ਦੀ ਆਪਣੀ ਬੋਲੀ ਅਤੇ ਸਭਿਆਚਾਰ ਪ੍ਰਤੀ ਰਸਮੀ ਅਤੇ ਪੇਤਲੀ ਵਫ਼ਾਦਾਰੀ ਇਸ ਨਿਰਾਸ਼ਾਵਾਦੀ ਤਸਵੀਰ ਨੂੰ ਹੋਰ ਗੰਭੀਰ ਸ਼ਕਲ ਦੇ ਦੇਂਦੀ ਹੈ। ਫੇਰ ਵੀ ਉਹਨਾਂ ਚੇਤੰਨ ਧਿਰਾਂ ਨੂੰ, ਜਿਹੜੀਆਂ ਇਤਿਹਾਸ ਦੇ ਤਕਾਜ਼ਿਆਂ ਦੀ ਸਮਝ ਰਖਦੀਆਂ ਹਨ ਅਤੇ ਜਿਹੜੀਆਂ ਪੰਜਾਬੀ ਭਾਈਚਾਰੇ ਦੇ ਉਜਲੇ ਭਵਿੱਖ ਦੀ ਪ੍ਰਾਪਤੀ ਬਾਰੇ ਨਾ ਕੇਵਲ ਸੰਵੇਦਨਸ਼ੀਲ ਹਨ, ਸਗੋਂ ਵਚਨਬੱਧ ਵੀ, ਵੇਲਾ ਸੰਭਾਲਣ ਦਾ ਯਤਨ ਕਰਨਾ ਚਾਹੀਦਾ ਹੈ। ਪੰਜਾਬੀ ਜਨ-ਸਮੂਹ ਦੇਰ-ਸਵੇਰ ਉਹਨਾਂ ਦੀ ਘਾਲਣਾ ਦਾ ਬਣਦਾ ਮੁੱਲ ਜ਼ਰੂਰ ਪਾਉਣਗੇ। ❑ ❑

[1126, ਸੈਕਟਰ 71, ਮੋਹਾਲੀ-160 071]

*('ਸਿਰਜਣਾ' ਦੇ ਪਿਛਲੇ ਅੰਕ ਦੇ ਸੰਪਾਦਕੀ ਅਤੇ ਦੂਸਰੀ ਸਮੱਗਰੀ ਬਾਰੇ ਹੋਰ ਪ੍ਰਤੀਕਰਮ ਪੱਤਰਾਂ ਵਾਲੇ ਕਾਲਮ ਵਿਚ)*

## ਕਾਮਰੇਡ/ਸੁਕੀਰਤ

ਕਾਮਰੇਡ!
ਤੂੰ ਹੁਣ ਜਦੋਂ ਮਾਰਕਸ ਦਾ ਨਾਂਅ ਲੈਂਦਾ ਹੈਂ
ਤੇ ਜਾਂ ਫੇਰ ਖੱਬੀ ਸੋਚ ਦੇ ਪਰਚਮ ਦਾ
ਝੰਡਾਬਰਦਾਰ ਹੋਣ ਦਾ ਦਾਅਵਾ ਕਰਦਾ ਹੈਂ
ਤਾਂ ਮੈਨੂੰ ਕੋਫ਼ਤ ਹੁੰਦੀ ਹੈ
ਜਦੋਂ ਸ਼ਰਾਬ ਦੇ ਘੁੱਟ ਭਰਦਿਆਂ
ਮਿੱਤਰਾਂ ਦੀ ਮਹਿਫ਼ਲ ਵਿਚ
ਆਪਣੀ ਬੈਠਕ ਦੇ ਤਖ਼ਤ-ਏ-ਤਾਊਸ 'ਤੇ ਸਜਿਆ
ਤੂੰ
ਪੰਜਾਬ ਦੀ ਸਮੱਸਿਆ ਦੀ ਜੜ੍ਹ
ਬਾਹਰੋਂ ਆਈ ਭਈਆ ਕੌਮ ਨੂੰ ਕਰਾਰ ਦੇਂਦਾ ਹੈਂ
ਮੇਰਾ ਜੀਅ ਕਰਦਾ ਹੈ
ਤੇਰੇ ਹੱਥ ਦਾ ਗਲਾਸ
ਤੇਰੇ ਹੀ ਸਿਰ 'ਤੇ
ਭੰਨ ਦੇਵਾਂ, ਕਾਮਰੇਡ!
ਜਦੋਂ ਤੈਨੂੰ ਸਟੇਜ ਤੋਂ
ਔਰਤਾਂ ਦੇ ਹੱਕਾਂ ਦੀ ਦਾਅਵੇਦਾਰੀ ਦੇ
ਬਾਰੇ ਨਾਅਰੇ ਉਛਾਲਦਿਆਂ ਦੇਖਦਾ ਹਾਂ
ਤਾਂ ਮੈਨੂੰ ਤੇਰੀ ਘਰ ਬੈਠੀ ਬੀਵੀ ਦਾ
ਮਸੋਸਿਆ ਮੂੰਹ ਦਿਸਣ ਲੱਗ ਪੈਂਦਾ ਹੈ
ਜਿਸਦੀ ਕੁੱਖ ਵਿਚ ਆ ਗਈ ਦੂਜੀ ਕੁੜੀ
ਤੇਰੀ ਪੁੱਤਰ-ਮੋਹ ਦੀ ਲਾਲਸਾ ਨੇ ਮਾਰ ਦਿੱਤੀ ਸੀ
ਤੇ
ਤੇਰੇ ਬੋਲਾਂ ਦਾ ਸ਼ੀਸ਼ਾ ਪਿਘਲ ਪਿਘਲ ਕੇ
ਮੇਰੇ ਕੰਨ ਸਾੜਨ ਲਗਦਾ ਹੈ, ਕਾਮਰੇਡ!
ਜਦੋਂ ਤੂੰ ਬੰਦਸ਼ਾਂ ਦਾ ਮੁਖੌਟਾ ਲਾਹ ਕੇ
ਆਪਣੀ ਜ਼ਬਾਨ ਦੀਆਂ ਵਾਗਾਂ
ਖੁੱਲ੍ਹੀਆਂ ਛੱਡਣ ਦੇ ਲੋਰ ਵਿਚ ਹੁੰਦਾ ਏਂ
ਤੇ ਅੰਦਰ ਬਹਿ ਕੇ ਉਹੋ ਕਹਿ ਰਿਹਾ ਹੁੰਦਾ ਏਂ
ਜੋ ਤੇਰੇ ਅੰਦਰ ਹੈ-
ਕਿ ਮੁਸਲਮਾਨ ਸਾਲੇ ਟੈਰਰਿਸਟ ਕੌਮ ਹਨ
ਕਿ ਔਰਤਾਂ ਨੂੰ ਭੂਏ ਚਾੜ੍ਹਿਆ ਜਾ ਰਿਹਾ ਹੈ
ਤੇ ਹਉਕਾ ਭਰਦਾ ਏਂ
ਕਿ ਰਾਜ ਤਾਂ ਹੁਣ ਕੰਜਰਾਂ ਦਲਿਤਾਂ ਦਾ ਹੋ ਗਿਆ ਹੈ
ਤਾਂ ਮੇਰੇ ਅੰਦਰ ਰੋਹ ਕੜ੍ਹਣ ਲੱਗ ਪੈਂਦਾ ਹੈ, ਕਾਮਰੇਡ!



ਤੇ ਜੀਅ ਕਰਦਾ ਹੈ
ਤੈਨੂੰ ਝੰਜੋੜ ਕੇ ਆਖਾਂ
ਮੇਰੇ ਕੋਲ ਤੇਰੀ ਪਾਰਟੀ ਦਾ ਕਾਰਡ ਨਾ ਸਹੀ
ਮੇਰੇ ਕੋਲ ਸਿਆਸੀ ਦੰਗਲਾਂ ਦਾ ਤਜਰਬਾ ਨਾ ਸਹੀ
ਪਰ ਏਨੀ ਕੁ ਸਮਝ ਜ਼ਰੂਰ ਹੈ
ਕਿ ਮਾਰਕਸਵਾਦ ਕੋਈ ਮੰਤਰ ਨਹੀਂ
ਜਿਸਨੂੰ ਬਲਾਵਾਂ ਟਾਲਣ ਲਈ ਉਚਾਰਦੇ ਰਹੋ
ਤੇ ਨਾ ਹੀ ਖੱਬਾ ਪਰਚਮ ਕੋਈ
ਜ਼ਮੀਰ ਨੂੰ ਝੁਲਾਉਣ ਲਈ ਬਣੀ ਪੱਖੀ ਹੈ
ਇਹ ਤਾਂ ਸੋਚ ਦੇ ਜਾਲੇ ਲਾਹੁਣ ਵਾਲੇ ਸੰਦ ਹਨ
ਇਨ੍ਹਾਂ ਨੂੰ ਵਰਤਣਾ ਸਿੱਖ, ਕਾਮਰੇਡ!
ਤੇ ਜਾਂ ਫੇਰ ਇਨ੍ਹਾਂ ਦੀ ਵਰਤੋਂ ਨਾ ਕਰ। ☐☐

[ਰੋਜ਼ਾਨਾ ਨਵਾਂ ਜ਼ਮਾਨਾ, ਜਲੰਧਰ]

## ਕਾਨਫਰੰਸ ਲਈ ਕਵਿਤਾ/ਜਸਵੰਤ ਦੀਦ

ਉਹ ਡੁਗਡੁਗੀ ਵਜਾਉਣਗੇ
ਮਜਮਾ ਲਾਉਣਗੇ
ਤੇ ਮੈਂ ਕਵਿਤਾ ਸੁਣਾਵਾਂਗਾ

ਕਵਿਤਾ ਅੰਦਰ
ਮੈਂ ਅੱਗ ਦੇ ਗੋਲ ਚੱਕਰ 'ਚੋਂ
ਆਪਣੇ ਆਪ ਨੂੰ
ਕਿਸੇ ਨਿਪੁੰਨ ਬਾਜ਼ੀਗਰ ਵਾਂਗ
ਬਾਹਰ ਕੱਢਾਂਗਾ
ਤੇ ਉਹ ਤਾੜੀਆਂ ਵਜਾਉਣਗੇ

ਉਹ ਤਾੜੀਆਂ ਵਜਾਉਣਗੇ
ਤੇ ਮੈਂ ਕਾਨਫਰੰਸ ਲਈ ਲਿਖੀ ਕਵਿਤਾ ਅੰਦਰ
ਨਹੀਂ ਦੱਸਾਂਗਾ
ਕਿ ਕਿਵੇਂ ਘਰੋਂ ਤੁਰਨ ਤੋਂ ਪਹਿਲਾਂ
ਮੈਂ ਆਪਣੇ ਪਿੰਡ ਗਿਆ ਸਾਂ
ਕਿ ਕਿਵੇਂ ਮੈਂ ਰਾਤ ਸਾਰੀ, ਪੂਰੇ ਟੱਬਰ ਨੂੰ
ਦੱਸਦਾ ਰਿਹਾ
ਕਿ ਮੈਂ ਕਾਨਫਰੰਸ 'ਚ ਜਾਵਾਂਗਾ
ਵੱਡਾ ਆਦਮੀ ਕਹਾਵਾਂਗਾ
ਮਹਿੰਗਾ ਕੈਮਰਾ ਨਾਲ ਲਜਾਵਾਂਗਾ
ਫਿਲਮਾਂ ਬਣਾਵਾਂਗਾ, ਪੌਂਡ ਕਮਾਵਾਂਗਾ
ਕੋਲੰਬਸ ਹਾਂ
ਕੁਝ ਨਾ ਕੁਝ ਸਭ ਲਈ ਲੱਭ ਲਿਆਵਾਂਗਾ

ਤੇ ਫੇਰ ਮੈਂ
ਰਾਤ ਸਾਰੀ ਪਿੰਡ ਵਾਲੇ ਘਰ ਦੇ ਵਿਹੜੇ 'ਚ
ਵਿਦੇਸ਼ੀ ਧਰਤੀਆਂ, ਪੌਂਡਾਂ-ਡਾਲਰਾਂ 'ਚ ਉੜਦਾ ਰਿਹਾ
ਸਵੇਰੇ ਤੁਰਨ ਲੱਗੇ ਨੂੰ
ਬਾਪ ਨੇ ਮੇਰੇ ਸਿਰ 'ਤੇ ਹੱਥ ਰੱਖਿਆ
ਮੇਰੇ ਸਿਰ ਅੰਦਰ ਲਗਾਤਾਰ ਉੜ ਰਹੇ ਜਹਾਜ਼ ਨੂੰ
ਆਪਣੇ ਦਸਤਕਾਰ ਹੱਥ ਨਾਲ ਰੋਕਿਆ

ਮੈਂ ਇਹ ਵੀ ਨਹੀਂ ਦੱਸਾਂਗਾ
ਕਿ ਕਿਵੇਂ ਘਰੋਂ ਤੁਰਨ ਲੱਗਿਆਂ
ਬੀਵੀ ਨੇ ਨਜ਼ਰ ਭਰ ਇਕ ਵਾਰ ਵੀ ਤੱਕਿਆ ਨਹੀਂ
ਬਾਹਰ ਵੱਲ ਜਾਂਦੇ ਮੇਰੇ ਉੱਖੜੇ ਪੈਰਾਂ ਨੂੰ ਡੱਕਿਆ ਨਹੀਂ
ਸਿਰਫ ਮੇਰੇ ਛੋਟੇ ਬਾਲ ਨੇ
ਮੇਰੇ ਮੁਸਾਫਿਰ ਚਿਹਰੇ ਵੱਲ ਤੱਕਿਆ
ਤੇ ਸਫੇਦ ਫੁੱਲ ਇਕ ਮੇਰੀ ਤਲੀ 'ਤੇ ਰੱਖਿਆ

ਮੈਨੂੰ ਨਾਨਕ ਦਾ ਦੁੱਧ ਵਾਲਾ ਕਟੋਰਾ ਯਾਦ ਆਇਆ
ਨਾਨਕ ਨੂੰ ਘਰੋਂ ਤੁਰਨ ਵੇਲੇ
ਸ਼ਾਇਦ ਸ੍ਰੀ ਚੰਦ ਨੇ ਏਦਾਂ ਹੀ ਰੋਕਿਆ ਹੋਵੇ
ਤੇ ਸ਼ਾਇਦ ਸੁਲੱਖਣੀ ਇੰਝ ਹੀ ਬੇਮੁਖ ਰਹੀ ਹੋਵੇ
ਸ਼ਾਇਦ ਬੁੱਧ ਨੂੰ ਘਰੋਂ ਕੱਢ ਕੇ
ਯਸ਼ੋਧਰਾ ਨੇ ਘੁੱਟ ਕੇ ਕੁੰਡੀ ਬੰਦ ਕਰ ਲਈ ਹੋਵੇ
ਬੋਧੀ ਬਿਰਖ ਹੇਠ
ਖੌਰੇ ਕਿਸ ਗੱਲੋਂ ਬੁੱਧ ਨੇ ਅੱਖ ਨਮ ਕਰ ਲਈ ਹੋਵੇ

ਕਾਨਫਰੰਸ ਵਿਚ ਪੜ੍ਹੀ ਜਾਣ ਵਾਲੀ ਕਵਿਤਾ ਅੰਦਰ
ਮੈਨੂੰ ਪਤਾ ਹੀ ਨਹੀਂ ਲੱਗੇਗਾ
ਕਿ ਕਿਸ ਵੇਲੇ ਮੈਂ ਸ਼ਾਨੋ-ਸ਼ੌਕਤ ਨਾਲ ਮੰਚ 'ਤੇ ਪਹੁੰਚ ਜਾਵਾਂਗਾ
ਕਿ ਕਿਵੇਂ ਮੈਂ ਇਕ ਇਕ ਸ਼ਬਦ ਨੂੰ
80-85 ਨਾਲ ਜਰਬ ਦੇਵਾਂਗਾ
ਰੁਪਈਏ ਦਾ ਪੌਂਡ ਬਣਾਵਾਂਗਾ
ਤਾੜੀਆਂ ਦੀ ਗੂੰਜ ਅੰਦਰ
ਪੌਂਡਾਂ ਦਾ ਮੀਂਹ ਵਰਸਾਵਾਂਗਾ
ਵਿਦੇਸ਼ੀ ਸਰੋਤੇ ਘੋੜੇ ਜਾਂ ਖੋਤੇ ਅੱਗੇ
ਪੌਂਡ ਪੌਂਡ ਖਾਤਰ ਗਿੜਗਿੜਾਵਾਂਗਾ
ਕਿ ਬੜੀ ਜੁਗਤ ਨਾਲ
ਖਾਲੀ ਖੀਸਾ ਦਿਖਾਵਾਂਗਾ, ਝੁਰਲੂ ਘੁਮਾਵਾਂਗਾ
ਬੰਦ ਬਟੂਏ 'ਚੋਂ ਖੜਕਦੇ ਪੌਂਡ ਖਿੱਚ ਲਿਆਵਾਂਗਾ

ਕਾਨਫਰੰਸ ਤਾੜੀਆਂ ਨਾਲ ਗੂੰਜ ਉੱਠੇਗੀ
ਤੇ ਮੈਂ ਬੰਸਰੀ ਵਜਾਵਾਂਗਾ



ਬਾਂਦਰ ਨਚਾਵਾਂਗਾ-ਦੁੱਖ ਦੀ ਕਥਾ ਸੁਣਾਵਾਂਗਾ
ਫਿਰ ਤਾੜੀਆਂ ਤੇ ਤਾੜੀਆਂ ਵੱਜਣਗੀਆਂ
ਮੈਨੂੰ ਚੰਗੀਆਂ ਲੱਗਣਗੀਆਂ
ਤੇ ਮੈਂ ਇਹਨਾਂ ਤਾੜੀਆਂ 'ਚ ਫਸਣ ਤੋਂ ਪਹਿਲਾਂ
ਮੰਚ ਤੋਂ ਦੌੜ ਜਾਵਾਂਗਾ
ਇਹ ਤਾੜੀਆਂ ਮੈਂ ਉਹਨਾਂ ਕਵੀਆਂ ਨੂੰ ਦੇ ਆਵਾਂਗਾ
ਜੀਹਨਾਂ ਨੂੰ ਇਹਨਾਂ ਬਿਨ ਨੀਂਦ ਨਹੀਂ ਆਉਂਦੀ

ਮੈਂ ਕਵਿਤਾ ਅੰਦਰ ਚੁੱਪ ਚਾਪ
ਬਾਪੂ ਦੇ ਅਸ਼ੀਰਵਾਦ ਵਾਲੇ ਉਸ ਹੱਥ ਨੂੰ ਫੜਕੇ
ਬਹੁਤ ਦੇਰ ਪਲੋਸਦਾ ਰਹਾਂਗਾ
ਜਿਸਨੇ ਮੇਰੇ ਸਿਰ ਅੰਦਰੋਂ ਬੇਵਜ੍ਹਾ ਉੜਦਾ ਜਹਾਜ਼ ਡੱਕਿਆ ਸੀ

ਕਾਨਫਰੰਸ ਲਈ ਲਿਖੀ ਕਵਿਤਾ ਅੰਦਰ
ਮੈਂ ਸਦੀਆਂ ਦੇ ਹਨ੍ਹੇਰੇ ਵਰਕੇ 'ਤੇ
ਉਹ ਫੁੱਲ ਟਿਕਾਵਾਂਗਾ
ਜੋ ਘਰੋਂ ਤੁਰਨ ਲੱਗਿਆਂ ਨਾਨਕ ਨੂੰ
ਸ੍ਰੀ ਚੰਦ ਨੇ ਦਿੱਤਾ ਸੀ
ਕਵਿਤਾ ਦੇ ਹਰ ਅੱਖਰ ਅੰਦਰ ਬੁੱਧ ਦੇ ਹੰਝੂ ਛਿਪਾਵਾਂਗਾ
ਕੋਲੰਬਸ ਹਾਂ
ਦੁਨੀਆਂ ਦੇ ਨਕਸ਼ੇ ਤੋਂ
ਆਪਣਾ ਪਿੰਡ ਲੱਭ ਲਿਆਵਾਂਗਾ

ਤਾੜੀਆਂ ਵੱਜਣ ਤੋਂ ਪਹਿਲਾਂ ਪਹਿਲਾਂ
ਮੈਂ ਮੰਚ ਤੋਂ ਉੱਤਰ ਜਾਵਾਂਗਾ

ਤੇ ਕਾਨਫਰੰਸ ਲਈ ਲਿਖੀ ਕਵਿਤਾ
ਮੈਂ ਕਿਸੇ ਨੂੰ ਨਹੀਂ ਸੁਣਾਵਾਂਗਾ। ❑ ❑

[178, ਹਰਦਿਆਲ ਨਗਰ, ਗੜ੍ਹਾ ਰੋਡ, ਜਲੰਧਰ]

## ਗੂੰਗੀ ਚੁੱਪ ਦਾ ਬੋਲ/ਕਮਲ

ਕਈ ਵਰ੍ਹੇ ਪਹਿਲਾਂ ਮਿਲਿਆ
ਤਾਂ ਬਹੁਤ ਬੋਲਦਾ ਸੀ ਉਹ
ਬਹੁਤ ਗੱਲਾਂ ਕਰਦਾ ਸੀ
ਆਪਣੇ ਤੇ ਆਪਣੇ ਸ਼ਹਿਰ ਬਾਰੇ
ਜਾਨ ਤੋਂ ਪਿਆਰੇ ਮਿੱਤਰਾਂ ਬਾਰੇ
ਮਾਂ ਤੇ ਨਿੱਕੀਆਂ ਭੈਣਾਂ ਬਾਰੇ
ਕਿਤਾਬਾਂ ਤੇ ਸੰਗੀਤ ਬਾਰੇ
ਤੇ ਸਭ ਬਾਰੇ ਦੱਸਦਿਆਂ
ਕਿੰਨਾ ਹੱਸਦਾ ਹਸਾਉਂਦਾ ਰਿਹਾ ਸੀ ਉਹ

ਮਾਹੌਲ ਖਿੜਿਆ ਖਿੜਿਆ ਹੋ ਗਿਆ ਸੀ
ਤੇ ਵਕਤ ਜਿਵੇਂ ਖੰਭ ਲਾ ਕੇ ਉੱਡ ਗਿਆ ਸੀ

ਫੇਰ ਵਰ੍ਹਿਆਂ ਬਾਅਦ ਮਿਲਿਆ
ਤਾਂ ਵੀ ਬਹੁਤ ਬੋਲਦਾ ਸੀ ਉਹ...
ਆਪਣੇ ਬਾਰੇ, ਆਪਣੀ ਨੌਕਰੀ ਬਾਰੇ
ਆਪਣੇ ਬਾਸ ਬਾਰੇ, ਕੋਝੀ ਰਾਜਨੀਤੀ ਬਾਰੇ
ਆਪਣੀ ਬੀਵੀ ਤੇ ਬੱਚਿਆਂ ਬਾਰੇ
ਤੇ ਸਭ ਬਾਰੇ ਦੱਸਦਿਆਂ
ਕਦੇ ਭਰ ਜਾਂਦਾ, ਕਦੇ ਭੁਰ ਜਾਂਦਾ, ਕਦੇ ਤ੍ਰਹਿ ਜਾਂਦਾ
ਵੱਡੇ ਵੱਡੇ ਮਸਲਿਆਂ ਨੂੰ ਸੋਚਦੇ
ਅਸੀਂ ਸਾਂਝੀ ਕਰਦੇ ਰਹੇ ਨਿੱਕੀ ਨਿੱਕੀ ਗੱਲ
ਮਾਹੌਲ ਗੰਭੀਰ ਹੋ ਗਿਆ ਸੀ
ਤੇ ਵਕਤ ਰੀਂਗ ਰਿਹਾ ਸੀ

ਇਕ ਅਰਸੇ ਬਾਅਦ ਉਹ ਫੇਰ ਮਿਲਿਆ
ਤੇ ਦੱਸਦਾ ਰਿਹਾ
ਆਪਣੇ ਉਮਰ ਭਰ ਦੇ ਇਕਲਾਪੇ ਬਾਰੇ
ਜੰਗਾਲੇ ਚਾਵਾਂ, ਸਲ੍ਹਾਬੀਆਂ ਰੀਝਾਂ
ਤੇ ਤਿੜਕੇ ਸੁਪਨਿਆਂ ਬਾਰੇ
ਵਕਤ ਖਲੋ ਗਿਆ
ਤੇ ਮਾਹੌਲ ਅਸਹਿ ਹੋ ਗਿਆ

ਤੇ ਅੱਜ ਉਸ ਦਾ ਫੋਨ ਆਇਆ
ਉਹ ਕੁਝ ਵੀ ਨਾ ਬੋਲਿਆ
ਦੇਰ ਤਕ ਮੌਨ ਰਹੀ ਪਰਲੀ ਧਿਰ
ਨਿਸ਼ਬਦ...ਬੇ-ਆਵਾਜ਼
ਜਿਵੇਂ ਸਭ ਕੁਝ ਮੁਕਾ ਬੈਠਾ ਹੋਵੇ
ਪਰ ਮੈਂ ਸੁਣਦੀ ਰਹੀ ਉਸਨੂੰ
ਉਸ ਦੀ ਇਸ ਲੰਮੀਂ ਗੂੰਗੀ ਚੁੱਪ 'ਚੋਂ ਵੀ। ❑❑

[9, ਫਤਹਿਗੜ੍ਹ ਰੋਡ, ਅੰਮ੍ਰਿਤਸਰ]

# ਤਿੰਨ ਕਵਿਤਾਵਾਂ/ਕੁਲਵਿੰਦਰ ਖਹਿਰਾ

## ਪੱਤੇ

ਮੌਸਮ ਨੇ ਟਾਹਣੀਆਂ 'ਤੇ, ਕੀਤੇ ਜਾਂ ਭਾਰ ਪੱਤੇ।
ਬਿਰਖਾਂ ਉਦਾਸ ਹੋ ਕੇ, ਦਿੱਤੇ ਉਤਾਰ ਪੱਤੇ।

ਉਹ ਜਿਸ ਦਾ ਜ਼ਹਿਰ ਪੀਂਦੇ ਪੀਂਦੇ ਸ਼ਹੀਦ ਹੋਏ,
ਉਹ ਹੀ ਹਵਾ ਹੈ ਫਿਰਦੀ, ਹਸਦੀ ਖਿਲਾਰ ਪੱਤੇ।

ਪੁੱਛਿਆ ਜਦੋਂ ਮੈਂ ਉਸ ਨੂੰ, ਏਨਾ ਉਦਾਸ ਕਿਉਂ ਹੈਂ?



ਰੋਇਆ ਸੀ ਬਿਰਖ ਕਹਿ ਕੇ, 'ਬੈਠਾ ਹਾਂ ਹਾਰ ਪੱਤੇ!'

ਹੋ ਕੇ ਜਾਂ ਸੀਤ ਪੰਛੀ, ਟਾਹਣੀ 'ਤੇ ਮਰ ਗਿਆ ਸੀ,
ਰੁੱਖ ਚੀਖ ਚੀਖ ਰੋਇਆ, 'ਹੁੰਦੇ ਦੋ ਚਾਰ ਪੱਤੇ!'

ਚਿਹਰੇ ਦਾ ਹਾਲ ਪੜ੍ਹ ਕੇ, ਕਰ ਲਏ ਨਾ ਰੁੱਖ ਝੋਰਾ,
ਤਾਂ ਹੀ ਵਿਦਾ ਨੇ ਹੋਏ, ਕਰਕੇ ਸ਼ਿੰਗਾਰ ਪੱਤੇ।

ਬਿਰਖਾ ਤੂੰ ਹੌਸਲਾ ਰੱਖ, ਮੌਸਮ ਨਾ ਰਹਿਣਗੇ ਯੱਖ,
ਆਵਣਗੇ ਫੇਰ ਵੇਖੀਂ, ਬਣ ਕੇ ਬਹਾਰ ਪੱਤੇ।

## ਖਿੜਕੀਆਂ 'ਤੇ

ਖਿੜਕੀਆਂ 'ਤੇ ਹਰ ਸਮੇਂ ਉਹ ਤਾਣਦਾ ਪਰਦਾ ਰਹੇ।
ਇਸ ਤਰ੍ਹਾਂ ਹੀ ਭੇਦ ਕੁਛ, ਬਣਿਆ ਖਰੇ ਘਰ ਦਾ ਰਹੇ।

ਮਰ ਗਈ ਸੋਹਣੀ ਮਗਰ, ਵਿਸ਼ਵਾਸ ਨਾ ਮਰਿਆ ਅਜੇ,
ਕਿੰਨੀਆਂ ਆਸਾਂ 'ਚ ਕੱਚਾ, ਅੱਜ ਵੀ ਤਰਦਾ ਰਹੇ।

ਰਾਤ ਦੀ ਬੁੱਕਲ਼ 'ਚ ਬਲ਼ ਕੇ ਬਾਲ਼ਦੈ ਲੱਖਾਂ ਚਿਰਾਗ਼,
ਆਖਣਾ ਜੁਗਨੂੰ ਇੰਝ ਹੀ, ਹੌਸਲਾ ਕਰਦਾ ਰਹੇ।

ਖਾ ਲਈ ਰੋਟੀ ਨੇ ਗ਼ੈਰਤ, ਟੁਕ ਲਈ ਗ਼ਰਜ਼ਾਂ ਨੇ ਜੀਭ,
ਹੁਣ ਤਾਂ ਐਵੇਂ ਆਦਮੀ ਬਸ, ਮਰਨ ਤੋਂ ਡਰਦਾ ਰਹੇ।

ਖ਼ੌਫ ਦੇ ਜੰਗਲ਼ 'ਚ ਰਹਿ ਕੇ, ਭੋਗ ਕੇ ਪੱਥਰ ਦੀ ਜੂਨ,
ਕਿਸ ਤਰ੍ਹਾਂ ਸ਼ੇਅਰਾਂ 'ਚ ਸ਼ਾਇਰ, ਸ਼ੋਖੀਆਂ ਭਰਦਾ ਰਹੇ।

## ਜਿਹੜੇ ਦੀਪ

ਜਿਹੜੇ ਦੀਪ ਬਚਾਈ ਰੱਖੇ, ਮੈਂ ਝੱਖੜਾਂ ਤੇ 'ਵਾਵਾਂ ਤੋਂ।
ਮੁਸ਼ਕਲ ਬਹੁਤ ਬਚਾਉਣੇ ਹੋਏ, ਕਿਉਂ ਆਪਣੀਆਂ ਹਾਵਾਂ ਤੋਂ।

ਸਾਰ ਨਹੀਂ ਸੀ ਸਮਿਆਂ ਅੱਗੇ ਇੰਝ ਵੀ ਬੇਵਸ ਹੋਵਾਂਗੇ,
ਜਿਉਂ ਬੱਚਾ ਕੋਈ ਟੁੱਕ ਬਚਾਉਂਦਾ, ਸਿਰ ਮੰਡਲਾਉਂਦੇ ਕਾਵਾਂ ਤੋਂ।

ਪਉਣੋਂ ਜ਼ਹਿਰ ਮੁਕਾਉਣ ਦੀਆਂ ਜੋ ਕਸਮਾਂ ਖਾ ਕੇ ਤੁਰਿਆ ਸੀ,
ਪਉਣਾਂ ਛੇੜਨ ਉਸ ਰੁੱਖ ਨੂੰ ਅੱਜ, "ਕਿਉਂ ਸੱਖਣਾ ਏਂ ਛਾਵਾਂ ਤੋਂ"?

ਹੁਣ ਬਨਵਾਸੀਂ ਤੁਰਿਆਂ ਨੂੰ ਕਿਸੇ ਭਰਤ ਭਰਾ ਦੀ ਆਸ ਨਹੀਂ,
ਹੋਇਆ ਵੀ ਤਾਂ ਕਰ ਨਈਂ ਹੋਣਾ, ਹੁਣ ਇਹ ਰਾਜ ਖੜਾਵਾਂ ਤੋਂ।

ਉਹ ਤਾਂ ਮਮਤਾ ਮਰੀਆਂ ਐਵੇਂ, ਫੋਕੇ ਪਰਦੇ ਪਾਉਂਦੀਆਂ ਨੇ,
ਤੇ ਪੁੱਤਰਾਂ ਨੂੰ ਵਹਿਮ ਹੋ ਗਿਆ, ਹੋ ਗਏ ਚਾਤਰ ਮਾਵਾਂ ਤੋਂ।

'ਪਹਿਲਾਂ ਰੰਗਾਂ ਦੀ ਭਰ ਗਾਗਰ, ਕੋਲ਼ ਮੇਰੇ ਫਿਰ ਆਵੀਂ ਤੂੰ',
ਏਨਾ ਲਿਖ ਕੇ ਕਲਮ ਅਸਾਡੀ, ਰੁੱਸ ਬੈਠੀ ਕਵਿਤਾਵਾਂ ਤੋਂ।

[5500 Loonlake Ave., Mississauga, Ont.,Canada L5V 2J6]

## ਦੋਹੇ/ਰਤਨ ਸਿੰਘ

ਸ਼ਾਹਾਂ ਵਾਂਗ ਜੇ ਜੀਣਾਂ ਚਾਹੇਂ, ਹੋ ਜਾ ਦਿਲੋਂ ਫ਼ਕੀਰ
ਸੀਸਾਂ ਦੇਂਦੇ ਦੇਂਦੇ ਸਭ ਨੂੰ, ਬਦਲੇ ਗੀ ਤਕਦੀਰ।

ਤੇਰੇ ਮੇਰੇ ਹਾਸੇ ਅੜੀਏ, ਵਾਵਾਂ ਵਿਚ ਸਮਾਣ
ਰੂਪ ਬਦਲ ਬਦਲ ਕੇ ਇਹ ਫਿਰ, ਅੰਤ ਕਾਲ ਤਕ ਜਾਣ।

ਇਕ ਗੋਰੀ ਨੂੰ ਮੈਂ ਭਾਲਦਾ, ਉਹ ਮੈਨੂੰ ਭਈ ਭਾਲੇ
ਏਹ ਭਾਲ ਹੀ ਨ੍ਹੇਰ ਪੱਖ ਵਿਚ, ਕਰਦੀ ਰਹੇ ਉਜਯਾਲੇ।

ਝੂਠ ਦਾ ਦੀਵਾ ਲਟ ਲਟ ਬਲਦਾ, ਸੂਰਜ ਗਏ ਨੇ ਛੁਪ
ਹੁਣ ਤੇ ਲੋਕੋ ਰੌਲਾ ਪਾਵੋ, ਇਹ ਨਹੀਂ ਚੰਗੀ ਚੁੱਪ।

ਖੁਦਾ ਖੁਦਾ ਕਰਦਾ ਖੁਦਾ, ਅਪਣੀ ਮੰਗੇ ਖੈਰ
ਦਿਸ ਰਹੀ ਬੰਦੇ ਦੀ ਉਹਨੂੰ, ਲਾਗੇ ਚਾਗੇ ਪੈੜ।

ਲੱਖਾਂ ਫੱਟ ਧਰਤੀ ਏ ਸਹਿੰਦੀ, ਅੰਨ ਨੂੰ ਪੈਦਾ ਕਰਦੇ
ਮਰ ਮਰ ਜਾਂਦੀ ਵੇਖ ਵੇਖ ਕੇ, ਜੀਵ ਨੂੰ ਭੁੱਖੇ ਮਰਦੇ।

ਸੁੱਖ, ਸਕੂਨ, ਖੁਸ਼ੀਆਂ, ਹਾਸੇ, ਜੱਗ ਵਿਚ ਹੈਨ ਬਥੇਰੇ
ਪਹਿਰੇਦਾਰਾਂ ਵਾਂਗੂੰ ਦੁੱਖ ਵੀ, ਰਹਿੰਦੇ ਚਾਰ ਚੁਫੇਰੇ।

ਅੱਜ ਮੁਜੱਸਮ ਰੂਪ ਧਾਰ ਕੇ, ਸੱਚ ਮਿਲਣ ਸੀ ਆਇਆ
ਅਪਣੇ ਅਸਲ ਰੂਪ ਦਾ ਉਨ੍ਹੇ, ਇਕ ਇਕ ਚਿੰਨ੍ਹ ਮਿਟਾਇਆ।

ਅਰਮਾਨਾਂ ਦੀ ਪੀਂਘ 'ਤੇ ਬੈਠਾ, ਗਗਨ 'ਤੇ ਨੀਝ ਟਿਕਾਈ
ਹਸਦੇ ਹਸਦੇ ਦੇਣ ਹੁਲਾਰਾ, ਅਜੇ ਹੀਰ ਨਹੀਂ ਆਈ।

ਹੀਰੇ ਨੀ ਲਹੂ 'ਚ ਭਿੱਜੀ, ਧਰਤੀ 'ਤੇ ਜ਼ਿੰਦਗਾਨੀ
ਆਖ ਝਨਾਂ ਨੂੰ ਛੋਹਵੇ ਕੋਈ, ਸੱਜਰੀ ਪ੍ਰੇਮ ਕਹਾਣੀ।

ਧਰਤੀ ਦੀ ਵੰਡ ਏਨੀ ਹੋਈ, ਹੋ ਗਈ ਫੀਤਾ ਫੀਤਾ
ਬੰਦੇ ਨੇ ਤਾਂ ਜ਼ਹਿਰ ਪਿਆਲਾ, ਅਪਣੇ ਹੱਥੀਂ ਪੀਤਾ।

ਜੀਵਨ ਪੱਥ 'ਤੇ ਤੁਰਦੇ ਤੁਰਦੇ, ਜਦ ਨ੍ਹੇਰੇ ਪੱਖ ਆ ਜਾਂਦੇ
ਭੂਤ ਭਵਿਸ਼ ਏਹ ਦੋਵੇਂ ਮਿਲ ਕੇ, ਰਾਹ ਮੇਰੀ ਰੁਸ਼ਨਾਂਦੇ।

ਇਕ ਤੇ ਚੰਦਰੇ ਗੱਲ ਨ ਕੀਤੀ, ਪਰਤਿਆ ਪਿਛਲੀਂ ਪੈਰੀਂ
ਰੁੱਸੇ ਹੋਏ ਯਾਰ ਦੀ ਰੱਬਾ, ਮੈਂ ਮੰਗਾਂ ਸੱਤੇ ਖੈਰੀਂ॥ ❑❑

[ A-402, Bita-I, Greater Noida, U.P.

## ਗ਼ਜ਼ਲ/ਤ੍ਰੈਲੋਚਨ ਲੋਚੀ

ਕੀ ਕਰਨੇ ਨੇ ਆਪਾਂ ਲੰਮੀਆਂ ਉਮਰਾਂ ਦੇ ਸਿਰਨਾਵੇਂ।
ਅਪਣੇ ਤੋਂ ਜਦ ਰੁੱਸ ਗਏ ਨੇ ਗੀਤਾਂ ਦੇ ਸਿਰਨਾਵੇਂ।

ਹਰ ਥਾਂ ਉੱਚੀਆਂ ਦੇਖ ਬਿਲਡਿੰਗਾਂ ਉਹ ਘਬਰਾਇਆ ਫਿਰਦੈ,
ਜਣੇ ਖਣੇ ਤੋਂ ਪੁਛਦਾ ਰਹਿੰਦੈ ਖੇਤਾਂ ਦੇ ਸਿਰਨਾਵੇਂ।



ਨਵੀਂ ਨਸਲ ਏਹ ਜਿੱਦਾਂ ਆਪਣੇ ਆਪ 'ਚ ਗੁੰਮੀ ਫਿਰਦੀ,
ਇਸਨੂੰ ਕਿੱਥੇ ਲੱਭਣੇ ਆਪਣੇ ਪਿੱਤਰਾਂ ਦੇ ਸਿਰਨਾਵੇਂ?

ਤਰਸਣਗੇ ਏਹ ਠੰਢੀ ਛਾਂ ਨੂੰ, ਰੋਣਗੇ ਇਕ ਦਿਨ ਦੇਖੀਂ,
ਲੋਕ ਜੋ ਅੱਜਕਲ੍ਹ ਭੁੱਲੇ ਫਿਰਦੇ, ਬਿਰਖਾਂ ਦੇ ਸਿਰਨਾਵੇਂ।

ਸ਼ਹਿਰ ਦੀ ਅੰਨ੍ਹੀ ਭੀੜ ਕਦੋਂ ਹੈ, ਕਿਸੇ ਦਾ ਦੁੱਖ ਵੰਡਾਉਂਦੀ
ਤੂੰ ਕਿਉਂ ਏਥੋਂ ਲੱਭਦੈਂ 'ਲੋਚੀ', ਮਿੱਤਰਾਂ ਦੇ ਸਿਰਨਾਵੇਂ। ❑❑

[20 ਸੈਕੰਡ ਫਲੋਰ, ਐਚ. ਆਈ. ਜੀ., ਰਾਜਗੁਰੂ ਨਗਰ, ਲੁਧਿਆਣਾ]

## ਗ਼ਜ਼ਲ/ ਗੁਰਨਾਮ ਢਿੱਲੋਂ

ਹੈ ਇਹ ਸੁੰਨਸਾਨ ਬਸਤੀ ਜਾਣ ਨੂੰ ਕੋਈ ਘਰ ਨਾ।
ਜਿਸ 'ਤੇ ਜਾ ਕੇ ਦਿਆਂ ਦਸਤਕ ਨਜ਼ਰ ਆਵੇ ਦਰ ਨਾ।

ਕਿਸ ਤਰ੍ਹਾਂ ਗੁਜ਼ਰੀ, ਕੀ ਦੱਸਾਂ ਛੱਡ ਕੇ ਨਗਰੀ ਯਾਰ ਦੀ
ਰੁਲ਼ ਗਏ ਅਰ੍ਹਮਾਨ ਮੇਰੇ ਪਈ ਕਿਧਰੇ ਕਦਰ ਨਾ।

ਮੇਰਾ ਘਰ ਜਲਾਉਣ ਵਾਲੇ ਦੋਸਤਾ ਕੁਝ ਹੋਸ਼ ਕਰ
ਨਾਲ ਇਸਦੇ ਭਸਮ ਹੋ ਜਾਏ ਇਹ ਸਾਰਾ ਨਗਰ ਨਾ।

ਜਿਸਮ ਕਰਕੇ ਰੰਗ-ਰੋਗਨ ਆ ਗਈ ਵਿਚ ਬਜ਼ਮ ਤੂੰ
ਹੁਣ ਦੀਵਾਨੇ ਆਪਣੇ ਦੇ ਸ਼ਿਅਰ ਸੁੰਦਰ ਕਰ ਨਾ।

ਕਸਮ ਖਾ ਕੇ ਜਿੱਤ ਦੀ ਅੱਜ ਵੀ ਨੇ ਯੋਧੇ ਲੜ ਰਹੇ
ਨਗਨ ਪਿੰਡੇ ਪੇਟ ਭੁੱਖੇ ਦਿਲ ਵਿਚ ਕੋਈ ਡਰ ਨਾ। ❑❑

[39 Bullscopse Lane, Horndean, Waterlooville, Hants, U.K.]

## ਦੋ ਗ਼ਜ਼ਲਾਂ/ ਦਰਸ਼ਨ ਗਿੱਲ

-1-

ਮਿਰੇ ਪੈਰਾਂ 'ਚ ਛਾਲੇ ਸਨ ਤੇ ਉਧਰ ਸਹਿਕੀਆਂ ਸੜਕਾਂ
ਜਦੋਂ ਮੈਂ ਪਰਤਿਆ ਸ਼ਹਿਰੋਂ ਤਾਂ ਲੱਗਣ ਬਹਿਕੀਆਂ ਸੜਕਾਂ

ਸਿਰਫ਼ ਮੈਂ ਹੀ ਨਹੀਂ ਬਲਿਆ, ਚਰਾਗ਼ਾਂ ਦੀ ਤਰ੍ਹਾਂ ਯਾਰੋ
ਜੁ ਮਿਰੇ ਸਾਹਮਣੇ ਸਨ, ਵਾਂਗ ਮੇਰੇ ਦਹਿਕੀਆਂ ਸੜਕਾਂ

ਕੋਈ ਖੁਸ਼ਬੂ ਪਹਾੜਾਂ ਵਿਚ ਦੀ ਲੰਘੀ ਸੀ, ਏਸੇ ਲਈ
ਅਜੇ ਤਕ ਜਾਪ ਰਹੀਆਂ ਨੇ, ਅਸਾਂ ਨੂੰ ਮਹਿਕੀਆਂ ਸੜਕਾਂ

ਕਈ ਘਰ ਟੁੱਟ ਚੁੱਕੇ ਨੇ, ਤੇ ਕੁਝ ਨੂੰ ਜੰਦਰੇ ਵੱਜੇ
ਉਹਨਾਂ ਦਰਵਾਜ਼ਿਆਂ ਤਕ ਜਾਣ ਤੋਂ ਨੇ ਤਹਿਕੀਆਂ ਸੜਕਾਂ

ਧੂੰਆਂ ਤੇ ਸ਼ੋਰ ਹਰ ਪਾਸੇ, ਵਧੀ ਹੈ ਤਸਕਰੀ ਜਦ ਤੋਂ
ਉਦੋਂ ਤੋਂ ਗੁੰਮ ਸੁੰਮ ਹੋਈਆਂ, ਕਦੇ ਨਾ ਟਹਿਕੀਆਂ ਸੜਕਾਂ ❑❑

ਇਕ ਸਰਾਪੀ ਰੂਹ ਦੇ ਵਾਂਗਣ, ਲਗਦੀਆਂ ਹਨ ਬੱਤੀਆਂ
ਸ਼ਹਿਰ ਸਾਰਾ ਬੇਖ਼ਬਰ ਹੈ, ਜਗਦੀਆਂ ਹਨ ਬੱਤੀਆਂ

ਮਨ ਬੁਝੇ ਹਨ, ਤਨ ਤਪੇ, ਪਰ ਬਾਂਝ ਰੂਹ ਦੇ ਫੁੱਲ ਖਿੜੇ
ਕਿਸ ਤਰ੍ਹਾਂ ਆਪੇ ਹੀ ਦਿਲ ਨੂੰ, ਠਗਦੀਆਂ ਹਨ ਬੱਤੀਆਂ।

'ਥਾਮਸਨ'* ਦੋ ਪਾਸਿਓਂ ਮਿਲਦਾ ਹੈ ਜਿਹੜੇ ਸ਼ਹਿਰ ਵਿਚ
ਦੀਵਿਆਂ ਦੇ ਵਾਂਗ ਓਥੇ, ਲਗਦੀਆਂ ਹਨ ਬੱਤੀਆਂ

ਇਹ ਹਨੇਰਾਂ ਦੂਰ ਕਰ ਦਿੰਦੀਆਂ ਨੇ ਮਨ ਦੀ ਧਰਤ ਦਾ
ਜਦ ਖਲੋਤੇ ਪਾਣੀਆਂ ਵਿਚ, ਜਗਦੀਆਂ ਹਨ ਬੱਤੀਆਂ

ਜਦ ਉਜਾਲਾ ਹੱਦ ਤੋਂ ਵਧ ਕੇ ਚੁਫੇਰੇ ਦਿਸ ਪਏ
ਤਾਂ ਸਮਝ ਲੈਣਾ ਕਿ ਓਥੇ, ਠੱਗਦੀਆਂ ਹਨ ਬੱਤੀਆਂ ❑❑

*ਕੈਮਲੂਪਸ (ਕੈਨੇਡਾ) ਦਾ ਦਰਿਆ

[9970 - 159A Street, Surrey, B.C., Canada V4N 2K8]

## ਅਜਮੇਰ ਔਲਖ ਨੂੰ ਸਾਹਿਤ ਅਕਾਦਮੀ ਪੁਰਸਕਾਰ

ਸਾਹਿਤ ਅਕਾਦਮੀ ਨੇ ਇਸ ਵਰ੍ਹੇ ਪੰਜਾਬੀ ਵਿਚ ਸ੍ਰੇਸ਼ਟ ਰਚਨਾ ਲਈ ਅਜਮੇਰ ਔਲਖ ਨੂੰ ਉਸਦੀ ਪੁਸਤਕ *'ਇਸ਼ਕ ਬਾਝ ਨਮਾਜ਼ ਦਾ ਹੱਜ ਨਾਹੀਂ'* ਉੱਤੇ ਪੁਰਸਕਾਰ ਦਿੱਤਾ ਹੈ।

ਅਜਮੇਰ ਔਲਖ ਸਮਾਜਕ ਸਰੋਕਾਰਾਂ ਨਾਲ ਲਗਾਓ ਸਹਿਤ ਪ੍ਰਗਤੀਵਾਦੀ-ਮਾਨਵਵਾਦੀ ਦ੍ਰਿਸ਼ਟੀ ਵਾਲਾ ਬਹੁਤ ਹੀ ਗੰਭੀਰ ਲੇਖਕ ਤੇ ਰੰਗਕਰਮੀ ਹੈ। ਉਸ ਨੇ ਮਾਲਵੇ ਦੇ ਪਿੰਡਾਂ ਦੇ ਜਨ-ਜੀਵਨ ਨੂੰ ਜਿਸ ਤਰ੍ਹਾਂ ਯਥਾਰਥਵਾਦੀ ਸ਼ੈਲੀ ਤੇ ਮਨੁੱਖੀ ਹਮਦਰਦੀ ਦੀ ਭਾਵਨਾ ਨਾਲ ਆਪਣੇ ਨਾਟਕਾਂ ਵਿਚ ਦਰਸਾਇਆ ਹੈ, ਉਹ ਬੇਮਿਸਾਲ ਹੈ। ਲਗਪਗ ਤਿੰਨ ਦਹਾਕੇ ਪਹਿਲਾਂ ਜਦੋਂ ਉਸ ਨੇ *'ਬੇਗਾਨੇ ਬੋਹੜ ਦੀ ਛਾਂ'* ਅਤੇ *'ਸੱਤ ਬੇਗਾਨੇ'* ਵਰਗੇ ਨਾਟਕਾਂ ਦੀ ਰਚਨਾ ਕੀਤੀ ਅਤੇ ਉਹਨਾਂ ਨੂੰ ਬਹੁਤ ਸਾਦਾ ਰੰਗਮੰਚ ਉੱਤੇ ਅਸਲੋਂ ਜੀਵਨ ਵਰਗੇ ਰੂਪ ਵਿਚ ਪੇਸ਼ ਕੀਤਾ ਤਾਂ ਇਹ ਪੰਜਾਬੀ ਨਾਟਕ ਅਤੇ ਰੰਗਮੰਚ ਦੋਹਾਂ ਲਈ ਇਕ ਬਹੁਤ ਖੁਸ਼ਗਵਾਰ ਘਟਨਾ ਸੀ। ਉਸ ਤੋਂ ਪਿੱਛੋਂ ਸਿਰਜਣਾ ਅਤੇ ਰੰਗਮੰਚ ਦੇ ਖੇਤਰ ਵਿਚ ਲਗਾਤਾਰ ਸਰਗਰਮ ਰਹਿ ਕੇ ਅਜਮੇਰ ਔਲਖ ਨੇ ਪੰਜਾਬੀ ਸਾਹਿਤ-ਸਭਿਆਚਾਰ ਨੂੰ ਅਮੀਰ ਬਣਾਇਆ ਹੈ ਅਤੇ ਇਸ ਦੀ ਮਾਨਵਵਾਦੀ-ਪ੍ਰਗਤੀਵਾਦੀ ਦ੍ਰਿਸ਼ਟੀ ਨੂੰ ਮਜ਼ਬੂਤ ਕੀਤਾ ਹੈ। ਅੱਜ ਜਦੋਂ ਇਨਾਮ ਸਨਮਾਨ ਲੈਣ ਲਈ ਬੇਤਹਾਸ਼ਾ ਦੌੜ ਲੱਗੀ ਹੋਈ ਹੈ ਅਤੇ ਸਨਮਾਨ ਦੇਣ ਵਾਲੀਆਂ ਸੰਸਥਾਵਾਂ ਵਿਚ ਵੀ ਆਪਹੁਦਰੇਪਨ ਅਤੇ ਬੇਨਿਯਮੀਆਂ ਦਾ ਦੌਰ-ਦੌਰਾ ਹੈ, ਉਸ ਸਮੇਂ ਅਜਮੇਰ ਔਲਖ ਵਰਗੇ ਬੇਹੱਦ ਪ੍ਰਤਿਭਾਸ਼ੀਲ ਪਰ ਸਾਧੂ-ਸੁਭਾਅ ਗੰਭੀਰ ਵਿਅਕਤੀ ਦਾ ਸਾਹਿਤ ਅਕਾਦਮੀ ਅਵਾਰਡ ਨਾਲ ਸਨਮਾਨੇ ਜਾਣਾ ਬਹੁਤ ਹੀ ਖੁਸ਼ੀ ਵਾਲੀ ਗੱਲ ਹੈ।

ਸਾਹਿਤ ਅਕਾਦਮੀ ਨੂੰ ਇਸ ਚੋਣ ਉੱਤੇ ਅਤੇ ਅਜਮੇਰ ਔਲਖ ਨੂੰ ਉਸ ਦੀ ਪ੍ਰਾਪਤੀ ਉੱਤੇ ਅਸੀਂ ਭਰਪੂਰ ਮੁਬਾਰਕਵਾਦ ਦਿੰਦੇ ਹਾਂ। [ਰਘਬੀਰ ਸਿੰਘ]



# ਡਾਕਾ

## ਗੁਲਜ਼ਾਰ ਸਿੰਘ ਸੰਧੂ

ਉਸਦਾ ਪਿਛੋਕੜ ਕੀ ਸੀ ਉਹ ਕਿਸੇ ਨੂੰ ਦੱਸਦਾ ਨਹੀਂ ਸੀ। ਉਹ ਪੁਰਾਣੀ ਦਿੱਲੀ ਰੇਲਵੇ ਸਟੇਸ਼ਨ ਵਾਲੇ ਟੈਕਸੀ ਸਟੈਂਡ ਦੇ ਕਰਤਾ ਧਰਤਾ ਨੌਰੰਗ ਸਿੰਘ ਦਾ ਰਿਸ਼ਤੇਦਾਰ ਸੀ। ਰਿਸ਼ਤੇਦਾਰੀ ਕੀ ਸੀ ਕੋਈ ਨਹੀਂ ਸੀ ਜਾਣਦਾ। ਉਹ ਨੌਰੰਗ ਸਿੰਘ ਨੂੰ ਵੀਰ ਕਹਿੰਦਾ ਸੀ। ਜੇ ਕੋਈ ਪੁੱਛਣ ਤੋਂ ਹੀ ਨਾ ਹਟੇ ਤਾਂ ਕੇਵਲ ਏਨਾ ਹੀ ਦੱਸਦਾ ਸੀ ਕਿ ਉਹ ਨੌਰੰਗ ਸਿੰਘ ਦੇ ਮਾਮੇ ਦਾ ਪੁੱਤ ਸੀ। ਥੜ੍ਹੀ ਪਿੰਡ ਤੋਂ।

ਥੜ੍ਹੀ ਨਿੱਕਾ ਜਿਹਾ ਪਿੰਡ ਹੈ। ਮੋਰਿੰਡੇ ਕੋਲ ਜਿਸਨੂੰ ਬਾਗਾਂਵਾਲਾ ਵੀ ਕਹਿੰਦੇ ਹਨ। ਮੋਰਿੰਡਾ ਮੁਗਲਾਂ ਦੇ ਰਾਜ ਵਿਚ ਮੁਸਲਮਾਨਾਂ ਦਾ ਗੜ੍ਹ ਰਿਹਾ ਹੈ। ਸਰਹੰਦ ਬਸੀ ਤੇ ਫਤਿਹਗੜ੍ਹ ਸਾਹਿਬ ਨੇੜੇ ਹੋਣ ਕਰਕੇ ਦੇਸ਼-ਵੰਡ ਤਕ ਇਲਾਕੇ ਵਿਚ ਦੋ ਹੀ ਕੌਮਾਂ ਦਾ ਦਬਦਬਾ ਸੀ। ਮੁਸਲਮਾਨਾਂ ਤੇ ਸਿੱਖਾਂ ਦਾ। ਦੋਨਾਂ ਕੌਮਾਂ ਦੇ 'ਮੱਕੇ' ਨੇੜੇ ਨੇੜੇ ਹਨ। ਇਕ ਦਾ ਫਤਿਹਗੜ੍ਹ ਸਾਹਿਬ ਦੂਜੇ ਦਾ ਬਸੀ ਪਠਾਣਾਂ। ਇਕ ਰੇਲਵੇ ਲਾਈਨ ਦੇ ਏਧਰ ਤੇ ਦੂਜਾ ਓਧਰ।

ਨੌਰੰਗ ਸਿੰਘ ਉੱਚੇ ਪਿੰਡ ਤੋਂ ਸੀ। ਥੜ੍ਹੀ ਉਸਦੇ ਨਾਨਕੇ ਸਨ। ਟੈਕਸੀ ਸਟੈਂਡ 'ਤੇ ਨਵੇਂ ਆਏ ਨੌਜਵਾਨ ਦਾ ਨਾਂ ਸ਼ਾਮ ਸਿੰਘ ਸੀ। ਸ਼ਾਮ ਸਿੰਘ ਸਿੱਖਾਂ ਵਿਚ ਆਮ ਪ੍ਰਚੱਲਤ ਨਾਂ ਹੈ। ਇਸ ਵਿਚ ਸਿੱਖੀ ਵੀ ਸ਼ਾਮਲ ਹੈ ਤੇ ਹਿੰਦੂ ਮਤ ਵੀ। ਸਪਸ਼ਟ ਹੈ ਕਿ ਇਸਦਾ ਇਸਲਾਮ ਨਾਲ ਕੋਈ ਸੰਬੰਧ ਨਹੀਂ। ਨਾਂ ਹੀ ਐਸਾ ਹੈ।

ਉਂਝ ਵੀ ਨੌਰੰਗ ਸਿੰਘ ਧੱਕੜ ਸੁਭਾਅ ਦਾ ਬੰਦਾ ਸੀ। ਉਸਨੂੰ ਵੀਰ ਕਹਿਣ ਵਾਲੇ ਨੂੰ ਪਿਆਰ ਕਰਨਾ ਹਰ ਇਕ ਦਾ ਫਰਜ਼ ਬਣਦਾ ਸੀ। ਨੌਰੰਗ ਸਿੰਘ ਦਾ ਛੋਟਾ ਵੀਰ ਹੋਣ ਦੇ ਨਾਤੇ ਸ਼ਾਮ ਸਿੰਘ ਥੋੜ੍ਹੇ ਦਿਨਾਂ ਵਿਚ ਹੀ ਟੈਕਸੀ ਸਟੈਂਡ 'ਤੇ ਹਰਮਨਪਿਆਰਾ ਹੋ ਗਿਆ। ਕੁਝ ਏਸ ਲਈ ਵੀ ਕਿ ਆਪਣੇ ਤੋਂ ਵੱਡੇ ਦੇ ਟਾਕਰੇ ਉੱਤੇ ਉਸ ਵਿਚ ਹਲੀਮੀ ਬੜੀ ਸੀ। ਵੱਡੇ ਭਰਾ ਨੂੰ ਤਾਂ ਸਟੈਂਡ ਵਾਲੇ ਨੌਰੰਗ ਸਿੰਘ ਦੀ ਥਾਂ ਨੌਰੰਗਾ ਵੀ ਕਹਿ ਲੈਂਦੇ ਸਨ। ਕਦੀ ਕਦੀ ਔਰੰਗਾ ਵੀ। ਬਹੁਤਾ ਏਸ ਲਈ ਕਿ ਉਸਦੀ ਸਿੱਖ ਮੱਤ ਬਾਰੇ ਕੱਟੜਤਾ ਓਨੀ ਹੀ ਸੀ ਜਿੰਨੀ ਔਰੰਗਜ਼ੇਬ ਦੀ ਇਸਲਾਮ ਬਾਰੇ। ਸ਼ਾਮ ਸਿੰਘ ਦਾ ਛੋਟਾ ਨਾਂ ਵੀ ਸ਼ਾਮੂ ਤੋਂ ਅੱਗੇ ਨਹੀਂ ਸੀ ਤੁਰਦਾ।

ਕਿਹੜਾ ਸ਼ਾਮੂ ? ਦਾ ਉੱਤਰ ਇਕ ਹੀ ਸੀ। ਸ਼ਾਮ ਸਿੰਘ ਸ਼ਾਮੂ ਹੋਰ ਕੌਣ। ਨੌਰੰਗੇ ਦਾ ਰਿਸ਼ਤੇਦਾਰ। ਗਰੀਬੜਾ ਤੇ ਸਾਊ ਜਿਹਾ। ਕੀ ਲਗਦਾ ਸੀ ਉਸਦਾ ? ਕਿਸੇ ਨੇ ਕੀ ਲੈਣਾ ਸੀ। ਬੰਦਾ ਚੰਗਾ ਸੀ। ਸ਼ਰੀਫ਼ ਸੀ। ਹਰ ਇਕ ਦੇ ਕੰਮ ਆਉਂਦਾ ਸੀ।

ਨਾ ਰੰਨ ਨਾ ਕੰਨ। ਵਿਆਹ ਕਿਉਂ ਨਹੀਂ ਸੀ ਹੋਇਆ ? ਕੋਈ ਨਹੀਂ ਸੀ ਜਾਣਦਾ।

ਸ਼ਾਮ ਸਿੰਘ ਆਪਣਾ ਪਿੰਡ ਥੜ੍ਹੀ ਛੱਡ ਕੇ ਏਸ ਲਈ ਦਿੱਲੀ ਆਇਆ ਸੀ ਕਿ ਟੈਕਸੀ ਚਲਾਉਣੀ ਸਿੱਖ ਕੇ ਡਰਾਈਵਰੀ ਦੇ ਧੰਦੇ ਵਿਚ ਪੈ ਜਾਵੇ। ਧੰਦਾ ਔਖਾ ਸੀ ਪਰ ਖੇਤੀ ਨਾਲੋਂ ਸੌਖਾ ਸੀ। ਆਮਦਨ ਖੇਤੀ ਨਾਲੋਂ ਕਿਤੇ ਵੱਧ। ਨੌਰੰਗ ਸਿੰਘ ਨੇ ਟੈਕਸੀ ਦੀ ਆਦਮਨ ਵਿਚੋਂ ਆਪਣੇ ਜੱਦੀ ਪਿੰਡ ਚੰਗੀ ਕੋਠੀ ਪਾ ਲਈ ਸੀ। ਇਹ ਕੋਠੀ ਉੱਚਾ ਪਿੰਡ ਦੇ ਪਹਿਲੇ ਦਸ ਵਧੀਆ ਘਰਾਂ ਵਿਚ ਗਿਣੀ ਜਾਂਦੀ ਸੀ। ਸ਼ਾਮ ਸਿੰਘ ਨੇ ਵੀਹ ਵਾਰ ਦੇਖੀ ਸੀ।

ਨੌਰੰਗ ਸਿੰਘ ਦਾ ਛੋਟਾ ਭਰਾ ਹੋਣ ਦੇ ਨਾਤੇ ਸਟੈਂਡ ਦੇ ਸਾਰੇ ਟੈਕਸੀਆਂ ਵਾਲੇ ਉਸਦੀ ਮਦਦ ਕਰਨਾ ਚਾਹੁੰਦੇ ਸਨ। ਬਹੁਤ ਸਾਰੇ ਟੈਕਸੀ ਡਰਾਈਵਰ ਸਵਾਰੀ ਲੈ ਕੇ ਜਾਂਦੇ ਸਮੇਂ ਉਸਨੂੰ ਅਗਲੀ ਸੀਟ ਉੱਤੇ ਆਪਣੇ ਬਰਾਬਰ ਬਿਠਾ ਲੈਂਦੇ। ਇਹ ਗੱਲ ਤਾਂ ਉਸਨੇ ਖੜ੍ਹੀ ਟੈਕਸੀ ਵਿਚ ਬਹਿਕੇ ਹੀ ਸਿੱਖ ਲਈ ਸੀ ਕਿ ਕਲੱਚ ਕਿਵੇਂ ਦੱਬਣਾ ਹੈ ਤੇ ਗੀਅਰ ਕਿਵੇਂ ਪਾਉਣੇ ਹਨ। ਬਰੇਕ ਲਾਉਣ ਦਾ ਤਰੀਕਾ ਵੀ ਤੇ ਟੈਕਸੀ ਖੜ੍ਹੀ ਕਰਨ ਉਪਰੰਤ ਹੈਂਡ ਬਰੇਕ ਲਾਉਣੀ ਵੀ।

ਸਵਾਰੀ ਨੂੰ ਉਸਦੀ ਮੰਜ਼ਿਲ ਉੱਤੇ ਛੱਡ ਕੇ ਵਾਪਸ ਆਉਂਦਿਆਂ ਉਹ ਸ਼ਾਮੂ ਨੂੰ ਆਪਣਾ ਸ਼ਿਸ਼

ਬਣਾ ਲੈਂਦੇ ਤੇ ਉਸਨੂੰ ਡਰਾਈਵਰੀ ਦਾ ਸਬਕ ਸਿਖਾ ਕੇ ਖੁਸ਼ ਹੁੰਦੇ।

ਸ਼ਾਮ ਸਿੰਘ ਸੁਘੜ ਸੁਚੇਤ ਤੇ ਲੋੜਵੰਦ ਨੌਜਵਾਨ ਸੀ। ਉਸਨੇਂ ਟੈਕਸੀ ਚਲਾਉਣੀ ਵੀ ਸਿ ਲਈ ਤੇ ਲਾਈਸੈਂਸ ਲੈਣ ਵਿਚ ਵੀ ਦੇਰੀ ਨਹੀਂ ਲਾਈ। ਪੰਜਾਬ ਦੇ ਇਕ ਨਿੱਕੇ ਜਿਹੇ ਪਿੰਡ ਤੋਂ ਏ ਵੱਡੇ ਸ਼ਹਿਰ ਵਿਚ ਆ ਕੇ ਏਨੀ ਛੇਤੀ ਟੈਕਸੀ ਚਲਾਉਣ ਦੇ ਯੋਗ ਹੋਣ ਵਾਲਾ ਉਹ ਇਕੋ ਇ ਵਿਅਕਤੀ ਸੀ।

ਟੈਕਸੀ ਡਰਾਈਵਰ ਬਣਨ ਲਈ ਦੋ ਗੱਲਾਂ ਦੀ ਵੱਡੀ ਲੋੜ ਸੀ। ਪਹਿਲੀ ਇਹ ਕਿ ਉਸ ਗੱਡੀ ਚਲਾਉਣ, ਭੀੜ ਵਿਚੋਂ ਲੰਘਾਉਣ, ਲਾਈਟਾਂ ਤੇ ਸਪੀਡ ਦਾ ਧਿਆਨ ਰੱਖਣ ਦਾ ਪਤਾ ਹੋਣਾ ਬਿਨਾਂ ਟੈਕਸੀ ਵਿਚ ਬੈਠੀ ਸਵਾਰੀ ਨਾਲ ਗੱਲ ਬਾਤ ਤੋਂ ਪਰਹੇਜ਼ ਕਰਨਾ ਸੀ। ਦੂਜੀ ਜ਼ਰੂਰੀ ਗੱਲ ਇਹ ਉਸਨੂੰ ਦਿੱਲੀ ਤੇ ਨਵੀਂ ਦਿੱਲੀ ਦੀਆਂ ਸਾਰੀਆਂ ਕਲੋਨੀਆਂ ਦੇ ਰਾਹ ਆਉਣੇ ਚਾਹੀਦੇ ਸਨ। ਕਿ ਸਵਾਰੀ ਨੂੰ ਸਿੱਧੇ ਰਸਤੇ ਲਿਜਾਣ ਦੀ ਥਾਂ ਘੁੰਮ ਘੁੰਮਾ ਕੇ ਲਿਜਾਣ 'ਤੇ ਸਵਾਰੀ ਖਫਾ ਹੋ ਸਕਦੀ ਸੀ ਅਜਿਹਾ ਹੋਣ ਦੀ ਸੂਰਤ ਵਿਚ ਬਖਸ਼ੀਸ਼ ਤਾਂ ਕੀ ਮਿਲਣੀ ਸੀ ਡਰਾਈਵਰ ਨੂੰ ਥਾਣੇ ਦਾ ਦੌਰਾ ਵੀ ਕਰਨ ਪੈ ਸਕਦਾ ਸੀ।

ਸ਼ਾਮ ਸਿੰਘ ਨੇ ਚੰਗੀ ਡਰਾਈਵਰੀ ਦੇ ਸਭ ਨੁਕਤੇ ਆਪਣੇ ਪੱਲੇ ਬੰਨ੍ਹ ਲਏ ਸਨ। ਉਹ ਬਹੁ ਹੀ ਚੰਗਾ ਡਰਾਈਵਰ ਤੇ ਚੰਗੇ ਸਲੀਕੇ ਵਾਲਾ ਬੰਦਾ ਗਿਣਿਆ ਜਾਣ ਲੱਗਿਆ। ਜੋ ਕੁਝ ਨੌਰੰਗ ਸਿੰ ਨੇ ਧਿੰਗਜ਼ੋਰੀ ਵੀਹ ਸਾਲ ਦਾ ਸਮਾਂ ਲਾ ਕੇ ਕਮਾਇਆ ਸੀ ਸ਼ਾਮ ਸਿੰਘ ਨੇ ਸਲੀਕੇ ਤੇ ਸਹਿਜ ਨਾ ਕਮਾ ਲਿਆ ਸੀ ਤੇ ਉਹ ਵੀ ਇਕ ਸਾਲ ਤੋਂ ਘੱਟ ਸਮਾਂ ਲਾ ਕੇ।

ਸ਼ਾਮ ਸਿੰਘ ਰੇਲਵੇ ਟੈਕਸੀ ਸਟੈਂਡ ਦੇ ਸਾਰੇ ਟੈਕਸੀ ਮਾਲਕਾਂ ਤੇ ਉਹਨਾਂ ਦੇ ਡਰਾਈਵਰਾਂ ਵਿ ਓਨਾ ਹੀ ਹਰਮਨ ਪਿਆਰਾ ਹੋ ਗਿਆ ਸੀ ਜਿੰਨਾ ਨੌਰੰਗ ਸਿੰਘ।

+++++

ਨੌਰੰਗ ਸਿੰਘ ਦੇ ਦੋਸਤਾਂ ਵਿਚ ਉਹਨਾਂ ਦੇ ਪਿੰਡਾਂ ਵੱਲ ਦਾ ਸੰਤਾ ਸਿੰਘ ਵੀ ਸੀ। ਉਸਦਾ ਜੱਦ ਪਿੰਡ ਚਮਕੌਰ ਸਾਹਿਬ ਦੇ ਨੇੜੇ ਰਾਮਗੜ੍ਹ ਸੀ। ਉਹ ਵੀ ਡਰਾਈਵਰ ਸੀ ਤੇ ਨੌਰੰਗ ਸਿੰਘ ਨਾਲੋਂ ਉਮ ਵਿਚ ਪੰਜ ਸੱਤ ਸਾਲ ਵੱਡਾ ਸੀ। ਉਹ ਟੈਕਸੀ ਨਹੀਂ ਟਰੱਕ ਚਲਾਉਂਦਾ ਸੀ।

ਨੌਰੰਗ ਸਿੰਘ ਦੀ ਟੈਕਸੀ ਨੂੰ ਦਿੱਲੀ ਤੋਂ ਬਾਹਰ ਦੀ ਸਵਾਰੀ ਨੂੰ ਤਾਜ ਮਹਿਲ, ਪਟਿਆਲਾ ਚੰਡੀਗੜ੍ਹ ਜਾਂ ਜੈਪੁਰ ਦਿਖਾਉਣ ਲਈ ਪਰਮਿਟ ਲੈਣਾ ਪੈਂਦਾ ਸੀ। ਸੰਤਾ ਸਿੰਘ ਦਾ ਟਰੱਕ ਅੰਮ੍ਰਿਤਸਰ ਤੋਂ ਮੁੰਬਈ ਤਕ ਜਿੱਥੇ ਮਰਜ਼ੀ ਜਾ ਸਕਦਾ ਸੀ।

ਨੌਰੰਗ ਸਿੰਘ ਸੱਤ ਟੈਕਸੀਆਂ ਦਾ ਮਾਲਕ ਸੀ ਤੇ ਸੰਤਾ ਸਿੰਘ ਕੇਵਲ ਇਕ ਟਰੱਕ ਦਾ। ਪਰ ਉਹ ਇਹੋ ਜਿਹਾ ਮਿਹਣਾ ਪੱਲੇ ਨਹੀਂ ਸੀ ਪੈਣ ਦਿੰਦਾ। 'ਤੇਰੀਆਂ ਸੱਤੇ ਦੀ ਸੱਤੇ ਸਾਬਣਦਾਨੀਆਂ ਦੇ ਟਾਕਰੇ 'ਤੇ ਮੇਰਾ ਇਕ ਹੀ ਟਰੱਕ ਮਾਣ ਨਹੀਂ।'

ਸੰਤਾ ਸਿੰਘ ਨੌਰੰਗ ਸਿੰਘ ਦੀ ਟੈਕਸੀਆਂ ਦੇ ਆਕਾਰ ਦੀ ਹਰ ਗੱਡੀ ਨੂੰ ਸਾਬਣਦਾਨੀ ਕਹਿੰਦਾ ਤੇ ਆਪਣੇ ਟਰੱਕ ਨੂੰ ਜਰਨੈਲੀ ਸੜਕ ਦਾ ਸਰਦਾਰ। ਜੇ ਏਨੇ ਨਾਲ ਵੀ ਉਸਦੀ ਜਿੱਤ ਨਾ ਹੁੰਦੀ ਤਾਂ ਉਹ ਆਪਣੀ ਵਾਰਤਾਲਾਪ ਵਿਚ ਪੰਜਾਬ ਦੇ ਉਸ ਵੇਲੇ ਦੇ ਸ਼ਕਤੀਸ਼ਾਲੀ ਮੁੱਖ ਮੰਤਰੀ ਪਰਤਾਪ ਸਿੰਘ ਕੈਰੋਂ ਨੂੰ ਧੂਹ ਲਿਆਉਂਦਾ, 'ਕੈਰੋਂ ਦੀ ਆਪਣੀ ਕਾਰ ਦੇ ਹਰ ਡਰਾਈਵਰ ਨੂੰ ਇਕ ਹੀ ਤਾੜਨਾ ਸੀ ਕਿ ਆਪਣੀ ਕਾਰ ਨੂੰ ਸਾਹਮਣਿਉਂ ਆ ਰਹੇ ਪਰਤਾਪ ਸਿੰਘ ਤੋਂ ਬਚਾਵੇ।' ਪਰਤਾਪ ਸਿੰਘ ਤੋਂ ਉਸਦਾ ਭਾਵ ਸੜਕ 'ਤੇ ਜਾ ਰਿਹਾ ਟਰੱਕ ਹੁੰਦਾ ਸੀ।

ਸੰਤਾ ਸਿੰਘ ਦੇ ਸਾਰੇ ਕੰਮ ਏਸੇ ਤਰ੍ਹਾਂ ਦੇ ਹੁੰਦੇ ਸਨ। ਇਕ ਵਾਰੀ ਉਹ ਮੁੰਬਈ ਤੋਂ ਆਪਣੇ ਨਾਲ ਇਕ ਗਰੀਬੜੀ ਜਿਹੀ ਕੁੜੀ ਬਿਠਾ ਲਿਆਇਆ। ਉਸ ਦੇ ਕਹਿਣ ਅਨੁਸਾਰ ਉਹ ਮਹਾਂਰਾਸ਼ਟਰ ਦੇ ਕੋਂਕਨ ਖੇਤਰ ਤੋਂ ਸੀ ਤੇ ਉਦੋਂ ਤਕ ਦੋ ਥਾਂ ਵਿਕ ਚੁੱਕੀ ਸੀ। ਉਹ ਚਾਹੁੰਦਾ ਸੀ ਕਿ ਆਪਣੇ ਮਿੱਤਰ ਨੌਰੰਗ ਸਿੰਘ ਦੀ ਮਦਦ ਨਾਲ ਉਸ ਕੁੜੀ ਨੂੰ ਦਿੱਲੀ ਦੇ ਕਿਸੇ ਲੋੜਵੰਦ ਡਰਾਈਵਰ ਦੇ ਗਲ਼ ਮੜ੍ਹ ਦੇਵੇ। ਉਸਨੇ



ਕੇਵਲ ਪੰਜ ਸੌ ਰੁਪਏ ਖਰਚੇ ਸਨ। ਜੇ ਛੇ ਸੌ ਰੁਪਏ ਵੀ ਮਿਲ ਜਾਣ ਤਾਂ ਕੁੜੀ ਦਾ ਭਲਾ ਹੋ ਸਕਦਾ ਸੀ। ਉਹ ਮੁੰਬਈ ਵਾਪਸ ਨਹੀਂ ਸੀ ਜਾਣਾ ਚਾਹੁੰਦੀ। ਉਹ ਮੁੰਬਈ ਵਾਲਿਆਂ ਨੂੰ ਨਫਰਤ ਕਰਦੀ ਸੀ। ਉਸਨੂੰ ਕੋਈ ਵੀ ਮਰਦ ਚੰਗਾ ਨਹੀਂ ਸੀ ਲਗਦਾ।

ਸੰਤਾ ਸਿੰਘ ਦੇ ਦੱਸਣ ਅਨੁਸਾਰ ਉਸ ਨੇ ਕੁੜੀ ਦੇ ਮਨ ਵਿਚ ਪੰਜਾਬੀਆਂ ਲਈ ਸਤਿਕਾਰ ਭਰਿਆ ਸੀ। ਉਸਨੂੰ ਚੰਗਾ ਖਾਣ ਨੂੰ ਦਿੰਦਾ ਸੀ ਤੇ ਪਹਿਰਾਵਾ ਤਾਂ ਉਸਦਾ ਹਰ ਕੋਈ ਦੇਖ ਸਕਦਾ ਸੀ। ਉਸਦੀ ਫਟੀ ਪੁਰਾਣੀ ਸਾੜ੍ਹੀ ਸੁਟਵਾ ਦਿੱਤੀ ਸੀ। ਉਹਦੇ ਕੋਲ ਇਸ ਵੇਲੇ ਦੋ ਸੂਟ ਸਨ। ਸਲਵਾਰ ਕਮੀਜ਼ ਵਾਲੇ। ਉਹ ਇਕ ਪਹਿਨ ਲੈਂਦੀ ਤੇ ਦੂਜਾ ਧੋ ਲੈਂਦੀ ਸੀ।

ਉਸਨੇ ਬਹੁਤਾ ਜ਼ੋਰ ਏਸ ਗੱਲ 'ਤੇ ਦਿੱਤਾ ਸੀ ਕਿ ਉਹ ਆਪ ਵੀ ਚੰਗਾ ਸੀ ਤੇ ਕੁੜੀ ਵੀ ਚੰਗੀ ਸੀ। ਉਸਦੀ ਦਿੱਲੀ ਫੇਰੀ ਦਾ ਅਸਲ ਮੰਤਵ ਕੁੜੀ ਨੂੰ ਚੰਗਾ ਮੁੰਡਾ ਲੱਭ ਦੇਣਾ ਸੀ।

ਸੰਤਾ ਸਿੰਘ ਦੇ ਕਹਿਣ 'ਤੇ ਨੌਰੰਗ ਸਿੰਘ ਦੀ ਪਤਨੀ ਨੇ ਮੁੰਬਈ ਵਾਲੀ ਕੁੜੀ ਨੂੰ ਆਪਣੇ ਘਰ ਹੀ ਠਹਿਰਾ ਲਿਆ ਸੀ। ਬੱਚੇ ਵੀ ਉਸਨੂੰ ਪਸੰਦ ਕਰਦੇ ਸਨ। ਉਹ ਬੱਚਿਆਂ ਨੂੰ ਮੁੰਬਈ ਦੀਆਂ ਕਹਾਣੀਆਂ ਸੁਣਾਉਂਦੀ ਸੀ।

ਮੁੰਬਈ ਤੋਂ ਆਈ ਕੋਂਕਨੀ ਪਿਛੋਕੜ ਵਾਲੀ ਕੁੜੀ ਦਾ ਨਾਂ ਵੰਧਨਾ ਸੀ। ਉਹ ਧੁੱਰ ਮੁੱਢ ਦੀ ਦੁਖੀਆ ਸੀ। ਉਸ ਦੀ ਮਾਂ ਮਰ ਚੁੱਕੀ ਸੀ ਤੇ ਪਿਤਾ ਨੂੰ ਉਸਦੀ ਉੱਕਾ ਹੀ ਕੋਈ ਪਰਵਾਹ ਨਹੀਂ ਸੀ। ਉਹ ਕਿਸੇ ਹੋਰ ਔਰਤ ਦੇ ਚੱਕਰ ਵਿਚ ਸੀ ਤੇ ਉਸ ਔਰਤ ਦੇ ਭਾਈ ਦਗੜ ਦਗੜ ਕਰਦੇ ਉਸਦੇ ਘਰ ਆ ਕੇ ਵੰਧਨਾ ਨੂੰ ਪਰੇਸ਼ਾਨ ਕਰਦੇ ਸਨ। ਪਿਤਾ ਦੇ ਸੁਪਨਿਆਂ ਦੀ ਔਰਤ ਤੇ ਭਾਈ ਸਭ ਨਿਕੰਮੇ ਸਨ। ਉਹਨਾਂ ਤੋਂ ਬਚਦੀ ਉਹ ਕਿਸੇ ਹੋਰ ਵੀ ਨਿਕੰਮੇ ਬੰਦੇ ਦੀਆਂ ਗੱਲਾਂ ਵਿਚ ਆ ਗਈ ਸੀ, ਜਿਸਨੇ ਉਸਨੂੰ ਥੋੜ੍ਹੇ ਦਿਨ ਘਰ ਰੱਖ ਕੇ ਕਿਸੇ ਹੋਰ ਆਪਣੇ ਵਰਗੇ ਕੋਲ ਭੇਜ ਦਿੱਤਾ ਸੀ। ਵੰਧਨਾ ਦੇ ਕਹਿਣ ਅਨੁਸਾਰ ਉਹ ਦੋਵੇਂ ਥਾਂ ਵੇਚੀ ਗਈ ਸੀ ਪਰ ਖਰੀਦਣ ਵਾਲੇ ਇਸ ਗੱਲ ਤੋਂ ਮੁੱਕਰਦੇ ਸਨ। ਸੰਤਾ ਸਿੰਘ ਜਾਣਦਾ ਸੀ ਕਿ ਵੰਧਨਾ ਸੱਚੀ ਸੀ। ਸੱਚੀ ਕੁੜੀ ਨੂੰ ਸੱਚਾ ਤੇ ਸੁੱਚਾ ਸਾਥ ਚਾਹੀਦਾ ਸੀ।

ਉਸਦੀ ਨਿਗਾਹ ਸ਼ਾਮ ਸਿੰਘ 'ਤੇ ਸੀ ਇਹ ਸਾਰੇ ਜਾਣ ਗਏ ਸਨ। ਨੌਰੰਗ ਸਿੰਘ ਦੀ ਪਤਨੀ ਨੂੰ ਸ਼ਾਮ ਸਿੰਘ ਦੇ ਪਿਛੋਕੜ ਦਾ ਪਤਾ ਸੀ। ਉਹ ਜਾਣਦੀ ਸੀ ਕਿ ਉਸਨੂੰ ਵੰਧਨਾ ਤੋਂ ਚੰਗਾ ਸਾਥ ਲੱਭਣਾ ਮੁਸ਼ਕਲ ਸੀ।

ਇਕ ਫਰਜ਼ੀ ਜਿਹੀ ਰਸਮ ਅਦਾ ਕਰਕੇ ਸ਼ਾਮ ਸਿੰਘ ਦਾ ਵਿਆਹ ਵੰਧਨਾ ਨਾਲ ਕਰ ਦਿੱਤਾ ਗਿਆ। ਟੈਕਸੀ ਸਟੈਂਡ ਵਾਲੇ ਸਾਰੇ ਲੋਕ ਹੈਰਾਨ ਸਨ ਕਿ ਨੌਰੰਗ ਸਿੰਘ ਨੇ ਰਿਸ਼ਤੇਦਾਰੀ ਵਿਚੋਂ ਆਪਣੇ ਇਸ ਭਰਾ ਦਾ ਵਿਆਹ ਏਨੀ ਕਾਹਲੀ ਵਿਚ ਏਦਾਂ ਕਿਉਂ ਕੀਤਾ ਸੀ।

ਸ਼ਾਮ ਸਿੰਘ ਦੀ ਸ਼ਰਤ ਕੇਵਲ ਏਨੀ ਹੀ ਸੀ ਕਿ ਉਸਨੇ ਅਨੰਦ ਕਾਰਜ ਸਿੱਖ ਰੀਤੀ ਰਿਵਾਜਾਂ ਵਾਲਾ ਕਰਨਾ ਸੀ ਤੇ ਉਹ ਚਾਹੁੰਦਾ ਸੀ ਕਿ ਅੱਗੇ ਤੋਂ ਵੰਧਨਾ ਆਪਣੇ ਕੋਂਕਨੀ ਪਿਛੋਕੜ ਨੂੰ ਭੁੱਲ ਕੇ ਸਿੱਖੀ ਰਹਿਤ ਮਰਯਾਦਾ ਨਾਲ ਹੀ ਰਹੇ।

ਵੰਧਨਾ ਨੂੰ ਇਹ ਸਭ ਕੁਝ ਮਨਜ਼ੂਰ ਸੀ। ਨੌਰੰਗ ਸਿੰਘ ਦੀ ਘਰ ਵਾਲੀ ਨੇ ਵੰਧਨਾ ਦੇ ਕੰਨੀਂ ਏਨੀ ਕੁ ਗੱਲ ਜ਼ਰੂਰ ਪਾ ਦਿੱਤੀ ਸੀ ਕਿ ਸ਼ਾਮ ਸਿੰਘ ਖੁਦ ਸਿੱਖ ਮਾਪਿਆਂ ਦਾ ਪੁੱਤਰ ਨਾ ਹੋਣ ਕਾਰਨ ਜੱਦੀ ਪੁਸ਼ਤੀ ਸਿੱਖ ਤਾਂ ਨਹੀਂ ਪਰ ਉਸਦੇ ਆਪਣੇ ਪਤੀ ਨੌਰੰਗ ਸਿੰਘ ਦੇ ਨਾਨਕੇ ਘਰ ਪਲਿਆ ਹੋਣ ਕਾਰਨ ਸਿੱਖੀ ਮਰਯਾਦਾ ਦਾ ਪੂਰਾ ਪਾਲਣ ਕਰਦਾ ਸੀ। ਇਹੋ ਕਾਰਨ ਸੀ ਕਿ ਅਨੰਦ ਕਾਰਜ ਪੜ੍ਹੇ ਜਾਣ ਤੋਂ ਪਹਿਲਾਂ ਵੰਧਨਾ ਦਾ ਨਾਂ ਵੀ ਗੁਰਮੀਤ ਕੌਰ ਰੱਖ ਲਿਆ ਗਿਆ ਸੀ।

ਜਦੋਂ ਉਹ ਵਿਆਹ ਤੋਂ ਪਿਛੋਂ ਸ਼ਾਮ ਸਿੰਘ ਦੇ ਇਕ ਕਮਰੇ ਵਾਲੇ ਘਰ ਵਿਚ ਠਹਿਰਨ ਲੱਗੀ ਤਾਂ ਉਸਨੂੰ ਇਹ ਤਾਂ ਪਤਾ ਸੀ ਕਿ ਸ਼ਾਮ ਸਿੰਘ ਸਿੱਖ ਨਹੀਂ ਸੀ ਪਰ ਇਹ ਨਹੀਂ ਸੀ ਪਤਾ ਕਿ ਉਸਦੇ ਮਾਪੇ ਕੌਣ ਸਨ।

ਉਸਨੇ ਇਕ ਦਿਨ ਸ਼ਾਮ ਸਿੰਘ ਤੋਂ ਉਸਦੀ ਸੁੰਨਤ ਹੋਈ ਹੋਣ ਦਾ ਕਾਰਨ ਪੁੱਛਿਆ ਸੀ ਤਾਂ

ਉਸਨੇ ਗੁਰਮੀਤ ਨੂੰ ਪੱਕਾ ਵਿਸ਼ਵਾਸ ਕਰਵਾ ਦਿੱਤਾ ਸੀ ਕਿ ਸੁੰਨਤ ਦਾ ਕਾਰਨ ਉਹਦੇ ਉੱਤੇ ਬਚਪਨ ਵਿਚ ਹੋਇਆ ਸ਼ਹਿਦ ਦੀਆਂ ਮੱਖੀਆਂ ਦਾ ਹਮਲਾ ਸੀ। ਨੰਗ ਧੜੰਗੇ ਨੇ ਮਖਿਆਲ ਨੂੰ ਜਾ ਛੇੜਿਆ ਸੀ। ਨੌਰੰਗ ਸਿੰਘ ਦੀ ਮਾਮੀ ਪੈਰਵੀ ਨਾ ਕਰਦੀ ਤਾਂ ਮੱਖੀਆਂ ਦਾ ਖਾਧਾ ਮਰ ਵੀ ਸਕਦਾ ਸੀ। ਮਰਦਾਂਵਾਂ ਅੰਗ ਬਚਾਉਣ ਲਈ ਸੁੰਨਤ ਕਰਨੀ ਲਾਜ਼ਮੀ ਹੋ ਗਈ ਸੀ।

ਸ਼ਹਿਦ ਦੀਆਂ ਮੱਖੀਆਂ ਵਾਲੀ ਕਹਾਣੀ ਮਾਮੀ ਨੇ ਖੁਦ ਘੜੀ ਸੀ। ਉਹ ਜਾਣਦੀ ਸੀ ਕਿ ਉਸਨੂੰ ਸੁੰਨਤ ਵਾਲਾ ਸਵਾਲ ਕੋਈ ਵੀ ਪੁੱਛ ਸਕਦਾ ਸੀ। ਉਸਦੇ ਬਚਪਨ ਦੇ ਸਾਥੀ ਤੇ ਉਸਦੀ ਹੋਣ ਵਾਲੀ ਜਾਂ ਹੋ ਚੁੱਕੀ ਪਤਨੀ।

ਇਹ ਗੱਲ ਬਹੁਤ ਘੱਟ ਲੋਕਾਂ ਨੂੰ ਪਤਾ ਸੀ ਕਿ ਸ਼ਾਮ ਸਿੰਘ 1947 ਦੀ ਦੇਸ਼-ਵੰਡ ਤੋਂ ਪੈਦਾ ਹੋਈ ਕਤਲ-ਓ-ਗ਼ਾਰਤ ਦੀ ਉਪਜ ਸੀ। ਉਹ ਤਾਂ ਆਪਣੀ ਕਤਲ ਹੋਈ ਮੁਸਲਮਾਨ ਮਾਂ ਦੇ ਸਰ੍ਹਾਣੇ ਬੇਹੋਸ਼ੀ ਜਿਹੀ ਦੀ ਅਵਸਥਾ ਵਿਚ ਬੈਠਾ ਸੀ ਜਦੋਂ ਨੌਰੰਗ ਸਿੰਘ ਦਾ ਮਾਮਾ ਉਸ ਉੱਤੇ ਤਰਸ ਖਾ ਕੇ ਆਪਣੇ ਘਰ ਚੁੱਕ ਲਿਆਇਆ ਸੀ। ਉਸਨੇ ਅਨਾਥ ਬੱਚਾ ਆਪਣੀ ਘਰ ਵਾਲੀ ਨੂੰ ਫੜਾ ਕੇ ਏਨਾ ਹੀ ਕਿਹਾ ਸੀ ਕਿ ਜਿੱਥੇ ਹੋਰ ਪਲਦੇ ਹਨ ਉੱਥੇ ਇਹ ਵੀ ਪਲ ਜਾਵੇਗਾ।

ਸ਼ਾਮ ਸਿੰਘ ਸੱਚ ਮੁੱਚ ਹੀ ਏਸ ਤਰ੍ਹਾਂ ਪਲਿਆ ਸੀ। ਉਹ ਪਹਿਲੇ ਬੱਚਿਆਂ ਦਾ ਭਰਾ ਸੀ। ਉਹਨਾਂ ਦਾ ਭਰਾ ਹੋਣ ਦੇ ਨਾਤੇ ਉਹ ਪਿੰਡ ਦੇ ਸਾਰੇ ਹਮ ਉਮਰ ਬੱਚਿਆਂ ਦਾ ਭਰਾ ਸੀ। ਏਸ ਨਾਤੇ ਨੌਰੰਗ ਸਿੰਘ ਉਸਦੀ ਭੂਆ ਦਾ ਪੁੱਤ ਸੀ।

ਟੈਕਸੀ ਸਟੈਂਡ ਵਾਲੇ ਕੀ ਜਾਨਣ ਕਿ ਉਹ ਕੌਣ ਸੀ। ਉਹ ਹਰ ਰੋਜ਼ ਸੀਸ ਗੰਜ ਗੁਰਦੁਆਰੇ ਜਾਂਦਾ ਸੀ। ਟੈਕਸੀ ਵਿਚ ਸਵਾਰੀ ਬਿਠਾ ਕੇ ਕਿਸੇ ਵੀ ਗੁਰਦੁਆਰੇ ਦੇ ਅੱਗੋਂ ਦੀ ਲੰਘਦਾ ਤਾਂ ਸੀਟ 'ਤੇ ਬੈਠਿਆਂ ਹੀ ਸਿਰ ਨਿਵਾ ਕੇ ਨਤਮਸਤਕ ਹੁੰਦਾ ਸੀ। ਕੋਈ ਬੰਦਾ ਅਚੇਤ ਸਿੱਖਾਂ ਦਾ ਕੋਈ ਲਤੀਫਾ ਸੁਣਾ ਦਿੰਦਾ ਤਾਂ ਉਸਨੂੰ ਘਰ ਦੇ ਅਸਲੀ ਸਿੱਖ ਜੀਆਂ ਨਾਲੋਂ ਵੀ ਵੱਧ ਗੁੱਸਾ ਆਉਂਦਾ ਸੀ।

ਉਹ ਸਿੱਖਾਂ ਦੀ ਉਪਜ ਸੀ। ਸਿੱਖੀ ਮਰਯਾਦਾ ਨਾਲ ਪਲਿਆ ਸੀ। ਉਸ ਦੇ ਗੁਰੂਆਂ ਨੇ ਹਰ ਤਰ੍ਹਾਂ ਦੇ ਅਨਿਆਂ ਵਿਰੁੱਧ ਕਿਰਪਾਨ ਚੁੱਕੀ ਸੀ। ਤੱਤੀ ਤਵੀ 'ਤੇ ਬੈਠੇ ਸਨ। ਮੀਰੀ ਤੇ ਪੀਰੀ ਨੂੰ ਬਰਾਬਰ ਦਾ ਸਥਾਨ ਦਿੱਤਾ ਸੀ। ਦਿੱਲੀ ਜਾ ਕੇ ਸੀਸ ਦਿੱਤਾ ਸੀ। ਚਮਕੌਰ ਦੀ ਗੜ੍ਹੀ ਵਿਚ ਮੁਸਲਮਾਨ ਜ਼ਾਲਮਾਂ ਨਾਲ ਟੱਕਰ ਲਈ ਸੀ। ਧਰਮ ਤੋਂ ਸੀਸ ਕੁਰਬਾਨ ਕੀਤੇ ਸਨ। ਸਰਬੰਸ ਵਾਰੇ ਸਨ।

ਨੌਰੰਗ ਸਿੰਘ ਦੇ ਮਾਮੇ ਦੇ ਸਕੇ ਪੁੱਤਰ ਇਹਨਾਂ ਗੱਲਾਂ ਵਿਚ ਓਨੀ ਦਿਲਚਸਪੀ ਨਹੀਂ ਸੀ ਲੈਂਦੇ ਜਿੰਨੀ ਸ਼ਾਮ ਸਿੰਘ ਲੈਂਦਾ ਸੀ। ਨੌਰੰਗ ਸਿੰਘ ਜਾਣਦਾ ਸੀ ਕਿ ਉਹ ਡੋਲਣ ਵਾਲਾ ਨਹੀਂ ਸੀ। ਉਹ ਦੁਖੀਏ ਦਾ ਆਪਣਾ ਹੋ ਸਕਦਾ ਸੀ। ਜੇ ਉਸਨੂੰ ਦੁੱਖਾਂ ਦੀ ਸਾਰ ਲੈਣ ਵਾਲੇ ਮਿਲ ਗਏ ਸਨ ਤਾਂ ਉਹ ਵੀ ਤਾਂ ਦੁਖੀਏ ਜੀਵਾਂ ਦੀ ਸਾਰ ਲੈ ਸਕਦਾ ਸੀ। ਗੁਰਮੀਤ ਕੌਰ ਉਰਫ਼ ਵੰਧਨਾ ਨਾਲ ਉਸਦੇ ਮੋਹ ਵਿਚ ਮਰਯਾਦਾ ਵੀ ਸ਼ਾਮਲ ਸੀ ਜਿਸ ਵਿਚ ਉਹ ਖੁਦ ਪਲਿਆ ਸੀ।

ਵਿਆਹੁਤਾ ਜੀਵਨ ਨੂੰ ਆਰੰਭ ਹੋਇਆਂ ਹਾਲੀ ਤਿੰਨ ਮਹੀਨੇ ਵੀ ਨਹੀਂ ਸਨ ਹੋਏ ਕਿ ਅਚਾਨਕ ਹੀ ਇਕ ਬੇਸੁਆਦੀ ਪੈਦਾ ਹੋ ਗਈ। ਕਮਜ਼ੋਰੀ ਦੇ ਪਲਾਂ ਵਿਚ ਉਹ ਆਪਣੀ ਪਤਨੀ ਨੂੰ ਦੱਸ ਬੈਠਾ ਕਿ ਉਹ ਕੌਣ ਸੀ ਤੇ ਕਿਹੋ ਜਿਹਾ ਸਿੱਖ ਸੀ।

ਵੰਧਨਾ ਤੋਂ ਗੁਰਮੀਤ ਬਣੀ ਬੀਵੀ ਨੂੰ ਉਸਦੇ ਕੇਸ ਤੇ ਦਾੜ੍ਹੀ ਪਹਿਲਾਂ ਵੀ ਚੰਗੇ ਨਹੀਂ ਸਨ ਲਗਦੇ ਪਰ ਸ਼ਾਮ ਸਿੰਘ ਦਾ ਪਿਛੋਕੜ ਜਾਨਣ ਤੋਂ ਪਿੱਛੋਂ ਬਿਲਕੁਲ ਹੀ ਮਾੜੇ ਲੱਗਣ ਲੱਗ ਪਏ। ਸ਼ਾਮ ਸਿੰਘ ਨੂੰ ਆਪਣੇ ਵਾਲ਼ਾਂ ਦੇ ਮੁੜ੍ਹਕੇ ਵਿਚੋਂ ਉਸ ਤਰ੍ਹਾਂ ਦੀ ਗੰਧ ਨਹੀਂ ਸੀ ਆਉਂਦੀ ਜਿਸ ਤਰ੍ਹਾਂ ਦੀ ਬੀਵੀ ਨੂੰ ਆਉਂਦੀ ਸੀ।

ਉਦੋਂ ਤਕ ਸਭ ਕੁਝ ਹੀ ਠੀਕ ਸੀ ਜਦੋਂ ਤਕ ਘਰ ਵਾਲੀ ਦੀ ਹਉਮੈਂ ਨੇ ਉਸਨੂੰ ਇਹ ਤੁੱਖਣਾ ਨਹੀਂ ਸੀ ਦਿੱਤੀ ਕਿ ਉਹ ਸ਼ਾਮ ਸਿੰਘ ਨੂੰ ਕੇਸਾਂ ਤੋਂ ਮੁਕਤੀ ਲੈਣ ਲਈ ਰਜ਼ਾਮੰਦ ਕਰ ਸਕਦੀ ਸੀ।

ਉਸ ਨੇ ਕਦੀ ਸੋਚਿਆ ਹੀ ਨਹੀਂ ਸੀ ਕਿ ਸ਼ਾਮ ਸਿੰਘ ਨੂੰ ਅਜਿਹਾ ਸੁਝਾਉ ਸੁਣਨ 'ਤੇ ਕਿੰਨਾ ਗੁੱਸਾ ਆ ਸਕਦਾ ਹੈ। ਉਸਨੂੰ ਜੋ ਕੁਝ ਵੀ ਮਿਲਿਆ ਸੀ ਸਿੱਖ ਧਰਮ ਤੇ ਸਿੱਖੀ ਮਰਯਾਦਾ ਤੋਂ ਮਿਲਿਆ



ਸੀ। ਪਾਲਣ ਪੋਸਣ, ਰੋਜ਼ਗਾਰ ਤੇ ਘਰ ਪਰਿਵਾਰ। ਦਾੜ੍ਹੀ, ਕੇਸ ਤੇ ਪਗੜੀ ਤੋਂ ਸੱਖਣਾ ਸਰੂਪ ਉਹ ਆਪਣੇ ਲਈ ਚਿਤਵ ਨਹੀਂ ਸੀ ਸਕਦਾ।

ਉਹ ਕੌਣ ਹੁੰਦੀ ਸੀ ਉਸਦੇ ਸਰੂਪ ਨਾਲ ਛੇੜਖਾਨੀ ਕਰਨ ਵਾਲੀ। ਸਿੱਖੀ ਦੇ ਅੰਦਰਲੇ ਗੁਣਾਂ ਨੂੰ ਸਮਝਣ ਵਿਚ ਉਸਨੂੰ ਪਤਾ ਨਹੀਂ ਕਿੰਨੇ ਸਾਲ ਲੱਗਣੇ ਸਨ। ਉਹ ਤਾਂ ਹੁਣ ਤੋਂ ਹੀ ਗ਼ਲਤ ਮਲਤ ਸੋਚਣ ਲੱਗ ਪਈ ਸੀ। ਕੱਲ ਨੂੰ ਕੁਝ ਵੀ ਕਹਿ ਸਕਦੀ ਸੀ। ਆਪਣੀ ਔਲਾਦ ਨੂੰ ਸਿੱਖੀ ਤੋਂ ਦੂਰ ਲਿਜਾ ਸਕਦੀ ਸੀ। ਸ਼ਾਮ ਸਿੰਘ ਨੇ ਕਿਸੇ ਨੂੰ ਮੂੰਹ ਦਿਖਾਉਣ ਜੋਗਾ ਨਹੀਂ ਸੀ ਰਹਿਣਾ। ਉਹ ਆਪਣੀ ਮਾਂ ਨੂੰ, ਜਿਹੜੀ ਭਾਵੇਂ ਧਰਮ ਦੀ ਮਾਂ ਹੀ ਸੀ, ਕਿਵੇਂ ਮਿਲੇਗਾ। ਉਸ ਮਾਂ ਨੂੰ ਜਿਸ ਨੇ ਉਸਨੂੰ ਆਪਣੇ ਬੱਚਿਆਂ ਨਾਲੋਂ ਵੱਧ ਪਿਆਰ ਨਾਲ ਪਾਲਿਆ ਸੀ। ਵਧੇਰੇ ਚੰਗੀ ਰਹਿਤ ਮਰਯਾਦਾ ਦਿੱਤੀ ਸੀ। ਵਧੇਰੇ ਪੱਕਾ ਸਿੱਖ ਬਣਾਇਆ ਸੀ।

ਉਸਨੇ ਫੈਸਲਾ ਕੀਤਾ ਕਿ ਉਹ ਨਵੀਂ ਬਣੀ ਬੀਵੀ ਨੂੰ ਆਪਣੇ ਘਰੋਂ ਕੱਢ ਦੇਵੇਗਾ। ਉਸਨੂੰ ਆਪਣੀ ਮੁੰਬਈ ਚਲੇ ਜਾਣਾ ਚਾਹੀਦਾ ਸੀ। ਪਤਾ ਨਹੀਂ ਕਿਹੜੀ ਮੋਰੀ ਦੀ ਇੱਟ ਚੁਬਾਰੇ ਨੂੰ ਆ ਲੱਗੀ ਸੀ। ਇਹੋ ਜਿਹੇ ਵਿਆਹੁਤਾ ਸਾਥ ਨਾਲੋਂ ਤਾਂ ਉਹ ਕੰਵਾਰਾ ਹੀ ਚੰਗਾ ਸੀ।

ਸ਼ਾਮ ਸਿੰਘ ਨੇ ਉਸ ਨੂੰ ਆਪਣੀ ਟੈਕਸੀ ਵਿਚ ਬਿਠਾਇਆ ਤੇ ਨੌਰੰਗ ਸਿੰਘ ਦੇ ਘਰ ਅੱਗੇ ਉਤਾਰ ਦਿੱਤਾ।

ਜਾਵੇ ਜਿੱਥੇ ਜਾਣਾ ਚਾਹੁੰਦੀ ਏ, ਉਸਨੇ ਕਿਹਾ ਸੀ।

ਜਦੋਂ ਤਕ ਉਹ ਟੈਕਸੀ ਲੈ ਕੇ ਸਟੇਸ਼ਨ ਵਾਲੇ ਸਟੈਂਡ ਉੱਤੇ ਪਹੁੰਚਿਆ, ਉਹਦਾ ਚਿਹਰਾ ਪੂਰਾ ਲਾਲ ਹੋ ਚੁੱਕਿਆ ਸੀ।

ਨੌਰੰਗ ਸਿੰਘ ਨੂੰ ਪਤਾ ਲੱਗਿਆ ਤਾਂ ਉਸਨੂੰ ਵੀ ਗੁੱਸਾ ਆ ਗਿਆ। ਉਹ ਕੌਣ ਹੁੰਦੀ ਸੀ ਉਸਦੀ ਮਾਮੀ ਵੱਲੋਂ ਦਿੱਤੀ ਮਰਯਾਦਾ ਨੂੰ ਠੁੱਡਾ ਮਾਰਨ ਵਾਲੀ।

ਨੌਰੰਗ ਸਿੰਘ ਸ਼ਾਮ ਸਿੰਘ ਨੂੰ ਸਟੇਸ਼ਨ ਉੱਤੇ ਹੀ ਛੱਡ ਖੁਦ ਆਪਣੇ ਘਰ ਪੁੱਜਾ। ਉਸਦੀ ਪਤਨੀ ਨੇ ਪਹਿਲਾਂ ਹੀ ਗੁਰਮੀਤ ਨੂੰ ਕਾਫੀ ਸਮਝਾ ਬੁਝਾ ਦਿੱਤਾ ਸੀ। ਉਹ ਨੌਰੰਗ ਸਿੰਘ ਨੂੰ ਦੇਖਦੇ ਸਾਰ ਹੀ ਉਸਦੇ ਪੈਰੀਂ ਢਹਿ ਪਈ ਤੇ ਉਸਨੇ ਆਪਣੀ ਗ਼ਲਤੀ ਦੀ ਮੁਆਫ਼ੀ ਮੰਗ ਲਈ।

ooooo

ਗੁਰਮੀਤ ਕੌਰ ਤੇ ਸ਼ਾਮ ਸਿੰਘ ਨੂੰ ਇਕੱਠੇ ਰਹਿੰਦਿਆਂ ਦੋ ਦਹਾਕੇ ਤੋਂ ਵੱਧ ਹੋ ਚੁੱਕੇ ਸਨ ਜਦ ਰਾਜਧਾਨੀ ਦਿੱਲੀ ਵਿਚ ਇੰਦਰਾ ਗਾਂਧੀ ਦੀ ਹੱਤਿਆ ਹੋ ਗਈ। ਇਹ ਹੱਤਿਆ ਉਸਦੇ ਸਿੱਖ ਬਾਡੀ ਗਾਰਡਾਂ ਨੇ ਕੀਤੀ ਸੀ। ਉਹ ਨੀਲਾ ਤਾਰਾ ਅਪਰੇਸ਼ਨ ਸਮੇਂ ਹਰਿਮੰਦਰ ਸਾਹਿਬ ਦੀ ਹੋਈ ਬੇਅਦਬੀ ਤੋਂ ਦੁਖੀ ਸਨ।

ਦੇਸ਼ ਦੀ ਸ਼ਕਤੀਸ਼ਾਲੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਹੱਤਿਆ ਉਸਦੇ ਸਿੱਖ ਬਾਡੀ ਗਾਰਡਾਂ ਵੱਲੋਂ ਹੋਣ ਦੀ ਖਬਰ ਨੇ ਸਮੁੱਚੇ ਭਾਰਤ ਨੂੰ ਨੀਲਾ ਤਾਰਾ ਅਪਰੇਸ਼ਨ ਤੋਂ ਵੀ ਵੱਧ ਝੰਜੋੜ ਕੇ ਰੱਖ ਦਿੱਤਾ। ਹਰਿਮੰਦਰ ਸਾਹਿਬ ਦੀ ਬੇਅਦਬੀ ਦਾ ਦੁੱਖ ਕੇਵਲ ਸਿੱਖ ਮਨਾਂ ਵਿਚ ਧੁਖਣ ਵਾਲਾ ਸੀ ਪਰ ਸਿੱਖ ਬਾਡੀ ਗਾਰਡਾਂ ਵੱਲੋਂ ਕੀਤੀ ਇੰਦਰਾ ਗਾਂਧੀ ਦੀ ਹੱਤਿਆ ਨੇ ਸਮੁੱਚੇ ਭਾਰਤ ਦੀ ਏਨੀ ਵੱਡੀ ਹਿੰਦੂ ਵਸੋਂ ਦੀਆਂ ਨਜ਼ਰਾਂ ਵਿਚ ਹਰ ਸਿੱਖ ਹਤਿਆਰਾ ਬਣਾ ਦਿੱਤਾ।

ਹੱਤਿਆ ਤੋਂ ਤੁਰੰਤ ਪਿੱਛੋਂ ਦਿੱਲੀ, ਮੁੰਬਈ, ਕਾਨਪੁਰ, ਕੋਲਕਾਤਾ ਤੇ ਸਭ ਉਹਨਾਂ ਥਾਵਾਂ ਉੱਤੇ ਜਿੱਥੇ ਵੀ ਸਿੱਖ ਵਸੇ ਹੋਏ ਸਨ, ਕਾਲੀ ਬੋਲੀ ਹਨੇਰੀ ਝੁੱਲ ਗਈ। ਦੰਗਾਕਾਰੀ ਹਰ ਉਸ ਉੱਤੇ ਵਰ੍ਹ ਪਏ ਜਿਸਨੇ ਵੀ ਦਾੜ੍ਹੀ ਰੱਖੀ ਹੋਈ ਸੀ ਤੇ ਸਿਰ ਉੱਤੇ ਪੱਗ ਜਾਂ ਪਟਕਾ ਬੱਧਾ ਹੋਇਆ ਸੀ। ਸਕੂਲਾਂ ਵਿਚੋਂ ਪੜ੍ਹ ਕੇ ਘਰਾਂ ਨੂੰ ਜਾ ਰਹੇ ਸਿੱਖ ਬੱਚੇ ਵੀ ਨਹੀਂ ਬਖਸ਼ੇ ਗਏ। ਸਿੱਖ ਦੁਕਾਨਦਾਰਾਂ ਤੇ ਉਦਯੋਗਪਤੀਆਂ ਦੇ ਘਰਾਂ ਤੇ ਦੁਕਾਨਾਂ ਨੂੰ ਅੱਗਾਂ ਲਾਉਣ ਦੀਆਂ ਵਾਰਦਾਤਾਂ ਆਮ ਹੋ ਗਈਆਂ। ਦੰਗਾਕਾਰੀਆਂ ਦੀ ਕਿਸੇ ਸਿੱਖ ਨਾਲ ਕੋਈ ਦੁਸ਼ਮਣੀ ਨਹੀਂ ਸੀ ਪਰ ਉਹਨਾਂ ਨੂੰ ਦੁਕਾਨਾਂ ਵਿਚ ਪਿਆ ਕੀਮਤੀ ਮਾਲ ਤੇ

ਘਰਾਂ ਦਾ ਸਾਜ਼ ਸਮਾਨ ਲਾਵਾਰਿਸ ਦਿਖਾਈ ਦੇਣ ਲੱਗ ਪਿਆ। ਸਮੁੱਚੀ ਸਿੱਖ ਕੌਮ ਓਸੇ ਤਰ੍ਹਾਂ ਨਿਹੱਥੀ ਹੋ ਗਈ ਜਿਵੇਂ ਹੱਤਿਆ ਦੀ ਘੜੀ ਇੰਦਰਾ ਗਾਂਧੀ ਸੀ। ਸਿੱਖਾਂ ਕੋਲ ਭੜਕੇ ਹੋਏ ਤੇ ਲਲਚਾਈਆਂ ਅੱਖਾਂ ਵਾਲੇ ਹਜੂਮ ਦਾ ਟਾਕਰਾ ਕਰਨ ਦੀ ਹਿੰਮਤ ਨਹੀਂ ਸੀ।

ਸ਼ਾਮ ਸਿੰਘ ਤੇ ਗੁਰਮੀਤ ਕੌਰ ਹੁਣ ਤਕ ਤਿੰਨ ਪੁੱਤਰਾਂ ਤੇ ਦੋ ਧੀਆਂ ਦੇ ਮਾਪੇ ਹੋ ਚੁੱਕੇ ਸਨ। ਉਸਨੂੰ ਵੰਧਨਾ ਤੋਂ ਗੁਰਮੀਤ ਕੌਰ ਹੋਇਆਂ ਵੀਹ ਸਾਲ ਹੋ ਗਏ ਸਨ। ਸਿੱਖੀ ਮਰਯਾਦਾ ਦੀ ਬੱਧੀ ਗੁਰਮੀਤ ਕੌਰ ਨੇ ਆਪਣੇ ਪੁੱਤਾਂ-ਧੀਆਂ ਦੇ ਸਿੱਖੀ ਸਰੂਪ ਨੂੰ ਪੂਰੀ ਤਰ੍ਹਾਂ ਕਾਇਮ ਰੱਖਿਆ ਸੀ। ਉਹ ਖੁਦ ਦੋ ਵੇਲੇ ਗੁਰਦਵਾਰੇ ਮੱਥਾ ਟੇਕਣ ਜਾਂਦੀ ਸੀ। ਸ਼ਾਮ ਸਿੰਘ ਟੈਕਸੀ ਦੇ ਮਾਮੂਲੀ ਡਰਾਈਵਰ ਤੋਂ ਉੱਠ ਕੇ ਦੋ ਟੈਕਸੀਆਂ ਦਾ ਮਾਲਕ ਬਣ ਚੁੱਕਿਆ ਸੀ। ਵੰਧਨਾ ਨੂੰ ਪੂਰਾ ਯਕੀਨ ਹੋ ਗਿਆ ਸੀ ਕਿ ਇਹ ਸਭ ਕੁਝ ਵਾਹਿਗੁਰੂ ਦੀ ਦੇਣ ਸੀ। ਇਕ ਗਰੀਬੜੀ ਕੋਂਕਨ ਕੁੜੀ ਦਾ ਟੈਕਸੀ ਮਾਲਕ ਦੀ ਪਤਨੀ ਹੋਣਾ ਤੇ ਆਪਣੇ ਬੱਚਿਆਂ ਦੀ ਸਾਂਭ ਸੰਭਾਲ ਤੇ ਪੜ੍ਹਾਈ ਲਿਖਾਈ ਦੇ ਪੂਰਨ ਵਸੀਲਿਆਂ ਦੀ ਮਾਲਕ ਹੋਣਾ ਉੱਪਰ ਵਾਲੇ ਦੀ ਕਿਰਪਾ ਤੋਂ ਬਿਨਾਂ ਸੰਭਵ ਨਹੀਂ ਸੀ।

ਇਸ ਉੱਪਰ ਵਾਲੇ ਦਾ ਸਰੂਪ ਨਾ ਹੀ ਅੱਲਾ ਮੀਆਂ ਵਰਗਾ ਸੀ, ਨਾ ਹੀ ਮਰੀਅਮ ਦੇ ਜਾਏ ਈਸਾ ਵਰਗਾ ਤੇ ਨਾ ਹੀ ਰਾਮ, ਕ੍ਰਿਸ਼ਨ, ਭਗਵਾਨ ਬੁੱਧ ਤੇ ਜੈਨ ਮੁਨੀ ਵਰਗਾ। ਉਹ ਵਾਹਿਗੁਰੂ ਤੋਂ ਸਿਵਾ ਹੋਰ ਕੋਈ ਹੋ ਹੀ ਨਹੀਂ ਸੀ ਸਕਦਾ। ਸਤਿਗੁਰ ਸੱਚੇ ਪਾਤਸ਼ਾਹ ਦੀ ਮਿਹਰ ਸੀ ਤੇ ਉਸੇ ਦੀਆਂ ਦਿੱਤੀਆਂ ਬਰਕਤਾਂ।

ਬਰਕਤਾਂ ਦੇਣ ਵਾਲਾ ਵੀ ਕੋਈ ਇਕ ਨਹੀਂ ਸੀ। ਦਸ ਪਾਤਸ਼ਾਹੀਆਂ, ਚਾਲੀ ਮੁਕਤੇ, ਅਨੇਕ ਸ਼ਹੀਦ ਸਿੰਘ ਸਿੰਘਣੀਆਂ ਤੇ ਸਾਹਿਬਜ਼ਾਦੇ। ਉਸਨੂੰ ਆਪਣੇ ਪਟਕਾਧਾਰੀ ਪੁੱਤਰਾਂ ਦੇ ਚਿਹਰੇ ਉੱਤੇ ਉਹੀਓ ਲਾਲੀ ਦਿਖਾਈ ਦਿੰਦੀ ਜਿਹੜੀ ਉਹ ਤਸਵੀਰਾਂ ਵਿਚ ਗੁਰੂ ਗੋਬਿੰਦ ਸਿੰਘ ਦੇ ਸਾਹਿਬਜ਼ਾਦਿਆਂ ਵਿਚ ਦੇਖਦੀ ਸੀ।

ਘਰ ਦੀਆਂ ਬਜ਼ੁਰਗ ਇਸਤਰੀਆਂ ਤੋਂ ਉਸਨੂੰ ਗੁਰੂ ਸਾਹਿਬਾਂ ਦੀ ਬਰਾਬਰੀ ਵਾਲੀ ਸੋਚ ਰੱਖਣ 'ਤੇ ਝਾੜ ਵੀ ਪੈ ਚੁੱਕੀ ਸੀ ਪਰ ਉਹ ਇਸ ਤਰ੍ਹਾਂ ਸੋਚੇ ਬਿਨਾਂ ਰਹਿ ਨਹੀਂ ਸੀ ਸਕਦੀ। ਆਪਣੇ ਘਰ ਦੇ ਕਿਸੇ ਜੀਵ ਵਿਚੋਂ ਰੱਬ ਰੂਪੀ ਜੀਵਾਂ ਦਾ ਰੂਪ ਦੇਖਣਾ ਅਪਮਾਨਕ ਮੰਨਿਆ ਜਾਂਦਾ ਸੀ। ਪਰ ਜ਼ਿੰਦਗੀ ਵਿਚ ਪ੍ਰਾਪਤ ਹੋਈਆਂ ਬਰਕਤਾਂ ਨੇ ਉਸਦੇ ਵਿਸ਼ਵਾਸਾਂ ਨੂੰ ਚੁੰਧਿਆਉਣ ਵਿਚ ਬੜਾ ਹਿੱਸਾ ਪਾਇਆ ਸੀ। ਉਹ ਤਾਂ ਆਪਣੇ ਪਤੀ ਸ਼ਾਮ ਸਿੰਘ ਦੀ ਸੰਘਣੀ ਭਰਵੀਂ ਦਾੜ੍ਹੀ ਤੇ ਕੁੰਢੀਆਂ ਮਰਦਾਵੀਆਂ ਮੁੱਛਾਂ ਵਿਚੋਂ ਬਾਬਾ ਬੰਦਾ ਬਹਾਦਰ ਦਾ ਰੂਪ ਦੇਖਣ ਲੱਗ ਪਈ ਸੀ। ਬੰਦਾ ਬਹਾਦਰ ਨੂੰ ਸਰਹੰਦ ਦੀ ਇੱਟ ਨਾਲ ਇੱਟ ਵਜਾਉਣ ਦੀ ਸ਼ਕਤੀ ਕੇਸਾਂ ਸੁਆਸਾਂ ਨੇ ਦਿੱਤੀ ਸੀ, ਉਸਦਾ ਵਿਸ਼ਵਾਸ ਸੀ।

ਵੰਧਨਾ ਤੋਂ ਗੁਰਮੀਤ ਕੌਰ ਬਣੀ ਸ਼ਾਮ ਸਿੰਘ ਦੀ ਪਤਨੀ ਨੇ ਇਹ ਪ੍ਰਭਾਵ ਵੀਹ ਸਾਲ ਦੀ ਉਮਰ ਤੋਂ ਪਿੱਛੋਂ ਗ੍ਰਹਿਣ ਕੀਤੇ ਸਨ। ਅਜਿਹੀ ਭਾਵਨਾ ਤੇ ਵਿਸ਼ਵਾਸ ਪੈਦਾ ਕਰਨ ਵਿਚ ਸ਼ਾਮ ਸਿੰਘ ਤੇ ਨੌਰੰਗ ਸਿੰਘ ਦੇ ਨਾਨਕਿਆਂ ਦਾ ਬੜਾ ਹੱਥ ਸੀ। ਪਰ ਇੰਦਰਾ ਗਾਂਧੀ ਦੀ ਹੱਤਿਆ ਤੋਂ ਪਿੱਛੋਂ ਹੋਣ ਵਾਲੀ ਆਮ ਸਿੱਖਾਂ ਦੀ ਹੱਤਿਆ ਨੇ ਉਸ ਦੇ ਇਸ ਵਿਸ਼ਵਾਸ ਨੂੰ ਬੜੀ ਠੇਸ ਲਾਈ ਸੀ। ਕੇਸ ਤੇ ਪਗੜੀ ਰਖਸ਼ਾ ਕਰਨ ਦੀ ਥਾਂ ਸਿੱਖਾਂ ਦੀ ਜਾਨ ਦਾ ਖ਼ਾਉ ਬਣ ਚੁੱਕੇ ਸਨ। ਸਿੱਖਾਂ ਦਾ ਪਛਾਣ-ਚਿੰਨ੍ਹ ਹੋਣ ਕਾਰਨ ਇਹ ਕਿਸੇ ਵੀ ਸਿੱਖ ਦੀ ਹੱਤਿਆ ਲਈ ਸੱਦਾ ਦਿੰਦੇ ਸਨ। ਉਹ ਬੱਚਾ ਸੀ, ਜਵਾਨ ਸੀ ਜਾਂ ਬੁੱਢਾ, ਉਸਦਾ ਸ਼ਕਲੋਂ ਸੂਰਤੋਂ ਸਿੱਖ ਹੋਣਾ ਮੌਤ ਨੂੰ ਆਵਾਜ਼ ਮਾਰਦਾ ਸੀ।

ਮੀਡੀਆ ਵਿਚ ਸਿੱਖਾਂ ਦੇ ਬੱਚਿਆਂ ਤਕ ਨੂੰ ਕਤਲ ਕੀਤੇ ਜਾਣ ਦੀਆਂ ਖ਼ਬਰਾਂ ਆ ਰਹੀਆਂ ਸਨ। ਪੜੋਸੀ ਇਹਨਾਂ ਖ਼ਬਰਾਂ ਨੂੰ ਹੋਰ ਵੀ ਵਧਾ ਚੜ੍ਹਾ ਕੇ ਪੇਸ਼ ਕਰ ਰਹੇ ਸਨ।

ਗੁਰਮੀਤ ਕੌਰ ਦੇ ਮਨ ਦੇ ਚਿੱਤਰ-ਪਟ ਉੱਤੇ ਸ਼ਾਮ ਸਿੰਘ ਦੀ ਦੱਸੀ ਇਕ ਬਹੁਤ ਪੁਰਾਣੀ ਯਾਦ ਆ ਗਈ। ਸ਼ਾਮ ਸਿੰਘ ਦੇ ਪਾਲਕਾਂ ਨੇ ਦੱਸਿਆ ਸੀ ਕਿ ਸ਼ਾਮ ਸਿੰਘ ਦਾ ਅਸਲੀ ਪਿਤਾ ਇਸ ਲਈ ਮਾਰਿਆ ਗਿਆ ਸੀ ਕਿ ਉਸਨੇ ਫਸਾਦੀਆਂ ਦੀ ਆਮਦ ਸਮੇਂ ਆਪਣੇ ਸਿਰ ਉੱਤੇ ਪੀਲਾ ਪਟਕਾ



ਬੰਨ੍ਹਿਆ ਹੋਇਆ ਸੀ। ਉਸਦੀ ਮਾਂ ਦੇ ਕਤਲ ਹੋਣ ਦਾ ਕਾਰਨ ਵੀ ਉਸਦੇ ਸਿਰ 'ਤੇ ਲਈ ਹੋਈ ਪੀਲੀ ਚੁੰਨੀ ਹੀ ਸੀ।

ਸ਼ਾਮ ਸਿੰਘ ਨੂੰ ਦੱਸਿਆ ਗਿਆ ਸੀ ਕਿ 1947 ਵਿਚ ਸੁਤੰਤਰਤਾ ਦਾ ਐਲਾਨ ਹੁੰਦੇ ਸਾਰ ਮੁਸਲਮਾਨਾਂ ਨੂੰ ਨਵੇਂ ਬਣੇ ਪਾਕਿਸਤਾਨ ਵਿਚ ਭੇਜੇ ਜਾਣ ਦੀ ਮੰਗ ਏਨਾ ਜ਼ੋਰ ਫੜ ਗਈ ਸੀ ਕਿ ਹਰ ਮੁਸਲਮਾਨ ਰਾਤੋ ਰਾਤ ਦੁਸ਼ਮਣ ਦਿਖਾਈ ਦੇਣ ਲੱਗ ਪਿਆ ਸੀ।

ਮੁਸਲਮਾਨ ਮਰਦ ਅਤੇ ਔਰਤਾਂ ਦਿੱਖ ਵਜੋਂ ਹਿੰਦੂਆਂ ਨਾਲੋਂ ਵੱਖਰੇ ਨਹੀਂ ਸਨ। ਉਹਨਾਂ ਨੂੰ ਭਾਰਤ ਵਿਚਲੇ ਘਰਾਂ ਤੋਂ ਬੇਘਰ ਹੋਣ ਤੋਂ ਬਚਾਈ ਰੱਖਣ ਲਈ ਸਿੱਖ ਹੋ ਜਾਣ ਦੀ ਸਲਾਹ ਦਿੱਤੀ ਜਾਂਦੀ ਸੀ। ਉਹਨਾਂ ਨੇ ਆਪਣੀ ਜ਼ਮੀਨ ਤੇ ਜਾਇਦਾਦ ਵਿਚ ਟਿਕੇ ਰਹਿਣ ਦੇ ਲਾਲਚ ਵਸ ਸਿੰਘ ਸਜਣਾ ਪ੍ਰਵਾਨ ਕਰ ਲਿਆ ਸੀ। ਉਹ ਅੰਮ੍ਰਿਤ ਛਕ ਕੇ ਸਿੰਘ ਸਜ ਗਏ ਸਨ। ਉਹਨਾਂ ਦੇ ਹੱਥ ਵਿਚ ਚਿੱਟੇ ਕੜੇ ਲਿਸ਼ਕਾਂ ਮਾਰਦੇ ਸਨ ਤੇ ਸਿਰਾਂ ਉੱਤੇ ਪੀਲੀਆਂ ਪੱਗਾਂ ਤੇ ਚੁੰਨੀਆਂ। ਉਹਨਾਂ ਦੀ ਨਵੀਂ ਸੱਜ ਧੱਜ ਕਾਰਨ ਉਹ ਪਛਾਨਣੇ ਸੌਖੇ ਹੋ ਗਏ ਸਨ। ਸ਼ਾਮ ਸਿੰਘ ਦੀ ਮਾਂ ਤੇ ਪਿਉ ਦੀ ਸੱਜਰੀ ਪਛਾਣ ਹੀ ਉਹਨਾਂ ਦੀ ਮੌਤ ਦਾ ਕਾਰਨ ਬਣੀ ਸੀ।

ਗੁਰਮੀਤ ਕੌਰ ਕੋਲ ਸ਼ਾਮ ਸਿੰਘ ਦੇ ਮਾਪਿਆਂ ਦੀ ਕਹਾਣੀ ਸ਼ਾਮ ਸਿੰਘ ਰਾਹੀਂ ਪਹੁੰਚੀ ਸੀ। ਉਸਨੇ ਖੁਦ ਹੀ ਦੇਸ਼-ਵੰਡ ਵੇਲੇ ਦੀ ਵਹਿਸ਼ਤ ਨੂੰ ਚਿਤਰਨ ਲਈ ਇਹ ਗੱਲ ਆਪਣੀ ਪਤਨੀ ਨੂੰ ਦੱਸੀ ਸੀ। ਉਦੋਂ ਮੁੰਬਈ ਵਿਚ ਉਹ ਕੁਝ ਨਹੀਂ ਸੀ ਹੋਇਆ ਜੋ ਪੰਜਾਬ ਦੇ ਪਿੰਡਾਂ ਤੇ ਸ਼ਹਿਰਾਂ ਵਿਚ ਹੋਇਆ ਸੀ। ਉਹ 1947 ਤੋਂ ਪਿੱਛੋਂ ਜੰਮੀ ਸੀ ਤੇ ਉਸਦੇ ਮਾਪਿਆਂ ਨੂੰ ਇਸ ਤਰ੍ਹਾਂ ਦੇ ਕਿਸੇ ਸੰਕਟ ਦਾ ਸ਼ਿਕਾਰ ਨਹੀਂ ਸੀ ਹੋਣਾ ਪਿਆ।

ਮੀਡੀਆ ਦੀਆਂ ਖ਼ਬਰਾਂ ਤੇ ਇਧਰ ਉਧਰ ਦੀਆਂ ਅਫਵਾਹਾਂ ਨੇ ਗੁਰਮੀਤ ਕੌਰ ਨੂੰ ਸਿਰ ਤੋਂ ਪੈਰਾਂ ਤਕ ਝੰਜੋੜ ਕੇ ਰੱਖ ਦਿੱਤਾ। ਉਸਦੇ ਜਿਗਰ ਦੇ ਟੋਟੇ ਦੰਗਾਕਾਰੀਆਂ ਦੀ ਵਹਿਸ਼ਤ ਦਾ ਸ਼ਿਕਾਰ ਹੋ ਸਕਦੇ ਸਨ। ਬਾਹਰ ਉਸਦੇ ਪਤੀ ਦਾ ਰਾਜ਼ੀ ਖੁਸ਼ੀ ਪਰਤਣਾ ਵੀ ਖਤਰੇ ਵਿਚ ਸੀ। ਬੱਚਿਆਂ ਨੂੰ ਸੁਰੱਖਿਅਤ ਕਰਨ ਦੀ ਭਾਵਨਾ ਨੇ ਅਚੇਤ ਹੀ ਗੁਰਮੀਤ ਦੇ ਹੱਥ ਕਪੜੇ ਸਿਉਣ ਵਾਲੀ ਮਸ਼ੀਨ ਵਿਚੋਂ ਵੱਡੀ ਕੈਂਚੀ ਚੁਕਵਾਈ ਤੇ ਉਸਨੇ ਤਿੰਨਾਂ ਪੁੱਤਰਾਂ ਦੇ ਸਿਰ ਦੇ ਵਾਲ ਪਲਾਂ ਛਿਣਾਂ ਵਿਚ ਕੱਟ ਕੇ ਧਰਤੀ ਉੱਤੇ ਦੇ ਮਾਰੇ। ਏਸੇ ਕੈਂਚੀ ਨਾਲ ਉਸਨੇ ਆਪਣੀਆਂ ਦੋਨੋਂ ਧੀਆਂ ਦੀਆਂ ਗੁੱਤਾਂ ਵੀ ਕੱਟ ਛੱਡੀਆਂ। ਕੱਲ੍ਹ ਨੂੰ ਉਨ੍ਹਾਂ ਨੇ ਪਟੇ ਕਿੰਨੇ ਕੁ ਵੱਡੇ ਰੱਖਣੇ ਹਨ ਉਹਨਾਂ ਦੀ ਮਰਜ਼ੀ ਉੱਤੇ ਸੀ।

ਗੁਰਮੀਤ ਦਾ ਅੰਦਰਲਾ ਮਨ ਏਨਾ ਡਰ ਗਿਆ ਸੀ ਕਿ ਉਸਨੇ ਕਿਸੇ ਬੱਚੇ ਨੂੰ ਕੁਸਕਣ ਨਹੀਂ ਦਿੱਤਾ। ਏਥੋਂ ਤਕ ਕਿ ਉਹਨਾਂ ਦੇ ਕੱਟੇ ਹੋਏ ਵਾਲਾਂ ਨੂੰ ਵੀ ਚੁੱਲ੍ਹੇ ਅੱਗ ਬਾਲ ਕੇ ਫਟਾਫਟ ਸਾੜ ਛੱਡਿਆ ਤਾਂ ਕਿ ਕਿਸੇ ਦੀ ਨਜ਼ਰ ਪਿਆਂ ਉਹਨਾਂ ਦੇ ਸਿੱਖ ਹੋਣ ਦਾ ਸਬੂਤ ਨਾ ਮਿਲ ਜਾਵੇ।

ਗੁਰਮੀਤ ਕੌਰ ਦੀ ਚਿੰਤਾ ਕਾਫੀ ਹੱਦ ਤਕ ਘਟ ਗਈ ਸੀ ਪਰ ਪੂਰੀ ਦੀ ਪੂਰੀ ਨਹੀਂ। ਦੰਗਾਕਾਰੀਆਂ ਕੋਲ ਸਿੱਖ ਘਰਾਂ ਦੇ ਸਿਰਨਾਵੇਂ ਸਨ। ਉਹ ਘਰਾਂ ਵਿਚ ਜਾ ਕੇ ਤਲਾਸ਼ੀਆਂ ਵੀ ਲੈਂਦੇ ਸਨ। ਉਸ ਦੇ ਘਰ ਦਾ ਕੋਨਾ ਕੋਨਾ ਸਿੱਖ ਸੀ। ਉਸਨੇ ਸਿੱਖ ਗੁਰੂਆਂ ਦੀਆਂ ਤਸਵੀਰਾਂ, ਗੁਰਦੁਆਰਿਆਂ ਵਾਲੇ ਕੈਲੰਡਰ ਵੀ ਚੁੱਲ੍ਹੇ ਦੀ ਅੱਗ ਨੂੰ ਭੇਟ ਕਰ ਦਿੱਤੇ।

ਕੁੰਢੀਆਂ ਮੁੱਛਾਂ ਤੇ ਭਰਵੀਂ ਦਾੜ੍ਹੀ ਵਾਲਾ ਉਸਦਾ ਪਗੜੀਧਾਰੀ ਪਤੀ ਬਾਹਰੋਂ ਨਹੀਂ ਸੀ ਪਰਤਿਆ। ਸ਼ਾਮ ਤਕ ਅਫਵਾਹਾਂ ਦਾ ਰੰਗ ਪਹਿਲਾਂ ਨਾਲੋਂ ਹੋਰ ਵਹਿਸ਼ੀ ਹੋ ਗਿਆ ਸੀ। ਘੁਸਰ ਮੁਸਰ ਤੋਂ ਪਤਾ ਲਗਦਾ ਸੀ ਕਿ ਜਰਨੈਲੀ ਸੜਕ 'ਤੇ ਤੁਰੇ ਜਾਂਦੇ ਟਰੱਕਾਂ ਨੂੰ ਰੋਕ ਕੇ ਉਹਨਾਂ ਦੇ ਸਿੱਖ ਡਰਾਈਵਰਾਂ ਤੇ ਕੰਡਕਟਰਾਂ ਦੇ ਗਲ਼ਾਂ ਵਿਚ ਟਾਇਰ ਪਾ ਕੇ ਉਹਨਾਂ ਨੂੰ ਅੱਗ ਲਾਈ ਜਾ ਰਹੀ ਸੀ। ਟਰੱਕਾਂ ਦਾ ਮਾਲ ਲੁੱਟਿਆ ਤੇ ਵੇਚਿਆ ਜਾ ਰਿਹਾ ਸੀ। ਦੰਗਾਕਾਰੀ ਏਦਾਂ ਘੁੰਮ ਰਹੇ ਸਨ ਜਿਵੇਂ ਸਭ ਕਾਸੇ ਦੇ ਉਹੀਓ ਮਾਲਕ ਹੋਣ।

ਸ਼ਾਮ ਸਿੰਘ ਵੀ ਗੱਡੀਆਂ ਵਾਲਾ ਸੀ। ਉਸ ਦੀ ਇਕ ਟੈਕਸੀ ਦਾ ਡਰਾਈਵਰ ਸਿੱਖ ਸੀ ਤੇ

ਦੂਜੀ ਉਹ ਖੁਦ ਚਲਾਉਂਦਾ ਸੀ। ਜੇ ਸਿੱਖ ਡਰਾਈਵਰ ਨੇ ਸਿਆਣਪ ਵਰਤ ਕੇ ਛੁੱਟੀ ਕਰ ਲਈ ਹੋਵੇ ਤਾਂ ਦੋਵੇਂ ਗੱਡੀਆਂ ਸ਼ਾਮ ਸਿੰਘ ਨੇ ਸਾਂਭਣੀਆਂ ਸਨ। ਉਹ ਕਿਹੜੀ ਕਿਹੜੀ ਗੱਡੀ ਦਾ ਨੰਬਰ ਲਾਵੇਗਾ। ਨੰਬਰ ਲਾਉਣ ਦਾ ਮਤਲਬ ਹੀ ਇਹ ਸੀ ਕਿ ਸਵਾਰੀ ਲੈ ਕੇ ਸਟੇਸ਼ਨ ਵਾਲੇ ਅੱਡੇ ਤੋਂ ਦੂਰ ਜਾਣਾ। ਟੈਕਸੀਆਂ ਵਾਲੇ ਇਹੀਓ ਭਾਸ਼ਾ ਬੋਲਦੇ ਸਨ। ਘਰਾਂ ਵਿਚ ਵੀ ਇਹੀਓ ਭਾਸ਼ਾ ਬੋਲੀ ਜਾਂਦੀ ਸੀ। ਨੰਬਰ ਲਾਉਣ ਗਏ ਸ਼ਾਮ ਸਿੰਘ ਨਾਲ ਵੀ ਉਹੀਓ ਵਿਹਾਰ ਹੋ ਸਕਦਾ ਸੀ ਜਿਹੜਾ ਜਰਨੈਲੀ ਸੜਕ 'ਤੇ ਟਰੱਕ ਡਰਾਈਵਰਾਂ ਨਾਲ ਹੋ ਰਿਹਾ ਸੀ।

ਗੁਰਮੀਤ ਤੇ ਉਸਦੇ ਬੱਚੇ ਡਰੇ ਬੈਠੇ ਸਨ। ਵਿਹਲੇ ਬਹਿਣਾ ਮੁਸ਼ਕਲ ਲਗਦਾ ਸੀ ਤਾਂ ਕੁਝ ਨਾ ਕੁਝ ਪਕਾਉਣ ਖਾਣ ਲੱਗ ਜਾਂਦੇ ਸਨ। ਕੀ ਪਤਾ ਸੀ ਅਗਲੇ ਪਲ ਜੀਊਂਦੇ ਵੀ ਹੋਣਾ ਸੀ ਜਾਂ ਨਹੀਂ। ਭੁੱਖੇ ਢਿੱਡ ਦੁਨੀਆਂ ਛੱਡਣ ਨਾਲੋਂ ਖਾਂਦੇ ਪੀਂਦੇ ਜਾਣ ਵਿਚ ਹੀ ਮਜ਼ਾ ਸੀ। ਹੁਣ ਤਾਂ ਉਹ ਆਮ ਨਾਲੋਂ ਚੰਗਾ ਖਾਂਦੇ ਪੀਂਦੇ ਸਨ। ਇਹ ਗੱਲ ਘਰ ਵਿਚ ਆਮ ਹੀ ਹੁੰਦੀ ਰਹਿੰਦੀ ਸੀ। ਭਲੇ ਸਮਿਆਂ ਵਿਚ ਵੀ। ਪਰ ਹੁਣ ਤਾਂ ਉਹ ਸਮਾਂ ਸਿਰ 'ਤੇ ਆ ਗਿਆ ਸੀ।

ਵੱਡਾ ਡਰ ਏਸ ਗੱਲ ਦਾ ਸੀ ਕਿ ਸ਼ਾਮ ਸਿੰਘ ਘਰ ਤੋਂ ਬਾਹਰ ਹੀ ਨਾ ਮਾਰਿਆ ਜਾਵੇ। ਅਜਿਹਾ ਹੋਣ ਦੀ ਸੂਰਤ ਵਿਚ ਉਸ ਦੀ ਲਾਸ਼ ਵੀ ਨਹੀਂ ਸੀ ਲੱਭਣੀ। ਉਹ ਇੰਦਰਾ ਗਾਂਧੀ ਦੀ ਹੱਤਿਆ ਤੋਂ ਬਹੁਤ ਪਹਿਲਾਂ ਦਾ ਘਰੋਂ ਨਿਕਲਿਆ ਹੋਇਆ ਸੀ। ਰਿਸ਼ਤੇਦਾਰਾਂ ਤੇ ਦੋਸਤਾਂ ਦੇ ਟੈਲੀਫੋਨ ਆ ਰਹੇ ਸਨ। ਉਹ ਕਿਸੇ ਨੂੰ ਕੀ ਦੱਸਦੀ ਕਿ ਉਸਦਾ ਪਤੀ ਜੀਵਤ ਵੀ ਹੈ ਸੀ ਜਾਂ ਨਹੀਂ।

'ਕੁੰਡਾ ਖੋਲ੍ਹੋ', ਸ਼ਾਮ ਸਿੰਘ ਹੀ ਬੋਲ ਰਿਹਾ ਸੀ। ਕੁੰਡੇ ਦਾ ਖੜਾਕ ਸ਼ਾਮ ਸਿੰਘ ਦੀ ਆਪਣੀ ਆਵਾਜ਼ ਨਾਲੋਂ ਵੀ ਤਿੱਖਾ ਸੀ। ਜਿਵੇਂ ਕੋਈ ਉਸਦੇ ਪਿੱਛੇ ਲੱਗਿਆ ਹੋਵੇ।

ਗੁਰਮੀਤ ਕੌਰ ਉਰਫ ਵੰਦਨਾ ਬੱਚਿਆਂ ਨੂੰ ਪਿਛਲੀ ਕੋਠੜੀ ਵੱਲ ਨੂੰ ਧੱਕ ਕੇ ਫਟਾ ਫਟ ਦਰਵਾਜ਼ਾ ਖੋਲ੍ਹਣ ਲਈ ਦੌੜੀ। ਉਹ ਨਹੀਂ ਸੀ ਚਾਹੁੰਦੀ ਕਿ ਸਿਰ ਮੁੰਨੇ ਬੱਚੇ ਸ਼ਾਮ ਸਿੰਘ ਨੂੰ ਦਿਖਾਈ ਦੇਣ। ਉਸਦਾ ਪਾਰਾ ਚੜ੍ਹ ਸਕਦਾ ਸੀ। ਉਸੇ ਤਰ੍ਹਾਂ ਜਿਵੇਂ ਕਿਸੇ ਸਮੇਂ ਉਸ ਦੀ ਉਸ ਮੰਗ 'ਤੇ ਚੜ੍ਹਿਆ ਸੀ ਜਿਸ ਰਾਹੀਂ ਉਸਨੇ ਪਤੀ ਨੂੰ ਵਾਲ਼ ਕਟਵਾਉਣ ਦੀ ਸਲਾਹ ਦਿੱਤੀ ਸੀ। ਉਹ ਤਾਂ ਨਿਰੀ ਸਲਾਹ ਸੀ। ਅੱਜ ਤਾਂ ਉਸਨੇ ਬਿਨਾਂ ਸਲਾਹ ਹੀ ਬੱਚਿਆਂ ਦੇ ਕੇਸ ਕੱਟ ਛੱਡੇ ਸਨ। ਉਹ ਡਰੀ ਹੋਈ ਸੀ।

ਕੁੰਡਾ ਖੋਲ੍ਹਦੇ ਸਾਰ ਗੁਰਮੀਤ ਦਾ ਡਰ ਜਾਂਦਾ ਰਿਹਾ। ਸ਼ਾਮ ਸਿੰਘ ਦੀ ਪਗੜੀ ਗ਼ਾਇਬ ਸੀ। ਦਾੜ੍ਹੀ, ਕੇਸ ਤੇ ਮੁੱਛਾਂ ਸਫਾ ਚੱਟ।

'ਬੱਚੇ ਕਿੱਥੇ ਨੇ ?' ਉਸਨੇ ਖਾਲੀ ਘਰ ਵੱਲ ਨਜ਼ਰ ਦੌੜਾ ਕੇ ਪੁੱਛਿਆ।

ਪਤਨੀ ਨੇ ਕੋਈ ਉੱਤਰ ਨਹੀਂ ਦਿੱਤਾ। ਉਸ ਦੀ ਘਬਰਾਹਟ ਤੇ ਚਿੰਤਾ ਪਹਿਲਾਂ ਵਾਂਗ ਹੀ ਕਾਇਮ ਸੀ। ਉਸ ਨੂੰ ਆਪਣੀਆਂ ਨਜ਼ਰਾਂ 'ਤੇ ਯਕੀਨ ਨਹੀਂ ਸੀ ਆ ਰਿਹਾ।

ਇਕ ਇਕ ਕਰਕੇ ਬੱਚੇ ਵੀ ਆਉਣੇ ਸ਼ੁਰੂ ਹੋ ਗਏ। ਗੁਰਮੀਤ ਕੌਰ ਤੇ ਸ਼ਾਮ ਸਿੰਘ ਇਕ ਦੂਜੇ ਨੂੰ ਧਰਵਾਸ ਦੇਣ ਲੱਗੇ। ਅਫਵਾਹਾਂ ਦੇ ਹਵਾਲੇ ਦਿੱਤੇ ਜਾਣ ਲੱਗੇ। ਮੀਡੀਆ ਦੀਆਂ ਖਬਰਾਂ ਦੇ। ਇਤਿਹਾਸ ਵਿਚ ਵਾਪਰੀਆਂ ਘਟਨਾਵਾਂ ਦੇ। ਘੱਲੂ ਘਾਰੇ, ਸ਼ਹੀਦੀਆਂ ਤੇ ਇਤਿਹਾਸ ਦੇ ਟੇਟੇ ਚੜ੍ਹੀਆਂ ਅਨੇਕਾਂ ਘਟਨਾਵਾਂ ਦੇ।

ਪਰ ਇਹ ਸਭ ਹਵਾਲੇ ਓਨੇ ਹੀ ਝੂਠੇ ਸਨ ਜਿੰਨੀ ਉਹਨਾਂ ਦੇ ਘਰ ਵਿਚ ਆਈ ਹਨੇਰੀ। ਇਸ ਹਨੇਰੀ ਨੇ ਸੱਚ ਦੇ ਤੰਬੂ ਪੁੱਟ ਸੁੱਟੇ ਸਨ।

ਉਹਨਾਂ ਦਾ ਬਾਲ ਪਰਿਵਾਰ, ਘਰ-ਘਾਟ, ਸਾਜ਼-ਸਮਾਨ ਤੇ ਗਹਿਣਾ-ਗੱਟਾ ਸਭ ਕੁਝ ਹੀ ਕਾਇਮ ਸੀ। ਜਿਸਮ ਅਤੇ ਜਾਨਾਂ ਵੀ। ਪਰ ਉਹ ਲੁੱਟੇ ਗਏ ਮਹਿਸੂਸ ਕਰ ਰਹੇ ਸਨ।

ਘਰ ਵਿਚ ਦਿਨ ਦਿਹਾੜੇ ਡਾਕਾ ਪੈ ਚੁੱਕਾ ਸੀ।

ਡਾਕੂ ਦਿਖਾਈ ਨਹੀਂ ਸੀ ਦਿੰਦਾ। ਆਇਆ ਹੀ ਨਹੀਂ ਸੀ। ❑❑

[1538, ਸੈਕਟਰ 36-ਡੀ, ਚੰਡੀਗੜ੍ਹ- 160 036]



# ਮਲ੍ਹਮ

ਸਾਂਵਲ ਧਾਮੀ

ਸੰਤਾਲੀ ਤੋਂ ਪਹਿਲਾਂ ਨਾਰੂ ਨੰਗਲ ਮੈਦਾਨੀ ਇਲਾਕਿਆਂ ਤੋਂ ਪਹਾੜੀ ਲੋਕਾਂ ਨਾਲ ਹੁੰਦੇ ਵਪਾਰ ਦਾ ਕੇਂਦਰ ਸੀ। ਉਹਨਾਂ ਦਿਨਾਂ ਵਿਚ ਪਿਸ਼ਾਵਰ ਦੇ ਤੰਬਾਕੂ ਤੇ ਦੂਰ ਪਹਾੜ ਦੇ ਮਸਾਲਿਆਂ ਦੀ ਮਹਿਕ ਇਸ ਪਿੰਡ ਦੇ ਬਾਜ਼ਾਰ 'ਚੋਂ ਉੱਠ ਕੇ ਫਿਜ਼ਾ 'ਚ ਘੁਲ਼-ਮਿਲ਼ ਜਾਂਦੀ ਸੀ। ਸ਼ਿਵਾਲਿਕ ਦੀਆਂ ਪਹਾੜੀਆਂ ਦੇ ਪੈਰਾਂ 'ਚ ਵਸਿਆ ਤੇ ਬੁੱਢੇ ਪਿੱਪਲਾਂ, ਅੰਬਾਂ ਤੇ ਜਾਮਣਾਂ 'ਚ ਅੱਧ-ਲੁਕਿਆ ਇਹ ਪਿੰਡ ਨਾਰੂ ਗੋਤ ਦੇ ਰਾਜਪੂਤ ਮੁਸਲਮਾਨਾਂ ਨੇ ਬੰਨ੍ਹਿਆਂ ਸੀ।

ਜ਼ਮੀਨਾਂ ਦੇ ਮਾਲਕ ਰਾਜਪੂਤ ਪਰ੍ਹਿਆਂ ਤੇ ਹਵੇਲੀ 'ਚ ਬੈਠੇ ਹੁੱਕੇ ਗੁੜਗੁੜਾਂਦੇ, ਗੱਲਾਂ 'ਚ ਮਸਤ ਰਹਿੰਦੇ। ਜ਼ਮੀਨਾਂ ਹਿੰਦੂ ਸੈਣੀਆਂ ਤੇ ਸਿੱਖ ਲੁਬਾਣਿਆਂ ਨੂੰ ਪਟੇ 'ਤੇ ਦੇ ਦਿੰਦੇ। ਮੁਜ਼ਾਰੇ ਹੋਰਨਾਂ ਫਸਲਾਂ ਨਾਲ਼ ਮਾਲਕਾਂ ਜੋਗਾ ਤੰਬਾਕੂ ਵੀ ਬੀਜ ਲੈਂਦੇ।

ਏਸ ਪਿੰਡ ਦਾ ਸਭ ਨਾਲ਼ੋਂ ਮੁਹਤਬਰ ਬੰਦਾ ਸੀ, ਮੀਆਂ ਮੁਹੰਮਦ ਬਖਸ਼। ਲੋਕ ਉਸਨੂੰ ਇੱਜ਼ਤ ਨਾਲ਼ 'ਮੀਆਂ ਜੀ' ਆਖ ਬੁਲਾਂਦੇ ਸਨ। ਕੁੱਲੇ ਵਾਲ਼ੀ ਪੱਗ, ਸਲਵਾਰ-ਕਮੀਜ਼ ਤੇ ਤਿੱਲੇਦਾਰ ਜੁੱਤੀ ਪਾਈ, ਉਹ ਜਿਧਰੋਂ ਵੀ ਗੁਜ਼ਰਦਾ, ਲੋਕ ਉੱਠ ਖੜ੍ਹੇ ਹੁੰਦੇ। ਉਹ ਅਕਸਰ ਮੋਢੇ 'ਤੇ ਬੰਦੂਕ ਲਮਕਾਈ ਘੋੜੀ 'ਤੇ ਸਵਾਰ ਹੋਇਆ ਦਿਖਾਈ ਦਿੰਦਾ। ਹਰ ਕੋਈ ਝੁਕ ਕੇ ਸਲਾਮ ਕਰਦਾ ਤੇ ਉਹ ਅੱਧ-ਪਚੱਧਾ ਜਵਾਬ ਦੇ ਕੇ ਅਗਾਂਹ ਲੰਘ ਜਾਂਦਾ। ਉਸ ਦੀ ਘੋੜੀ ਦੀ ਚਾਲ ਰਤਾ ਹੋਰ ਤਿਖੇਰੀ ਹੋ ਜਾਂਦੀ ਤੇ ਉਸਦੀ ਧੌਣ ਵੀ ਥੋੜ੍ਹਾ ਹੋਰ ਆਕੜ ਜਾਂਦੀ।

ਉਹ ਪਿੰਡ ਦਾ ਚੌਧਰੀ ਸੀ। ਸਭ ਨਾਲ਼ੋਂ ਵੱਡੀ ਹਵੇਲੀ ਉਸ ਦੀ ਸੀ; ਅੱਧੇ ਕਿੱਲੇ ਦੇ ਵਗਲ਼ 'ਚ ਖੜ੍ਹੀ ਸ਼ਾਨਦਾਰ ਤੇ ਤਿਮੰਜ਼ਲੀ। ਸਭ ਨਾਲ਼ੋਂ ਵੱਧ ਜ਼ਮੀਨ ਉਸ ਕੋਲ਼ ਸੀ; ਅੱਸੀ ਕਿੱਲੇ ਇਕ-ਟੱਕ। ਪੰਜਾਂ ਖੂਹਾਂ ਦਾ ਮਾਲਕ ਸੀ ਉਹ। ਚਾਰ ਖੂਹ ਖੇਤਾਂ 'ਚ ਤੇ ਪੰਜਵਾਂ ਘਰ। ਏਸ ਖੂਹ ਦੀ ਮੌਣ ਨੂੰ ਹਵੇਲੀ ਦੀ ਲਹਿੰਦੀ ਗੁੱਠ ਵਾਲ਼ੀ ਕੰਧ ਦੋ ਹਿੱਸਿਆਂ 'ਚ ਵੰਡਦੀ ਸੀ। ਅੱਧੀ ਮੌਣ ਵਿਹੜੇ ਵੱਲ ਸੀ ਤੇ ਅੱਧੀ ਗਲ਼ੀ ਵੱਲ। ਇਥੋਂ ਤਕਰੀਬਨ ਸਾਰਾ ਪਿੰਡ ਪਾਣੀ ਭਰਦਾ ਸੀ।

ਮੀਏਂ ਦੀ ਬੇਗ਼ਮ ਤੇ ਧੀ ਨਫੀਸਾਂ ਜੇ ਕਦੇ ਘਰੋਂ ਬਾਹਰ ਆਉਂਦੀਆਂ ਤਾਂ ਬੁਰਕੇ ਪਾ ਕੇ। ਨਫੀਸਾਂ ਦੀਆਂ ਸਹੇਲੀਆਂ ਵੀ ਬਹੁਤ ਘੱਟ ਸਨ। ਹਵੇਲੀ ਦਾ ਦਰ ਟੱਪਣ ਦੀ ਇਜਾਜ਼ਤ ਗਿਣੇ-ਚੁਣੇ ਬੰਦਿਆਂ ਨੂੰ ਹੀ ਸੀ।

ਰੋਜ਼ ਸਵੇਰੇ ਮਿਥੇ ਸਮੇਂ 'ਤੇ ਹਕੀਮਾਂ ਦਾ ਫਜ਼ਲਾ ਮੀਏਂ ਦੀ ਦਾੜ੍ਹੀ ਦੀ ਹਜਾਮਤ ਕਰਨ ਜਾਇਆ ਕਰਦਾ ਸੀ। ਇਕ ਦਿਨ ਉਸਨੇ ਅਚਾਨਕ ਸਿਰ ਉਠਾਇਆ ਤਾਂ ਇਕ ਖ਼ੂਬਸੂਰਤ ਚਿਹਰਾ ਉਸ ਵੱਲ ਵੇਖ ਕੇ ਮੁਸਕਰਾ ਰਿਹਾ ਸੀ। ਨਫੀਸਾਂ ਦੀਆਂ ਅੱਖਾਂ 'ਚ ਪਿਆਰ ਜਿਹਾ ਕੁਝ ਸੀ। ਉਂਝ ਇਹ ਚਰਚਾ ਆਮ ਸੀ ਕਿ ਮੀਏਂ ਦੀ ਧੀ ਬਹੁਤ ਸੋਹਣੀ ਏ! ਏਸ ਗੱਲ ਦਾ ਚਸ਼ਮ-ਦੀਦ ਗਵਾਹ ਸਿਰਫ ਫਜ਼ਲਾ ਹੀ ਬਣਿਆ ਸੀ। ਉਸਨੇ ਇਹ ਗੱਲ ਬੜੇ ਹੀ ਚਾਅ ਨਾਲ਼ ਕਰਮੂ ਸੈਣੀ ਨੂੰ ਸੁਣਾ ਦਿੱਤੀ ਸੀ:

"ਕਰਮੂਆਂ ਉਹ ਤਾਂ ਪੋਸਤ ਦੇ ਫੁੱਲਾਂ ਨੂੰ ਵੀ ਮਾਤ ਪਾਉਂਦੀ ਆ।"

ਕਰਮੂ ਤੋਂ ਤੁਰੀ ਇਹ ਗੱਲ, ਹੋਠਾਂ ਦਾ ਸਫਰ ਤੈਅ ਕਰਦੀ, ਜਦੋਂ ਤਰਕਾਲਾਂ ਵੇਲ਼ੇ ਮੁੜ ਮੀਏਂ ਦੀ ਹਵੇਲੀ ਦਾ ਦਰ ਲੰਘੀ ਤਾਂ ਹਵੇਲੀ 'ਚ ਭੂਚਾਲ਼ ਆ ਗਿਆ। ਮੀਏਂ ਨੂੰ ਹਰ ਸ਼ੈਅ ਕੰਬਦੀ ਹੋਈ ਵਿਖਾਈ ਦੇਣ ਲੱਗੀ। ਅਸਲਮ ਮੋਚੀ ਨੂੰ ਕਰਮਦੀਨ ਦੇ ਘਰ ਵੱਲ ਦੁੜਾਇਆ ਗਿਆ।

ਕਰਮਦੀਨ ਫਜ਼ਲੇ ਦਾ ਬਾਪ ਸੀ। ਉਹਨਾਂ ਦੀ ਬਾਜ਼ਾਰ 'ਚ ਹਿਕਮਤ ਤੇ ਹਜਾਮਤ ਦੀ ਦੁਕਾਨ ਸੀ। ਦੁਕਾਨ ਦੇ ਪਿਛਵਾੜੇ ਘਰ ਸੀ। ਪੁੱਤ ਦੁਕਾਨ ਵਾਲਾ ਕੰਮ ਸੰਭਾਲਦਾ ਤੇ ਬਾਪ ਆਲ਼ੇ-ਦੁਆਲ਼ੇ ਦੇ ਪਿੰਡਾਂ 'ਚ ਘੁੰਮ-ਫਿਰ ਕੇ ਦਵਾ-ਦਾਰੂ ਤੇ ਹਜਾਮਤਾਂ ਕਰਦਾ।

ਕਈ ਪੀੜ੍ਹੀਆਂ ਤੋਂ ਇਹ ਪਰਿਵਾਰ ਉਸ ਮਲ੍ਹਮ ਕਾਰਨ ਬਹੁਤ ਮਸ਼ਹੂਰ ਸੀ ਜੋ ਡੂੰਘੇ ਤੋਂ ਡੂੰਘੇ, ਪੁਰਾਣੇ ਤੋਂ ਪੁਰਾਣੇ ਤੇ ਵਿਗੜੇ ਤੋਂ ਵਿਗੜੇ ਜ਼ਖ਼ਮ ਨੂੰ ਦਿਨਾਂ 'ਚ ਭਰ ਦਿੰਦੀ ਸੀ। ਕਰਮਦੀਨ ਨੇਕ ਦਿਲ ਇਨਸਾਨ ਸੀ। ਪਿੰਡ ਤੇ ਇਲਾਕੇ 'ਚ ਉਸਦੀ ਪੂਰੀ ਇੱਜ਼ਤ ਸੀ। ਪਰ ਉਸ ਦਿਨ ਮੀਏਂ ਦੇ ਘਰ ਵੱਲ ਜਾਂਦਿਆਂ, ਉਸਨੂੰ ਮਹਿਸੂਸ ਹੋਇਆ ਜਿਉਂ ਹਰੇਕ ਕਦਮ ਦੇ ਨਾਲ਼ ਉਸਦੀ ਪੱਗ 'ਤੇ ਬਦਇਖਲਾਕੀ ਦੇ ਦਾਗ ਵਧਦੇ ਜਾ ਰਹੇ ਹੋਣ। ਫਜ਼ਲਾ ਥੱਕੇ-ਟੁੱਟੇ ਕਦਮਾਂ ਤੇ ਡਰਦੇ ਦਿਲ ਦੇ ਨਾਲ਼ ਅੱਬਾ ਦੇ ਪਿੱਛੇ-ਪਿੱਛੇ ਤੁਰ ਰਿਹਾ ਸੀ।

ਥੱਪੜਾਂ ਦੀ ਆਵਾਜ਼ ਪੂਰੀ ਹਵੇਲੀ 'ਚ ਗੂੰਜੀ ਸੀ। ਫਜ਼ਲੇ ਨੂੰ ਲੱਗਿਆ ਸੀ ਕਿ ਨਫੀਸਾਂ ਖਿੜਕੀ 'ਚ ਖੜ੍ਹੀ ਸਾਰਾ ਤਮਾਸ਼ਾ ਵੇਖ ਰਹੀ ਏ ਤੇ ਖ਼ੂਹ ਨੇ ਵੀ ਇਸ ਹੱਤਕ ਦੇ ਹੱਸ-ਹੱਸ ਕੇ ਹੁੰਗਾਰੇ ਭਰੇ ਨੇ। ਇਸ ਘਟਨਾ ਤੋਂ ਬਾਅਦ ਹਕੀਮ ਦੇ ਪਰਿਵਾਰ ਲਈ ਹਵੇਲੀ ਦੇ ਦਰਵਾਜ਼ੇ ਬੰਦ ਹੋ ਗਏ ਸਨ। ਫਜ਼ਲਾ ਨਮੋਸ਼ੀ 'ਚ ਡੁੱਬਿਆ ਗੁੰਮ-ਸੁੰਮ ਜਿਹਾ ਰਹਿਣ ਲੱਗ ਪਿਆ ਸੀ।

ਕੋਈ ਛੇ ਕੁ ਮਹੀਨਿਆਂ ਦੇ ਬਾਅਦ, ਇਹ ਨਮੋਸ਼ੀ ਇਕ ਮਾਣ ਜਿਹੇ 'ਚ ਬਦਲ ਗਈ ਸੀ। ਮੀਏਂ ਦੇ ਪੈਰ ਦਾ ਜ਼ਖ਼ਮ ਵਿਗੜ ਗਿਆ ਸੀ। ਪਹਿਲਾਂ ਤਾਂ ਉਹ ਸ਼ਹਿਰ ਦੇ ਇਕ ਮੰਨੇ-ਪ੍ਰਮੰਨੇ ਹਕੀਮ ਤੋਂ ਇਲਾਜ ਕਰਵਾਉਂਦਾ ਰਿਹਾ ਸੀ। ਜਦੋਂ ਪੈਰ ਗਲ਼ਣ ਲੱਗਾ ਤਾਂ ਉਸਨੂੰ ਕਰਮਦੀਨ ਦੀ ਯਾਦ ਆਈ।

ਸੱਦਣ ਆਏ ਮੀਏਂ ਦੇ ਨੌਕਰ ਨੂੰ ਹਿਰਖ ਜਿਹੇ 'ਚ ਮੋੜ ਕੇ ਫਜ਼ਲਾ ਬਹੁਤ ਖ਼ੁਸ਼ ਸੀ। ਉਸਨੂੰ ਲੱਗਿਆ ਸੀ ਜਿਉਂ ਮੀਏਂ ਦੀ ਤਿਮੰਜ਼ਲੀ ਹਵੇਲੀ, ਮਲ੍ਹਮ ਦੀ ਇਕ ਨਿੱਕੀ ਜਿਹੀ ਡੱਬੀ 'ਚ ਸਿਮਟ ਜਾਣ ਦੇ ਲਈ ਤਰਸ ਰਹੀ ਹੋਵੇ। ਉਹ ਸ਼ਾਮ ਤਕ ਆਨੇ-ਬਹਾਨੇ ਸਭ ਨੂੰ ਇਹ ਵਾਕਿਆ ਸੁਣਾਉਂਦਾ ਰਿਹਾ ਸੀ। ਦਿਨ ਢਲ਼ੇ ਉਮਦਾ ਅੱਬਾ ਘਰ ਪਰਤਿਆ ਤਾਂ ਵਿਲਕ ਉੱਠਿਆ।

"ਤੂੰ ਤਾਂ ਕਈ ਪੀੜ੍ਹੀਆਂ ਦੀ ਕਮਾਈ ਖ਼ੂਹ 'ਚ ਪਾ ਦਿੱਤੀ। ਫਜ਼ਲਿਆਂ ਏਸ ਮਲ੍ਹਮ ਨੂੰ ਲੈ ਕੇ ਕਦੇ ਵੀ ਹੰਕਾਰੀਂ ਨਾ, ਨਹੀਂ ਤਾਂ ਸਾਡੇ ਹੱਥਾਂ 'ਚੋਂ ਸ਼ਫਾ ਤੁਰ ਜਾਏਗੀ। ਵੈਰੀ ਜਾਂ ਸੱਜਣ ਨਾ ਵੇਖੀਂ, ਬਸ ਜ਼ਖਮ ਵੇਖੀਂ ਪੁੱਤਰਾ।"

ਉਹ ਬਿਨਾਂ ਕੁਝ ਖਾਧੇ-ਪੀਤੇ ਹਿਕਮਤ ਵਾਲ਼ਾ ਝੋਲ਼ਾ ਚੁੱਕ ਕੇ ਤੇਜ਼-ਤੇਜ਼ ਕਦਮਾਂ ਨਾਲ਼ ਮੀਏਂ ਦੀ ਹਵੇਲੀ ਵੱਲ ਤੁਰ ਪਿਆ ਸੀ। ਦੋ ਟੁੱਟੇ ਹੋਏ ਅਸਾਵੇਂ ਪਰਿਵਾਰਾਂ ਦਰਮਿਆਨ ਮਲ੍ਹਮ ਦੀ ਡੱਬੀ ਇਕ ਪੁਲ਼ ਬਣ ਗਈ ਸੀ।

ਮੇਲਿਆਂ, ਤਿਉਹਾਰਾਂ ਤੇ ਗੁਰਪੁਰਬਾਂ ਨੂੰ ਮਾਣਦਾ ਇਹ ਪਿੰਡ, ਹੌਲ਼ੀ-ਹੌਲ਼ੀ ਤੁਰਦਾ ਜਾ ਰਿਹਾ ਸੀ : ਸ਼ਮਸ਼ੂ ਤੇਲੀ ਦੇ ਬਲ਼ਦ ਵਾਂਗ। ਪਰ ਖ਼ੁਸ਼ੀਆਂ ਤੇ ਸਾਂਝਾਂ ਭਰੀਆਂ ਰੌਣਕਾਂ ਦਾ ਇਹ ਕਾਫਲਾ, ਇਕ ਖਬਰ ਨੇ ਡੱਕ ਲਿਆ ਸੀ: ਦੇਸ਼ ਦੀ ਵੰਡ ਦੀ ਖਬਰ ਨੇ। ਡਰ ਤੇ ਅਨਿਸਚਿਤਤਾ ਨੇ ਪਿੰਡ ਦੀਆਂ ਸਰਗਰਮੀਆਂ ਨੂੰ ਛਾਂਗਣਾ ਸ਼ੁਰੂ ਕਰ ਦਿੱਤਾ ਸੀ। ਪਰ੍ਹਿਆਂ, ਖੇਤਾਂ, ਗਲ਼ੀਆਂ, ਧਰਮ-ਸਥਾਨਾਂ ਤੇ ਹੱਟੀਆਂ-ਭੱਠੀਆਂ 'ਚੋਂ ਖਿਸਕ-ਖਿਸਕ ਕੇ ਜ਼ਿੰਦਗੀ ਘਰਾਂ ਦੀਆਂ ਕੰਧਾਂ ਅੰਦਰ ਸਿਮਟਦੀ ਗਈ। ਮੀਏਂ ਦੇ ਘਰ ਬੋਲਦੇ ਰੇਡੀਓ ਦੀਆਂ ਗੱਲਾਂ ਦੀ ਪੁਸ਼ਟੀ ਇਲਾਕੇ 'ਚ ਵਾਪਰੀਆਂ ਘਟਨਾਵਾਂ ਦੀਆਂ ਖਬਰਾਂ ਤੇ ਅਫਵਾਹਾਂ ਨੇ ਕਰ ਦਿੱਤੀ ਸੀ। ਪਿੰਡ-ਵਾਸੀਆਂ ਦੇ ਦਿਲਾਂ ਵਿਚਕਾਰ ਇਕ ਅਸਪਸ਼ਟ ਜਿਹੀ ਲਕੀਰ ਖਿੱਚੀ ਗਈ। ਦਿਨ-ਬ-ਦਿਨ ਇਹ ਲਕੀਰ ਗੂੜ੍ਹੀ ਤੇ ਸਪਸ਼ਟ ਹੁੰਦੀ ਗਈ।

ਲੁਹਾਰਾਂ ਦਾ ਸੱਤਾ, ਪਿਉ ਵਾਂਗ ਛਵ੍ਹੀਆਂ ਤੇ ਦਾਤਰ ਬਣਾਉਣ 'ਚ ਮਸ਼ਹੂਰ ਸੀ। ਉਸਨੂੰ ਨੇੜਲੇ ਪਿੰਡ ਲਹਿਲੀ ਖੁਰਦ ਦੇ ਜੱਟ ਸੱਦ ਕੇ ਲੈ ਗਏ। ਉਹ ਕਈ ਦਿਨ ਘਰ ਨਾ ਮੁੜਿਆ। ਲੋਕ ਤਰ੍ਹਾਂ-ਤਰ੍ਹਾਂ ਦੀਆਂ ਕਿਆਸਰਾਈਆਂ ਲਾਉਣ ਲੱਗੇ। ਮੁਸਲਮਾਨਾਂ ਦੇ ਮਨਾਂ 'ਚ ਉਪਜੀ ਸ਼ੱਕ ਜ਼ਰਬ ਖਾ ਗਈ।

ਸੱਤਾ ਪੰਜਵੇਂ ਦਿਨ ਨੰਗੇ ਸਿਰ ਤੇ ਨੰਗੇ ਪੈਰ ਪਿੰਡ ਪਰਤਿਆ ਤਾਂ ਪੀੜ ਨਾਲ਼ ਕਰਾਹ ਰਿਹਾ ਸੀ। ਉਹ ਥੱਕਿਆ-ਟੁੱਟਿਆ ਸੀ। ਅੱਖਾਂ ਉਨੀਂਦਰੇ ਦੇ ਕਾਰਨ ਲਾਲ ਸਨ। ਸੱਜਾ ਪੈਰ ਪੱਗ 'ਚ ਵਲ੍ਹੇਟਿਆ



ਹੋਇਆ ਸੀ ਤੇ ਪੱਗ ਲਹੂ 'ਚ ਨੁੱਚੜੀ ਹੋਈ ਸੀ। ਛਵੀਆਂ ਚੰਡਦੇ ਸਮੇਂ ਘਣ ਵਾਹੁਣ ਵਾਲੇ ਥੱਕੇ ਤੇ ਉਨੀਂਦਰੇ ਮੁੰਡੇ ਨੇ ਸੱਟ ਉਸਦੇ ਹੱਥ 'ਤੇ ਮਾਰ ਦਿੱਤੀ ਸੀ। ਵਿਚਕਾਰਲੀਆਂ ਦੋ ਉਂਗਲਾਂ ਫਿੱਸ ਗਈਆਂ ਸਨ। ਉਸਨੇ ਮਾਂ ਨੂੰ ਹਲ਼ ਦਾ ਫਾਲ਼ ਚੰਡਦਿਆਂ ਸੱਟ ਲੱਗਣ ਦੀ ਗੱਲ ਕਹੀ ਤਾਂ ਉਹ ਗੁੱਸੇ 'ਚ ਬੋਲੀ ਸੀ, "ਕੁੱਖੋਂ ਜੰਮ ਕੇ ਪਰਦੇ ਨਾ ਪਾ ਬੇਗੁਰਿਆ। ਵੇ ਜੱਟਾਂ ਨੇ ਤਾਂ ਮੁੰਨੀਆਂ ਛੱਡ ਕੇ ਛਵ੍ਹੀਆਂ ਚੁੱਕ ਲਈਆਂ। ਤੂੰ ਕ੍ਰਿਨਾਂ ਹਲ਼ਾਂ ਲਈ ਫਾਲ਼ ਚੰਡਦਾ ਆਇਆਂ। ਤੂੰ ਚੜ੍ਹਿਆਂ ਜੱਟਾਂ ਦੇ ਢਹੇ। ਇਹਨਾਂ ਭੂਤਨਿਆਂ ਕੋਲ਼ੋਂ ਤਾਂ ਰੱਬ ਵੀ ਡਰਦਾ। ਵੇ ਅਸੀਂ ਆਂ ਕੰਮੀਂ-ਕਮੀਣ, ਸਾਥੋਂ ਨ੍ਹੀ ਪੁੱਗਣੀਆਂ ਇਹ ਮਲ੍ਹਾਜੇਦਾਰੀਆਂ।" ਸੱਤਾ ਨੀਵੀਂ ਪਾਈ ਸੁਣਦਾ ਰਿਹਾ।

ਜਿਸ ਸ਼ਾਮ ਸੱਤਾ ਪਿੰਡ ਪਰਤਿਆ, ਮੀਏਂ ਦੀ ਹਵੇਲੀ ਮੁਸਲਮਾਨਾਂ ਦਾ ਇਕੱਠ ਹੋਇਆ ਪਿਆ ਸੀ। ਕਲ੍ਹ ਦੇ ਅਛੂਤ ਤੇ ਕੰਮੀ-ਕਮੀਣ ਅੱਜ ਰਾਜਪੂਤਾਂ ਨੂੰ ਆਪਣੇ ਹਮ-ਮਜ਼੍ਹਬ ਭਰਾ ਲੱਗ ਰਹੇ ਸਨ। ਤੇਲੀਆਂ, ਮੋਚੀਆਂ, ਨਾਈਆਂ ਤੇ ਭਰਾਈਆਂ ਨੂੰ ਬਰਾਬਰ ਬਿਠਾ ਕੇ ਬਚਾਅ ਦੀਆਂ ਤਰਕੀਬਾਂ ਪੁੱਛੀਆਂ ਜਾ ਰਹੀਆਂ ਸਨ।

"ਚੌਧਰੀਓ!" ਲਾਗੀ ਬਰਾਦਰੀ ਵੱਲੋਂ ਚਿਰਾਗ਼ਦੀਨ ਮਰਾਸੀ ਨੇ ਖੜ੍ਹਦਿਆਂ ਹੱਥ ਜੋੜ ਲਏ ਸਨ, "ਤੁਸੀਂ ਪਹਿਲਾਂ ਵੀ ਸਾਡੇ ਮਾਲਕ ਸੀ ਤੇ ਅੱਜ ਵੀ ਹੋ। ਅਸੀਂ ਗ਼ਰੀਬ-ਗੁਰਬਿਆਂ ਨੇ ਤਾਂ ਤੁਹਾਡੀ ਓਟ ਲੈ ਕੇ ਬਚਣਾਂ। ਬਾਕੀ ਮਾਲਕੋ ਜੋ ਤੁਹਾਡਾ ਹੁਕਮ ਹੋਇਆ ਸਾਡੇ ਸਿਰ-ਮੱਥੇ।"

ਲੰਬੇ ਵਿਚਾਰ-ਵਟਾਂਦਰੇ ਤੋਂ ਬਾਅਦ ਮੀਆਂ ਉੱਠ ਖੜ੍ਹਾ ਹੋਇਆ। ਅੱਜ ਉਸਦਾ ਚਿਹਰਾ ਉਦਾਸ ਤੇ ਧੌਣ ਥੋੜ੍ਹੀ ਝੁਕੀ ਹੋਈ ਸੀ।

"ਪਹਿਲੀ ਗੱਲ ਤਾਂ ਇਹ," ਉਹ ਹੱਥ ਜੋੜ ਕੇ ਖੜ੍ਹਾ ਸਭ ਨੂੰ ਓਪਰਾ-ਓਪਰਾ ਤੇ ਵਿਚਾਰਾ ਜਿਹਾ ਲੱਗਿਆ। "ਹਿੰਦੂ-ਸਿੱਖਾਂ 'ਤੇ ਬਿਲਕੁਲ ਵਿਸ਼ਵਾਸ ਨਾ ਕੀਤਾ ਜਾਵੇ। ਦੂਜੀ ਗੱਲ, ਲੜਾਈ ਲਈ ਹਮੇਸ਼ਾਂ ਤਿਆਰ ਰਹੋ। ਹਥਿਆਰ ਨਹੀਂ ਤਾਂ ਰੋੜੇ-ਬੱਟੇ ਈ ਕੱਠੇ ਕਰੋ। ਤੀਸਰੀ ਗੱਲ ਔਰਤਾਂ ਘਰੋਂ ਬਿਲਕੁਲ ਬਾਹਰ ਪੈਰ ਨਾ ਪਾਉਣ ਤੇ ਮਰਦ ਵੀ ਕੁਝ ਦਿਨਾਂ ਲਈ ਪਿੰਡੋਂ ਬਾਹਰ ਨਾ ਜਾਣ। ਚੌਥੀ ਗੱਲ, ਬੜੇ ਹੀ ਖ਼ੁਫੀਆ ਢੰਗ ਨਾਲ਼ ਨੇੜਲੇ ਪਿੰਡਾਂ ਦੇ ਹਮ-ਮਜ਼੍ਹਬੀਆਂ ਨਾਲ਼ ਰਾਬਤਾ ਕਾਇਮ ਕਰਕੇ ਸਾਂਝੀ ਕਾਰਵਾਈ ਲਈ ਵਿਚਾਰ ਕੀਤੀ ਜਾਏ। ਪਹਿਰਾ ਬਿਲਕੁਲ ਲਾਜ਼ਮੀ ਏ। ਖ਼ੂਹ ਦੀ ਖਾਸ ਤੌਰ 'ਤੇ ਰਾਖੀ ਕੀਤੀ ਜਾਏ। ਪਿੰਡ ਛੱਡਣ ਬਾਰੇ...।" ਇੱਥੇ ਆ ਕੇ ਉਸਦੀ ਆਵਾਜ਼ ਭਾਰੀ ਹੋ ਗਈ।

"ਫੈਸਲਾ...ਦੋ-ਚਾਰ ਦਿਨਾਂ ਬਾਅਦ ਹਾਲਾਤ ਦੇਖ ਕੇ ਲਿਆ ਜਾਏਗਾ।" ਇਸ ਆਖਰੀ ਗੱਲ ਨੇ ਸਾਰਿਆਂ ਨੂੰ ਭਾਵੁਕ ਕਰ ਦਿੱਤਾ। ਕੋਈ ਵੀ ਮੀਏਂ ਦੀਆਂ ਹਿਦਾਇਤਾਂ ਦਾ ਹੁੰਗਾਰਾ ਬੋਲ ਕੇ ਨਾ ਭਰ ਸਕਿਆ। ਸਹਿਮਤੀ 'ਚ ਸਿਰ ਮਾਰ ਕੇ ਜਦ ਉਹ ਘਰਾਂ ਵੱਲ ਜਾਣ ਲਈ ਉੱਠ ਖੜ੍ਹੇ ਹੋਏ ਤਾਂ, "ਕਰਮਦੀਨਾਂ ਛੇਤੀ ਬਹੁੜ ਵੇ, ਸੱਤੇ ਦੇ ਸੱਟ ਵੱਜ ਗਈ ਆ।" ਸੱਤੇ ਦੀ ਮਾਂ ਦੀ ਇਹ ਗੱਲ ਸੁਣ ਕੇ ਖਿੰਡ ਰਹੀ ਮਜਲਿਸ 'ਚ ਸੰਨਾਟਾ ਛਾ ਗਿਆ ਸੀ।

"ਸੁਣ ਹਕੀਮਾਂ!" ਨੂਰ ਮੁਹੰਮਦ ਕਰਮਦੀਨ ਦੇ ਸਾਹਵੇਂ ਹੁੰਦਿਆਂ ਬੋਲਿਆ, "ਜੇ ਭਾਈਚਾਰੇ 'ਚ ਰਹਿਣਾ ਏਂ ਤਾਂ ਲੁਹਾਰ ਦੇ ਮਲ੍ਹਮ-ਪੱਟੀ ਨਾ ਕਰੀਂ।"

"ਛਵ੍ਹੀਆਂ ਚੰਡਦਾ ਆਇਆ, ਮਾਂ ਆਪਣੀ ਦਾ..., ਲਹਿਲੀ ਤੋਂ।" ਹਸਨਦੀਨ ਨੇ ਨਫਰਤ ਨਾਲ਼ ਕਿਹਾ।

"ਮਰ ਲੈਣ ਦੇ ਸਾਲ਼ੇ ਨੂੰ ਕੁੱਤੇ ਦੀ ਮੌਤ।" ਗਾਮੀ ਨੇ ਕੁੜੱਤਣ ਨਾਲ਼ ਆਖਿਆ ਸੀ।

ਚੁਗਾਠ ਦਾ ਆਸਰਾ ਲੈ ਕੇ ਖੜ੍ਹੀ ਸੱਤੇ ਦੀ ਮਾਂ ਇਹ ਗੱਲਾਂ ਸੁਣ ਕੇ ਥੱਕੇ ਤੇ ਝੂਠੇ ਪੈਂਦੇ ਪੈਰਾਂ ਨਾਲ਼, ਡੂੰਘੀ ਚਿੰਤਾ 'ਚ ਡੁੱਬੀ ਘਰ ਵੱਲ ਮੁੜ ਗਈ ਸੀ।

ਘਰ ਵੱਲ ਮੁੜਦਿਆਂ ਕਰਮਦੀਨ ਸੱਤੇ ਨੂੰ ਛਵ੍ਹੀਆਂ ਚੰਡਦਿਆਂ ਤਸੱਵਰ ਕਰਨ ਦੀ ਕੋਸ਼ਿਸ਼ ਕਰਦਾ ਰਿਹਾ। ਪਰ ਹਰ ਵਾਰ ਉਹ ਪੀੜ ਨਾਲ਼ ਕਰਾਹੁੰਦਾ ਨਜ਼ਰ ਆਉਂਦਾ। ਸੱਤਾ ਫਜ਼ਲੇ ਦਾ ਹਮ-ਉਮਰ

ਤੇ ਜਮਾਤੀ ਸੀ। ਸੱਤੇ ਦਾ ਬਾਪ ਮੀਣਾ, ਜਿਸਦੀ ਪਿਛਲੇ ਸਾਲ ਬਰੀਕ ਤਾਪ ਨਾਲ ਮੌਤ ਹੋ ਗਈ ਸੀ, ਕਰਮਦੀਨ ਦਾ ਗੂੜ੍ਹਾ ਮਿੱਤਰ ਸੀ।

ਉਸਨੇ ਦੁਕਾਨ 'ਚੋਂ ਹਿਕਮਤ ਵਾਲ਼ਾ ਝੋਲ਼ਾ ਚੁੱਕਿਆ ਤੇ ਸਭ ਦੀ ਨਜ਼ਰ ਤੋਂ ਬਚਦਾ ਤੇ ਡਰਦਾ, ਤੇਜ਼ ਤੇਜ਼ ਕਦਮਾਂ ਦੇ ਨਾਲ਼ ਸੱਤੇ ਦੇ ਘਰ ਮੂਹਰੇ ਪਹੁੰਚ ਗਿਆ।

"ਜੇ ਤੇਰਾ ਧਰਮ ਜਾਗਿਆ ਤਾਂ ਅਗਲੇ ਨੇ ਵੀ ਭਾਈਚਾਰੇ ਤੋਂ ਬਾਹਰ ਨਹੀਂ ਜਾਣਾਂ। ਹਕੀਮ ਨਹੀਂ ਔਣ ਲੱਗਾ। ਹੁਣ ਮਾਰ ਲੈ ਵਾਜਾਂ ਲਹਿਲੀ ਆਲ਼ੇ ਜੱਟਾਂ ਨੂੰ, ਜਿਹਨਾਂ ਕੋਲ਼ੋਂ ਲੀਰ ਸਾਰਖੀ ਵੀ ਨਾ ਜੁੜੀ।"

ਕਰਮਦੀਨ ਦਰ ਲੰਘਿਆ ਤਾਂ ਸੱਤੇ ਦੀ ਮਾਂ ਹੈਰਾਨ ਹੋ ਕੇ ਚੁੱਪ ਕਰ ਗਈ। ਸੱਤੇ ਨੇ ਕਰਾਹੁਣਾ ਛੱਡ ਕੇ ਨੀਵੀਂ ਪਾ ਲਈ। ਮਲ੍ਹਮ-ਪੱਟੀ ਸਮੇਂ ਵੀ ਉਸਦੀਆਂ ਅੱਖਾਂ ਝੁਕੀਆਂ ਹੀ ਰਹੀਆਂ। ਉਹ ਪੀੜ ਨੂੰ ਅੰਦਰੋਂ-ਅੰਦਰੀਂ ਪੀਂਦਾ ਚੁੱਪ ਰਿਹਾ।

ਸਵੇਰ ਤਕ ਸੱਤੇ ਦੇ ਜ਼ਖ਼ਮਾਂ 'ਚੋਂ ਤਾਂ ਲਹੂ ਰਿਸਣਾ ਬੰਦ ਹੋ ਗਿਆ ਸੀ, ਪਰ ਪੂਰੇ ਦੇਸ਼ 'ਚੋਂ ਲਹੂ-ਭਿਜੀਆਂ ਖ਼ਬਰਾਂ ਦਾ ਆਉਣਾ ਨਿਰੰਤਰ ਜਾਰੀ ਰਿਹਾ। ਆਲ਼ੇ-ਦੁਆਲ਼ੇ ਦੇ ਪਿੰਡਾਂ 'ਚ ਵੱਢ-ਟੁੱਕ ਸ਼ੁਰੂ ਹੋ ਗਈ ਸੀ। ਬਸੀ ਅਲੀ ਖਾਨ, ਬਸੀ ਹਸਤ ਖਾਨ, ਬਸੀ ਕਲਾਂ ਤੇ ਬਸੀ ਜੌੜਾ ਆਦਿ ਪਠਾਣਾਂ ਦੇ ਪਿੰਡਾਂ ਦੇ ਖਾਲੀ ਹੋ ਜਾਣ ਦੀਆਂ ਖ਼ਬਰਾਂ ਨੇ ਨਾਰੂ ਨੰਗਲ ਦੇ ਮੁਸਲਮਾਨਾਂ ਨੂੰ ਖੌਫ ਨਾਲ਼ ਭਰ ਦਿੱਤਾ ਸੀ। ਉਸੇ ਦੁਪਹਿਰ ਹੱਥਾਂ 'ਚ ਛਵ੍ਹੀਆਂ ਉਲਾਰੀ, ਸਿੱਖ ਮੁੰਡਿਆਂ ਦੀ ਇਕ ਟੋਲੀ ਨਾਰੂ ਨੰਗਲ ਦੇ ਬਾਜ਼ਾਰ 'ਚ ਆਣ ਪਹੁੰਚੀ। ਲੋਕਾਂ ਨੇ ਡਰਦਿਆਂ ਬੂਹੇ ਬੰਦ ਕਰ ਲਏ। ਉਹਨਾਂ ਅੱਖਾਂ ਗਲ਼ੀ ਵੱਲ ਖੁੱਲ੍ਹਦੀਆਂ ਬਾਰੀਆਂ ਨਾਲ਼ ਲਗਾ ਕੇ ਸਾਹ ਸੂਤ ਲਏ।

ਟੋਲੀ ਹਕੀਮ ਦੀ ਦੁਕਾਨ ਮੂਹਰੇ ਰੁਕ ਗਈ। ਟੇਢੀ ਪੱਗ ਵਾਲ਼ੇ ਮੁੰਡੇ ਨੇ ਅਗਾਂਹ ਵਧ ਕੇ ਕੁੰਡਾ ਖੜਕਾਇਆ ਪਰ ਅੰਦਰੋਂ ਕੋਈ ਹੁੰਗਾਰਾ ਨਾ ਮਿਲਿਆ।

"ਓਏ ਫਜ਼ਲਿਆ, ਮੈਂ ਧੰਨਾ ਆਂ। ਦਰ ਤਾਂ ਖੋਹਲ।" ਮੱਧਰੇ ਕੱਦ ਦੇ ਬਿੱਲੀਆਂ ਅੱਖਾਂ ਵਾਲ਼ੇ ਸਰਦਾਰ ਨੇ ਅਪਣੱਤ ਨਾਲ ਕਿਹਾ।

ਫਜ਼ਲੇ ਨੇ ਦਰ ਖੋਹਲਿਆ ਤਾਂ ਅੱਠ-ਦਸ ਸਿੱਖ-ਮੁੰਡੇ ਦੁਕਾਨ ਅੰਦਰ ਆਣ ਵੜੇ।

"ਦੱਸੋ ਪੁੱਤਰੋ?" ਕਰਮਦੀਨ ਨੇ ਸਹਿਮ ਕੇ ਪੁੱਛਿਆ।

"ਬਾਪੂ ਦੇ ਸੱਟ ਵੱਜਗੀ ਚਾਚਾ। ਝੋਲ਼ਾ ਚੁੱਕ ਤੇ ਤੁਰ ਪੈ ਛੇਤੀ। ਮੁੰਡੇ ਵਾਪਸ ਛੱਡ ਜਾਣਗੇ।" ਬਿੱਲੀਆਂ ਅੱਖਾਂ ਵਾਲ਼ੇ ਮੁੰਡੇ ਦੀ ਗੱਲ ਸੁਣ ਕੇ ਹਕੀਮ ਸੋਚੀਂ ਪੈ ਗਿਆ।

ਇਹ ਧੰਨਾ ਸੀ, ਨੇੜਲੇ ਪਿੰਡ ਲਹਿਲੀ ਖੁਰਦ ਤੋਂ।

ਧੰਨਾ ਫਜ਼ਲੇ ਦਾ ਜਮਾਤੀ ਤੇ ਮਿੱਤਰ ਸੀ। ਸਕੂਲੋਂ ਦੌੜ ਕੇ ਉਹਨਾਂ ਦੂਰ-ਦੂਰ ਤਕ ਮੇਲੇ ਵੇਖੇ ਸਨ। ਉਹਨਾਂ ਕਈ ਵਾਰ ਮਾਸਟਰ ਫਤਹਿ ਮੁਹੰਮਦ ਤੇ ਦੀਨਾ ਨਾਥ ਕੋਲ਼ੋਂ ਇਕੱਠਿਆਂ ਕੁੱਟ ਖਾਧੀ ਸੀ। ਨੌਵੀਂ 'ਚੋਂ ਫੇਲ੍ਹ ਹੋ ਕੇ ਦੋਹਾਂ ਨੇ ਇਕੱਠਿਆਂ ਹੀ ਪੜ੍ਹਾਈ ਛੱਡ ਦੇਣ ਦਾ ਫੈਸਲਾ ਕੀਤਾ ਸੀ। ਬਾਈ ਕੁ ਸਾਲਾਂ ਦਾ ਧੰਨਾ ਅੱਜ ਪੂਰਾ ਸਿੰਘ ਸਜ ਗਿਆ ਸੀ। ਉਸਨੇ ਇਲਾਕੇ ਦੇ ਅਲ੍ਹੜ ਮੁੰਡੇ ਇਕੱਠੇ ਕਰ ਕੇ ਇਕ ਜੱਥਾ ਖੜ੍ਹਾ ਕਰ ਲਿਆ ਸੀ। ਆਪ ਉਹ ਜੱਥੇਦਾਰ ਸੀ। ਜੱਥੇਦਾਰ ਧੰਨਾ ਸਿੰਘ ਬੈਂਸ। ਇਹ ਮੁੰਡੇ ਪਿੰਡਾਂ 'ਤੇ ਧਾਵੇ ਬੋਲਦੇ, ਘਰ ਲੁੱਟਦੇ, ਮੁਸਲਮਾਨਾਂ ਨੂੰ ਕਤਲ ਕਰਦੇ ਤੇ ਸੋਹਣੀਆਂ-ਸੁਨੱਖੀਆਂ ਕੁੜੀਆਂ ਤੇ ਔਰਤਾਂ ਨੂੰ ਚੁੱਕ ਕੇ ਲੈ ਜਾਂਦੇ। ਦੋ ਚਾਰ ਦਿਨ ਕੋਲ਼ ਰੱਖ ਕੇ ਅਗਾਂਹ ਤੋਰ ਦਿੰਦੇ। ਕਦੇ ਕਿਸੇ ਲੋੜਵੰਦ ਕੋਲ਼ੋਂ ਰੁਪਏ ਵੀ ਵੱਟ ਲੈਂਦੇ।

"ਉਹ ਤਾਂ ਠੀਕ ਆ ਪੁੱਤਰਾ।" ਹਕੀਮ ਡੂੰਘੀ ਸੋਚ 'ਚੋਂ ਉਭਰਦਿਆਂ ਬੋਲਿਆ।

"ਪਰਮੀਏ ਹੁਰਾਂ ਮਨ੍ਹਾਂ ਕੀਤਾ ਪਿਆ ਹੋਇਆ ਪਿੰਡੋਂ ਬਾਹਰ ਜਾਣਾਂ।"

"ਚਾਚਾ!" ਧੰਨਾ ਤੈਸ਼ 'ਚ ਆਉਂਦਿਆਂ ਬੋਲਿਆ।



"ਕਿਹੜੀਆਂ ਗੱਲਾਂ ਕਰਦਾਂ ਤੂੰ? ਮੀਆਂ-ਮੂਆਂ ਕੁਝ ਨਹੀਂ ਮੈਂ ਦੱਸਾਂ। ਆਪਣਾ ਰਾਜ ਏ ਪੂਰੇ ਇਲਾਕੇ 'ਤੇ। ਆਹ ਪਿੰਡ ਤਾਂ ਤ੍ਰਾਂਵੇ ਮੂੰਹ-ਮਲ੍ਹਾਜੇ ਨੂੰ ਬਚਿਆ। ਅਸੀਂ ਤਾਂ ਵੀਹ ਪਿੰਡਾਂ 'ਚੋਂ ਮੁਸਲਮਾਨ ਭਜਾ ਦਿੱਤੇ ਚਾਚਾ। ਤੁਰ ਪੈ ਤੂੰ ਚੁੱਪ ਕਰਕੇ। ਅਸੀਂ ਆਪੇ ਨਜਿੱਠ ਲਾਂਗੇ ਮੀਏਂ ਨਾਲ਼।" ਧੰਨੇ ਦੇ ਬੋਲਾਂ 'ਚ ਧਮਕੀ ਸੀ।

"ਅੱਬਾ ਜਾ ਆ। ਐਵੇਂ ਤਾਇਆ ਵਿਲਕਦਾ ਹੋਊ ਵਿਚਾਰਾ ਪੀੜ ਨਾਲ਼।" ਫਜ਼ਲਾ ਸੱਚ-ਮੁੱਚ ਫਿਕਰਮੰਦ ਸੀ।

"ਉਹ ਤਾਂ ਠੀਕ ਆ ਪੁੱਤਰਾ ਪਰ..."

"ਪਰ ਕੀ ਅੱਬਾ? ਤੂੰ ਆਪੇ ਤਾਂ ਕਹਿੰਦਾ ਹੁੰਦਾਂ ਕਿ ਮਲ੍ਹਮ..."

ਫਜ਼ਲੇ ਦੀ ਗੱਲ ਪੂਰੀ ਹੋਣ ਤੋਂ ਪਹਿਲਾਂ ਹੀ ਕਰਮਦੀਨ ਨੇ ਹਿਕਮਤ ਵਾਲ਼ੇ ਝੋਲ਼ੇ ਨੂੰ ਹੱਥ ਪਾ ਲਿਆ ਸੀ।

ਗਲ਼ੀ 'ਚ ਆਉਂਦਿਆਂ ਉਹ ਟੋਲੀ ਦੇ ਮੂਹਰੇ ਲੱਗ ਤੁਰਿਆ।

ਪਿੰਡੋਂ ਨਿਕਲ਼ ਕੇ ਲਹਿਲੀ ਵਾਲ਼ੇ ਰਾਹੇ ਪੈਂਦਿਆਂ ਮੁੰਡਿਆਂ ਦੀ ਚਾਲ 'ਚ ਤੇਜ਼ੀ ਆ ਗਈ। ਉਹਨਾਂ ਨੇ ਨਾ ਆਪਸ 'ਚ ਤੇ ਨਾ ਹੀ ਕਰਮਦੀਨ ਨਾਲ਼ ਕੋਈ ਗੱਲ ਕੀਤੀ। ਇਸ ਚੁੱਪ ਨੇ ਹਕੀਮ ਦੇ ਦਿਲ-ਦਿਮਾਗ 'ਤੇ ਛਾਈ ਸਹਿਮ ਭਰੀ ਉਦਾਸੀ ਹੋਰ ਸੰਘਣੀ ਕਰ ਦਿੱਤੀ।

ਮੁੰਡੇ ਅਚਾਨਕ ਸੱਜੇ ਤਕੀਏ ਵੱਲ ਜਾਂਦੇ ਰਾਹੇ ਪੈ ਗਏ। ਹਕੀਮ ਧੁਰ ਅੰਦਰ ਤਕ ਕੰਬ ਗਿਆ। ਉਸਨੇ ਤਕੀਏ ਦੇ ਸਾਹਵੇਂ ਖੜ੍ਹੀ ਬੋਹੜ ਦੀ ਛਾਵੇਂ ਘੋੜੇ ਬੱਝੇ ਵੇਖੇ ਤਾਂ ਉਸਦੇ ਸਾਹ 'ਚ ਸਾਹ ਆਇਆ। ਉਸ ਨੇ ਬਿਨਾਂ ਸਿਰ ਝੁਕਾਏ ਤਕੀਏ ਨੂੰ ਸਜਦਾ ਕੀਤਾ ਤੇ ਆਪਣੀ ਸਲਾਮਤੀ ਲਈ ਦੁਆ ਮੰਗੀ।

"ਦੇਖ ਚਾਚਾ, ਸਾਡੀ ਹੈਗੀ ਆ ਗੂੜ੍ਹੀ ਸਾਂਝ। ਮੈਂ ਤੇਰੇ ਮੂਹਰੇ ਹੋਰ ਝੂਠ ਨਹੀਂ ਬੋਲਣਾਂ। ਬਾਪੂ ਦੇ ਕੋਈ ਸੱਟ-ਸੁੱਟ ਨਈਂ ਵੱਜੀ। ਅਸੀਂ ਤੇਰੇ 'ਤੇ ਮਾਣ ਕਰਕੇ ਤੈਨੂੰ ਇਥੇ ਲਿਆਏ ਆਂ।"

ਇਹ ਗੱਲ ਸੁਣ ਕੇ ਕਰਮਦੀਨ ਨੇ ਕੰਬਦੇ ਹੱਥਾਂ ਨਾਲ਼ ਝੋਲ਼ਾ ਜ਼ਮੀਨ 'ਤੇ ਰੱਖ ਦਿੱਤਾ।

"ਤੇਰਾ ਤਾਂ ਹਕੀਮਾਂ ਹਰ ਘਰ 'ਚ ਔਣ-ਜਾਣ ਆ। ਸਾਨੂੰ ਸਿੱਧਾ-ਸਿੱਧਾ ਦੱਸ ਕਿ ਨੰਗਲ 'ਚ ਕਿੰਨਾ ਕੁ ਅਸਲਾ? ਕਿਹੜੇ-ਕਿਹੜੇ ਰਾਜਪੂਤ ਕੋਲ਼ ਬੰਦੂਕ ਆ?"

ਕਰਮਦੀਨ ਨੂੰ ਤਕੀਆ ਕੰਬਦਾ ਹੋਇਆ ਦਿਖਾਈ ਦਿੱਤਾ। ਉਹ ਡਿੱਗਦੇ ਮਨ ਨਾਲ਼ ਤਕੀਏ ਸਾਹਮਣੇ ਥੜ੍ਹੇ ਉੱਤੇ ਡਿੱਗ ਹੀ ਪਿਆ।

"ਪੁੱਤਰੋ ਅਸੀਂ ਤਾਂ ਹੋਏ ਕੈਂਚੀਆਂ-ਉਸਤਰਿਆਂ ਆਲ਼ੇ ਗਰੀਬ-ਗੁਰਬੇ ਲੋਕ। ਸਾਨੂੰ ਕੀ ਪਤਾ ਬੰਦੂਕਾਂ ਦਾ?" ਉਸਦੇ ਬੋਲ ਥਿੜਕਦੇ ਜਾ ਰਹੇ ਸਨ।

"ਐਂ ਤਾਂ ਨਾ ਕਰ ਚਾਚਾ। ਮੇਰਾ ਮਾਣ ਰੱਖ। ਦੇਖ ਲੈ, ਜੇ ਇਹ ਪੁੱਠੀਆਂ ਮੱਤਾਂ ਆਲ਼ੇ ਵਿਗੜ ਗਏ ਤਾਂ ਮੈਥੋਂ ਵੀ ਨਹੀਂ ਸਾਂਭੇ ਜਾਣੇ।"

ਧੰਨਾ ਸਿਰ ਫੜ ਕੇ ਬੈਠੇ ਨਿਰਾਸ਼ ਕਰਮਦੀਨ ਕੋਲ਼ ਬੈਠ ਗਿਆ।

"ਦੇਖ ਚਾਚਾ, ਤੁਸੀਂ ਚਲੇ ਜਾਣਾਂ 'ਆਪਣੇ' ਪਾਕਿਸਤਾਨ। ਮੈਂ ਵੀ ਤਾਂ ਫਜ਼ਲੇ ਅਰਗਾ ਈ ਆਂ। ਮੈਨੂੰ ਮਲ੍ਹਮ ਦਾ ਨੁਸਖਾ ਈ ਦੱਸ ਜਾ।" ਧੰਨੇ ਨੇ ਤਨਜ਼ ਭਰੀ ਧੀਮੀ ਆਵਾਜ਼ 'ਚ ਕਿਹਾ। ਮੁੰਡੇ ਹੱਸ ਪਏ। ਕਰਮਦੀਨ ਦੀ ਦੇਹ ਗੁੱਸੇ 'ਚ ਤਪਣ ਤੇ ਕੰਬਣ ਲੱਗ ਪਈ। ਉਹ ਨਿਡਰਤਾ ਨਾਲ ਬੋਲਿਆ, "ਓਏ ਧੰਨਿਆ, ਏਸ ਮਲ੍ਹਮ ਦੀ ਪਾਕੀਜ਼ਗੀ ਤੂੰ ਕੀ ਜਾਣੇਂ ਨਿਰਦੋਸ਼ਾਂ ਦੇ ਕਾਤਲਾ। ਇਹਦਾ ਵਾਰਿਸ ਬਣਨ ਲਈ ਤਾਂ ਭਾਈ ਘਨ੍ਹਈਆ ਜੀ ਅਰਗੀ ਸੋਚ ਚਾਹੀਦੀ ਆ।"

ਕਰਮਦੀਨ ਦੇ ਬਦਲੇ ਹੋਏ ਤੇਵਰ ਦੇਖ ਕੇ ਸਾਰੇ ਮੁੰਡੇ ਹੈਰਾਨ ਹੋ ਕੇ ਰਹਿ ਗਏ।

ਗੁੰਮ-ਸੁੰਮ ਜਿਹੇ ਮੁੰਡੇ ਨੇ ਦੋ ਕਦਮ ਅਗਾਂਹ ਵਧਦਿਆਂ ਛਵ੍ਹੀ ਹਕੀਮ ਦੇ ਸਿਰ 'ਤੇ ਉਲਾਰ ਦਿੱਤੀ।

ਹਕੀਮ ਦੀਆਂ ਅੱਖਾਂ ਟੱਡੀਆਂ ਰਹਿ ਗਈਆਂ।

"ਨਾ ਉਏ ਜ਼ੈਲਿਆ! ਚਾਚਾ ਏ ਆਪਣਾ।" ਧੰਨਾ ਤ੍ਰਭਕ ਕੇ ਬੋਲਿਆ ਤਾਂ ਜ਼ੈਲਾ ਪਿਛਾਂਹ ਹਟ ਗਿਆ। ਧੰਨਾ ਹਕੀਮ ਦੇ ਥੋੜ੍ਹਾ ਹੋਰ ਕੋਲ਼ ਹੁੰਦਿਆ ਬੋਲਿਆ, "ਚੱਲ ਚਾਚਾ ਐਂ ਦੱਸ ਕਿ ਤੇਰੇ ਪਿੰਡ 'ਚ ਸਭ ਨਾਲ਼ੋਂ ਸੋਹਣੀ ਕੁੜੀ ਕਿਹੜੇ ਮੁਸਲਮਾਨ ਦੀ ਆ?"

ਹਕੀਮ ਦੀਆਂ ਅੱਖਾਂ 'ਚ ਲਹੂ ਉੱਤਰ ਆਇਆ। ਉਹ ਉੱਠ ਖੜ੍ਹਾ ਹੋਇਆ ਤੇ ਹੱਥ ਨਾਲ਼ ਲਾਹਨਤ ਪਾਉਂਦਿਆਂ ਬੋਲਿਆ, "ਸ਼ਰਮ ਕਰ ਉਏ ਪੁੱਤਰਾ! ਮੇਰੀਆਂ ਤਾਂ ਧੀਆਂ ਨੇ ਸਾਰੀਆਂ। ਧੀਆਂ ਤੇ ਧੀਆਂ ਹੀ ਹੁੰਦੀਆਂ ਨੇ, ਸੋਹਣੀਆਂ ਜਾਂ ਕ੍ਹੋਝੀਆਂ ਨਹੀਂ ਹੁੰਦੀਆਂ।" ਇਹ ਕਹਿ ਕੇ ਉਹ ਚੁੱਪ ਕਰ ਗਿਆ।

"ਉਏ ਸਰਦਾਰਾ!" ਖੁੰਢੀਆਂ ਮੁੱਛਾਂ ਵਾਲਾ ਮੁੰਡਾ ਰੋਹ 'ਚ ਬੋਲਿਆ।

"ਬਥੇਰਾ ਕਿਹਾ ਸੀ ਕਿ ਕੋਈ ਰਾਜਪੂਤ ਚੁੱਕਦੇ ਆਂ। ਲੈ ਲਾ ਚਾਚੇ ਕੋਲ਼ੋਂ ਸੂਹਾਂ। ਬੜਾ ਮਾਣ ਸੀ ਤੈਨੂੰ ਚਾਚੇ 'ਤੇ। ਅਸੀਂ ਤਾਂ ਬੜੀ ਬਾਰ ਦੇਖਿਆ, ਇਹ ਸਾਲ਼ੇ ਕੰਮੀਂ-ਕਮੀਣ ਤਾਂ ਟੱਸ ਤੋਂ ਮੱਸ ਨਹੀਂ ਹੁੰਦੇ। ਲੈ ਲਾ ਚਾਚਾ ਜੀ ਕੋਲ਼ੋਂ ਬੰਦੂਕਾਂ ਦੇ ਸਿਰਨਾਵੇਂ।"

"ਨਾਲ਼ੇ ਨੁਸਖਾ ਮਲ੍ਹਮ ਦਾ।" ਕਾਲ਼ੇ ਕੁੜਤੇ ਵਾਲ਼ਾ ਹੱਸ ਕੇ ਬੋਲਿਆ।

"ਤੂੰ ਦੱਸ ਕੋਈ ਹਕੀਮੀ ਕਰਨੀ ਆਂ ਜੱਟਾ ਨੁਸਖਾ ਲੈ ਕੇ?" ਨੱਤੀਆਂ ਵਾਲ਼ੇ ਮੁੰਡੇ ਨੇ ਟਿੱਚਰ ਕੀਤੀ।

"ਐਵੇਂ ਵਕਤ ਬਰਬਾਦ ਕਰੀਂ ਜਾਨਾਂ।" ਪੱਕੇ ਰੰਗ ਤੇ ਚਿੱਟੀਆਂ ਅੱਖਾਂ ਵਾਲ਼ੇ ਨੇ ਪਛਤਾਵੇ ਨਾਲ਼ ਕਿਹਾ।

ਜਦੋਂ ਸਾਰੇ ਮੁੰਡੇ ਖੁੰਢੀਆਂ ਮੁੱਛਾਂ ਵਾਲ਼ੇ ਦੀ ਹਾਮੀ ਭਰਨ ਲੱਗੇ ਤਾਂ ਧੰਨਾ ਉਠ ਕੇ ਤੁਰ ਪਿਆ।

"ਜੋ ਮਰਜੀ ਕਰੋ।"

ਇਹ ਆਖ ਕੇ ਉਸ ਬੋਹੜ ਦੀ ਜੜ੍ਹ ਨਾਲ਼ੋਂ ਘੋੜੀ ਦੀ ਲਗਾਮ ਖੋਹਲੀ ਤੇ ਪਲਾਕੀ ਮਾਰ ਕੇ ਕਾਠੀ 'ਤੇ ਬੈਠਦਿਆਂ, ਘੋੜੀ ਦੁੜਾ ਕੇ ਧੂੜ 'ਚ ਅਲੋਪ ਹੋ ਗਿਆ।

ਗੁੰਮ-ਸੁੰਮ ਜਿਹੇ ਮੁੰਡੇ ਨੇ ਦੋਵੇਂ ਹੱਥ ਜੋੜ ਕੇ ਛਵ੍ਹੀ ਹਕੀਮ ਦੀ ਹਿੱਕ 'ਤੇ ਜੜ ਦਿੱਤੀ। ਉਹ ਚੀਕ ਮਾਰ ਕੇ ਧਰਤੀ 'ਤੇ ਚੁਫਾਲ਼ ਡਿੱਗ ਪਿਆ। ਖੁੰਢੀਆਂ ਮੁੱਛਾਂ ਵਾਲ਼ੇ ਮੁੰਡੇ ਨੇ ਅਗਾਂਹ ਵਧ ਕੇ ਕਰਮਦੀਨ ਦੇ ਮੌਰਾਂ 'ਤੇ ਪੰਜ-ਸੱਤ ਵਾਰ ਹੋਰ ਕੀਤੇ।...ਸਾਰੇ ਮੁੰਡੇ ਘੋੜੀਆਂ 'ਤੇ ਸਵਾਰ ਹੋ ਕੇ ਸਰਦਾਰ ਪਿੱਛੇ ਤੁਰ ਗਏ।

ਸ਼ਾਮ ਢਲਣ ਤਕ ਜਦੋਂ ਕਰਮਦੀਨ ਘਰ ਨਾ ਮੁੜਿਆ ਤਾਂ ਪਰਿਵਾਰ ਹੋਰ ਵੀ ਫਿਕਰਾਂ 'ਚ ਡੁੱਬ ਗਿਆ। ਮਾਂ ਤੇ ਭੈਣਾਂ ਦੇ ਰੋਕਦਿਆਂ, ਫਜ਼ਲਾ ਭਰਾਈਆਂ ਦੇ ਕਮਾਲ ਨੂੰ ਨਾਲ਼ ਲੈ ਕੇ ਲਹਿਲੀ ਵਾਲ਼ੇ ਰਾਹੇ ਪੈ ਗਿਆ। ਉਹਨਾਂ ਦੇ ਦਿਲ ਕਿਸੇ ਸੰਭਾਵੀ ਹੋਣੀ ਦੇ ਡਰ ਨਾਲ਼ ਕੰਬੀ ਜਾ ਰਹੇ ਸਨ। ਆਸੇ-ਪਾਸੇ ਦੀ ਹਲਕੀ ਜਿਹੀ ਹਿਲਜੁਲ ਵੀ ਉਹਨਾਂ ਦੇ ਸਰੀਰ ਸੁੰਨ ਕਰ ਜਾਂਦੀ ਸੀ।

ਤਕੀਏ ਦੇ ਬਰਾਬਰ ਤੋਂ ਲੰਘਦਿਆਂ ਕਿਸੇ ਦੇ ਹੂੰਗਣ ਦੀ ਆਵਾਜ਼ ਸੁਣਾਈ ਦਿੱਤੀ। ਕੋਈ ਬਹੁਤ ਹੀ ਮੱਧਮ ਆਵਾਜ਼ 'ਚ ਰੁਕ-ਰੁਕ ਕੇ, 'ਹਾਏ' ਕਹਿ ਰਿਹਾ ਸੀ। ਫਜ਼ਲਾ ਤਾਂ ਇਕ ਪਲ ਦੇ ਲਈ ਜਿਉਂ ਬੇਜਾਨ ਹੀ ਹੋ ਗਿਆ। ਉਸਦੇ ਪੈਰ ਇੱਕੋ ਥਾਂ ਜੰਮੇ ਰਹੇ। ਉਹ ਅਹਿੱਲ ਖੜ੍ਹਾ ਰਿਹਾ, ਕਿਸੇ ਬੁੱਤ ਦੇ ਵਾਂਗ।

ਕਮਾਲ ਨੇ ਉਸਨੂੰ ਝੰਜੋੜਿਆ ਤਾਂ ਉਹ ਹੋਸ਼ 'ਚ ਪਰਤਿਆ। ਉਹ ਅੱਭੜਵਾਹੇ ਵਿਲਕਦਾ-ਵਿਲਕਦਾ ਤਕੀਏ ਵੱਲ ਦੌੜ ਪਿਆ।

"ਹਾਏ ਓਏ ਰੱਬਾ!" ਅੱਬਾ ਦਾ ਕਲਾਵਾ ਭਰ ਕੇ ਉਹ ਜ਼ਾਰੋ-ਜ਼ਾਰ ਰੋਣ ਲੱਗ ਪਿਆ ਸੀ।

"ਫਜ਼ਲਿਆ ਹੋਸ਼ ਕਰ, ਪਾਸੇ ਹੋ, ਘਰ ਲੈ ਚੱਲੀਏ ਤਾਏ ਨੂੰ।" ਕਮਾਲ ਨੇ ਹਕੀਮ ਦੀ ਨਿਢਾਲ਼



ਦੇਹ ਨੂੰ ਮੌਰਾਂ 'ਤੇ ਟਿਕਾ ਲਿਆ ਸੀ। ਉਹ ਤੇਜ਼ ਤੇਜ਼ ਕਦਮਾਂ ਦੇ ਨਾਲ਼ ਪਿੰਡ ਵੱਲ ਤੁਰ ਪਿਆ।

ਫਜ਼ਲਾ ਅੱਬਾ ਦੀਆਂ ਲਮਕਦੀਆਂ ਬਾਹਵਾਂ ਨੂੰ ਬੋਚਦਾ ਪਿੱਛੇ-ਪਿੱਛੇ ਤੁਰ ਰਿਹਾ ਸੀ। ਕਰਮਦੀਨ ਦਾ ਹੂੰਗਣਾ ਵੀ ਬੰਦ ਹੋ ਗਿਆ ਸੀ। ਫਜ਼ਲਾ ਸਾਰੀ ਵਾਟ 'ਅੱਬਾ ਬੋਲ, ਅੱਬਾ ਬੋਲ' ਕਹੀ ਗਿਆ ਸੀ। ਘਰ ਪਹੁੰਚ ਕੇ ਜਦੋਂ ਕਰਮਦੀਨ ਨੂੰ ਮੰਜੇ 'ਤੇ ਉਤਾਰਿਆ ਗਿਆ ਤਾਂ ਉਹ ਪੂਰਾ ਹੋ ਚੁੱਕਾ ਸੀ। ਉਸਦਾ ਬਹੁਤਾ ਲਹੂ ਤਕੀਏ ਦੇ ਪੈਰਾਂ 'ਚ ਤੇ ਬਚਦਾ ਲਹਿਲੀ ਵੱਲ ਜਾਂਦੇ ਰੇਤੀਲੇ ਰਾਹ 'ਤੇ ਨੁੱਚੜ ਗਿਆ ਸੀ।

ਚੀਕ-ਚਿਹਾੜਾ ਸੁਣ ਕੇ ਸਾਰਾ ਪਿੰਡ ਇਕੱਠਾ ਹੋ ਗਿਆ ਸੀ। ਮੁਸਲਮਾਨਾਂ ਦੇ ਦਿਲ ਖੌਫ਼ ਨਾਲ਼ ਦਹਿਲ ਗਏ ਸਨ। ਮਜ਼੍ਹਬੀ ਤੁਅੱਸਬ ਦੀ ਅੱਗ ਨੇ ਨਾਰੂ ਨੰਗਲ ਦੇ ਦਰਾਂ 'ਤੇ ਦਸਤਕ ਦੇ ਦਿੱਤੀ ਸੀ। "ਭਾਈਚਾਰੇ ਨਾਲ਼ ਧਰੋਹ ਦਾ ਫਲ਼ ਏ। ਚੋਰੀ-ਚੋਰੀ ਕਾਫਰਾਂ ਦੇ ਜ਼ਖਮਾਂ 'ਤੇ ਮਲ੍ਹਮਾਂ ਲੌਣ ਜਾਂਦਾ ਸੀ। ਸਜ਼ਾ ਪਾ ਲਈ।" ਫਜ਼ਲੇ ਦੀ ਦੁਕਾਨ ਮੂਹਰੇ ਜੁੜੀ ਭੀੜ 'ਚੋਂ ਕਿਸੇ ਨੇ ਇਹ ਆਖਿਆ ਤਾਂ ਬਹੁਤਿਆਂ ਨੇ ਹੁੰਗਾਰਾ ਭਰ ਕੇ ਸਹਿਮਤੀ ਦਿੱਤੀ ਸੀ।

ਕਰਮਦੀਨ ਨੂੰ ਸਪੁਰਦੇ-ਖਾਕ ਕਰਨ ਸਮੇਂ ਸੱਤਾ ਵੀ ਇਕ ਪਾਸੇ ਖੜ੍ਹਾ ਪੱਗ ਦੇ ਲੜ ਨਾਲ਼ ਅੱਥਰੂ ਪੂੰਝ ਰਿਹਾ ਸੀ।

"ਪਿੱਠ 'ਤੇ ਬੜੇ ਡੂੰਘੇ ਟੱਕ ਆ ਛਵ੍ਹੀਆਂ ਦੇ।" ਕਰਮੂ ਦੀ ਗੱਲ ਸੁਣ ਕੇ ਉਸਨੇ ਨੀਵੀਂ ਪਾ ਲਈ ਸੀ। ਕਬਰਸਤਾਨ ਤੋਂ ਘਰਾਂ ਵੱਲ ਮੁੜਦਿਆਂ ਪਿੰਡ ਦੀ ਫਿਜ਼ਾ 'ਚ ਜ਼ਹਿਰ ਜਿਹੀ ਘੁਲ਼ ਗਈ ਸੀ।

ਹਰ ਬਸ਼ਿੰਦਾ ਸ਼ੱਕ ਤੇ ਖੌਫ ਨਾਲ਼ ਭਰ ਗਿਆ ਸੀ। ਮੁਸਲਮਾਨਾਂ ਦੇ ਦਿਲਾਂ 'ਚ ਗੁੱਸਾ ਤੇ ਰੋਹ ਵੀ ਸੀ। ਸ਼ਾਮ ਤਕ ਇਹ ਅਫਵਾਹ ਫੈਲ ਗਈ ਸੀ ਕਿ ਉਹਨਾਂ ਨੇ ਘੱਟ ਗਿਣਤੀ ਹਿੰਦੂ ਤੇ ਸਿੱਖਾਂ ਨੂੰ ਕਤਲ ਕਰਨ ਦੀ ਯੋਜਨਾ ਬਣਾ ਲਈ ਏ। ਹਿੰਦੂ-ਸਿੱਖਾਂ ਨੇ ਕੀਮਤੀ ਸਾਮਾਨ ਦੀਆਂ ਗਠੜੀਆਂ ਬੰਨ੍ਹ ਕੇ ਗੱਡਿਆਂ 'ਤੇ ਲੱਦ ਲਈਆਂ। ਘਰਾਂ ਨੂੰ ਜੰਦਰੇ ਮਾਰ ਕੇ ਉਹ ਨੇੜਲੇ ਪਿੰਡਾਂ ਵੱਲ ਵਹੀਰਾਂ ਘੱਤਣ ਲੱਗੇ।

"ਭਰਾਵੋ ਤੁਹਾਡੇ ਆਸਰੇ ਤਾਂ ਅਸੀਂ ਟਿਕਿਓ ਸੀ। ਤੁਸੀਂ ਵੀ ਛੱਡ ਚੱਲੇ ਓ ਸਾਨੂੰ ਜ਼ਲੀਲ ਤੇ ਕਤਲ ਹੋਣ ਦੇ ਲਈ। ਵਾਸਤਾ ਈ ਨਾ ਕਰੋ ਏਦਾਂ।" ਫਜ਼ਲੇ ਦੀ ਗੱਲ ਸੁਣ ਕੇ ਕਰਮੂ ਦੀਆਂ ਅੱਖਾਂ ਛਲਕ ਪਈਆਂ। ਉਹ ਚਾਹੁੰਦੇ ਹੋਏ ਵੀ ਕੁਝ ਨਾ ਬੋਲਿਆ। ਉਸਨੇ ਮੂੰਹ ਘੁਮਾ ਕੇ ਬਲ਼ਦ ਹਿੱਕ ਦਿੱਤੇ। ਉਦਾਸ ਤੇ ਨਿਰਾਸ਼ ਫਜ਼ਲਾ ਉਸਨੂੰ ਮੋੜ ਮੁੜਨ ਤਕ ਵੇਖਦਾ ਰਿਹਾ।

ਉਸੇ ਸ਼ਾਮ ਮੀਏਂ ਦੀ ਹਵੇਲੀ 'ਚ ਇਕੱਠ ਹੋਇਆ।

"ਬਸ ਕੀਮਤੀ-ਕੀਮਤੀ ਸਾਮਾਨ ਚੁੱਕੋ। ਦੇਰੀ ਬਿਲਕੁਲ ਨਾ ਕਰਨੀ। ਇਹ ਪਿੰਡ ਹੁਣ ਸਾਡਾ ਨਹੀਂ, ਇਹ ਵਤਨ ਹੁਣ ਸਾਡਾ ਨਹੀਂ। ਇੱਜ਼ਤ-ਅਣਖ ਤੋਂ ਵੱਡੀ ਕੋਈ ਚੀਜ਼ ਨਹੀਂ। ਧੀਆਂ-ਭੈਣਾਂ ਨੂੰ ਹੱਥੀਂ ਕਤਲ ਕਰ ਦਿਓ। ਕਾਫ਼ਰਾਂ ਦੇ ਹੱਥੀਂ ਜ਼ਲੀਲ ਹੋਣ ਲਈ ਨਾ ਛੱਡਿਓ। ਚੌਂਕੀਦਾਰ ਦਾ ਹੋਕਾ ਸੁਣ ਕੇ ਮਸਜਿਦ ਅੱਗੇ ਆ ਜੁੜਨਾ।"

ਉਸਦੇ ਬੋਲ਼ ਖੁਸ਼ਕ ਹੁੰਦੇ-ਹੁੰਦੇ ਉਸਦਾ ਸਾਥ ਛੱਡ ਗਏ।

ਲੋਕ ਰੋ-ਰੋ ਸਾਮਾਨ ਦੀਆਂ ਗਠੜੀਆਂ ਬੰਨ੍ਹਣ ਲੱਗੇ। ਹਰ ਘੜੀ ਨੂੰ ਚੌਂਕੀਦਾਰ ਦੇ ਹੋਕੇ ਨੇ ਜੰਮਣ-ਭੋਂ ਨੂੰ ਛੱਡ ਦੇਣ ਦਾ ਐਲਾਨ ਕਰ ਦੇਣਾ ਸੀ। ਰੋਂਦੇ ਲੋਕ ਇਸ ਮਨਹੂਸ ਹੇਕ ਨੂੰ ਡਰਦੇ ਦਿਲਾਂ ਨਾਲ਼ ਉਡੀਕਣ ਲੱਗੇ। ਅਚਾਨਕ ਉਹਨਾਂ ਨੇ ਢੋਲ ਦੇ ਵੱਜਣ ਦੀ ਆਵਾਜ਼ ਸੁਣੀ। 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ਼ ਅੰਬਰ ਗੂੰਜ ਉੱਠਿਆ। ਕੁਝ ਦੇਰ ਦੇ ਚੀਕ-ਚਿਹਾੜੇ ਤੋਂ ਬਾਅਦ ਰਾਜਪੂਤਾਂ ਦੀਆਂ ਹਵੇਲੀਆਂ 'ਚੋਂ 'ਅੱਲਾ ਹੂ ਅਕਬਰ' ਦੀਆਂ ਹੇਕਾਂ ਉੱਠਣ ਲੱਗੀਆਂ। ਗੋਲ਼ੀਆਂ ਦੀ ਦਗੜ-ਦਗੜ ਨੇ ਕੁਝ ਦੇਰ ਛਵ੍ਹੀਆਂ ਨੂੰ ਬੌਣਿਆਂ ਕਰੀ ਰੱਖਿਆ। ਪਰ ਹੌਲ਼ੀ-ਹੌਲ਼ੀ ਧਾਵੀ ਹਾਵੀ ਹੁੰਦੇ ਗਏ। ਹੁਣ ਕਦੇ ਕਿਸੇ ਤੇ ਕਦੇ ਕਿਸੇ ਘਰ 'ਚੋਂ ਚੀਕਾਂ ਉਭਰਨ ਲੱਗੀਆਂ। ਪੰਡਤਾਂ ਵਾਲ਼ੀ ਖੂਹੀ ਤੇ ਮੀਏਂ ਵਾਲ਼ਾ ਖੂਹ ਲਾਸ਼ਾਂ ਨਾਲ਼ ਭਰ ਗਏ। ਬਹੁਤੇ ਰਾਜਪੂਤਾਂ ਨੇ ਧੀਆਂ ਦੀਆਂ ਸੰਘੀਆਂ ਆਪੇ ਨੱਪ ਦਿੱਤੀਆਂ। ਮੀਆਂ ਗੋਲ਼ੀਆਂ ਨਾਲ਼ ਮਾਰਿਆ ਗਿਆ ਤੇ ਬੇਗ਼ਮ ਨੇ ਖੂਹ 'ਚ ਛਾਲ਼ ਮਾਰ ਦਿੱਤੀ। ਨਫੀਸਾਂ ਬਿਸਤਰਿਆਂ 'ਚ

ਗੱਠੜੀ ਜਿਹੀ ਬਣ ਕੇ ਲੁਕੀ ਰਹੀ। ਇਸ ਰੌਲ਼ੇ-ਗੌਲ਼ੇ 'ਚ ਚੱਬੇਵਾਲੀਆ ਮਿੰਦਰ ਚੁਬਾਰੇ ਦੀਆਂ ਪਉੜੀਆਂ ਚੜ੍ਹ ਗਿਆ। ਨਫੀਸਾਂ ਉਸਦੇ ਹੱਥ ਲੱਗ ਗਈ। ਮਿੰਦਰ ਸੁੰਨ ਹੋਈ ਤੇ ਹੱਥ ਜੋੜਦੀ ਨਫੀਸਾਂ ਦਾ ਕਲ਼ਾਵਾ ਭਰ ਕੇ ਪਉੜੀਆਂ ਉੱਤਰ ਆਇਆ। ਤੇ ਅੱਖ ਦੇ ਫੋਰ 'ਚ ਉਸਨੂੰ ਘੋੜੀ 'ਤੇ ਬਿਠਾ ਕੇ ਹਨੇਰੇ 'ਚ ਅਲੋਪ ਹੋ ਗਿਆ।

"ਕੁੱਤਾ ਭੈਣ ਆਪਣੀ ਦਾ...।" ਧੰਨਾ ਗੁੱਸੇ 'ਚ ਗਰਜਿਆ।

"ਗੁਰੂ ਦਾ ਝੂਠਾ ਸਿੰਘ। ਪਿੱਛਾ ਕਰੋ ਗੱਦਾਰ ਦਾ।"

ਜੱਥੇਦਾਰ ਦੇ ਹੁਕਮ ਦੀ ਪਾਲਣਾ ਕਰਦਿਆਂ ਬਹੁਤੇ ਮੁੰਡਿਆਂ ਨੇ ਮਿੰਦਰ ਪਿੱਛੇ ਘੋੜੇ ਦੂੜਾ ਲਏ। ਹਮਲੇ ਦੀ ਮਾਰ ਘਟ ਗਈ। ਜੱਥਾ ਪਿਛਾਂਹ ਵੱਲ ਪਰਤ ਗਿਆ।

ਹੁਣ ਪਿੰਡ ਮਾਤਮ ਤੇ ਸਹਿਮ 'ਚ ਡੁੱਬਿਆ ਪਿਆ ਸੀ।

ਕਿੰਨੇ ਹੀ ਘਰਾਂ 'ਚ ਲਹੂ ਡੁੱਲ੍ਹਿਆ ਪਿਆ ਸੀ। ਜ਼ਖਮੀ ਹੋਏ ਵੀ ਚੁੱਪ-ਚਾਪ ਰੋ ਰਹੇ ਤੇ ਤੜਫ ਰਹੇ ਸਨ। ਜਿਉਂਦੀਆਂ ਦੇਹਾਂ ਲਾਸ਼ਾਂ ਦੇ ਸਿਰਹਾਣੇ ਚੁੱਪ-ਚਾਪ ਅੱਥਰੂ ਕੇਰ ਰਹੀਆਂ ਸਨ। ਚੀਕਾਂ ਤੇ ਵੈਣ ਤਾਂ ਜਿਉਂ ਵਰਜਤ ਸਨ। ਕੁਝ ਹਾਲੇ ਵੀ ਸਹਿਮੇ ਲੁਕੇ ਬੈਠੇ ਸਨ। ਇਕ ਮੁਰਦੇਹਾਣੀ ਸ਼ਾਂਤੀ ਨੇ ਸਾਰਾ ਪਿੰਡ ਬੁੱਕਲ਼ 'ਚ ਲੈ ਲਿਆ ਸੀ।

ਅੱਧੀ ਕੁ ਰਾਤੇ, ਇਕ ਦਰਦੀਲੀ ਤੇ ਤਰਲਿਆਂ ਨਾਲ਼ ਭਰੀ ਆਵਾਜ਼ ਨੇ ਸਹਿਮੇ ਤੇ ਦੁਖੀ ਲੋਕਾਂ ਦੇ ਦਿਲ ਕੰਬਾ ਦਿੱਤੇ ਸਨ।

"ਉਠੋ ਭਰਾਵੋ ਉਠੋ। ਇਹ ਮਾਤਮ ਦਾ ਵੇਲ਼ਾ ਨਹੀਂ। ਮੈਂ ਸੱਤਾ ਆਂ ਲੁਹਾਰਾਂ ਦਾ। ਮੈਂ ਲਹਿਲੀਉਂ ਆਇਆਂ ਦੌੜਕੇ। ਵੱਡੇ ਤੜਕੇ ਫਿਰ ਹਮਲਾ ਹੋਣਾਂ। ਪੱਕੀਆਂ ਸਲਾਹਾਂ ਹੋ ਚੁੱਕੀਆਂ ਨੇ। ਉਠੋ, ਸੰਭਲ਼ੋ, ਚੱਕ ਸਾਦੂ ਕੈਂਪ ਪਹੁੰਚੋ।"

ਇਕ ਸਿੱਖ ਦੀ ਕਿਸੇ ਵੀ ਗੱਲ ਦਾ ਲੋਕਾਂ ਯਕੀਨ ਨਾ ਕੀਤਾ। ਬਹੁਤਿਆਂ ਨੂੰ ਇਹ ਧੰਨੇ ਦੇ ਜੱਥੇ ਦੀ ਕੋਈ ਚਾਲ ਹੀ ਲੱਗੀ।

"ਉਏ ਫਜ਼ਲਿਆ, ਤੂੰ ਹੀ ਉੱਠ ਜੇ ਜਿਉਂਦਾ ਏਂ ਤਾਂ। ਸਮਝਾ ਸਾਰਿਆ ਨੂੰ। ਰਾਤ ਮੁੱਕਣ ਤੋਂ ਪਹਿਲਾਂ-ਪਹਿਲਾਂ ਸਾਰੇ ਮੁਕਾ ਦੇਣੇ ਆਂ ਉਹਨਾਂ ਸਾਰੇ। ਓਏ ਕੁੰਡਾ ਤਾਂ ਖੋਲ੍ਹ।" ਸੱਤੇ ਦੀ ਕੜਕਦੀ ਆਵਾਜ਼ ਇਕ ਬਚਕਾਨਾ ਜਿਹੀ ਲੇਰ ਬਣ ਕੇ ਰਹਿ ਗਈ।

ਫਜ਼ਲਾ ਉਠਿਆ। ਮਾਂ ਤੇ ਭੈਣਾਂ ਨੇ ਦਰ ਨਾ ਖੋ੍ਹਲਣ ਲਈ ਵਾਸਤੇ ਪਾਏ।

"ਅੱਗੇ ਘੱਟ ਧੋਖਾ ਖਾਧਾ ਅਸੀਂ ਇਹਨਾਂ ਸਿੱਖੜਿਆਂ ਕੋਲ਼ੋ! ਮਿੰਨਤ ਨਾਲ਼ ਦਰ ਨਾ ਖੋਲ੍ਹੀਂ। ਹੋਰ ਨਹੀਂ ਤਾਂ ਜਵਾਨ-ਜਹਾਨ ਭੈਣਾਂ ਦਾ ਈ ਖਿਆਲ ਕਰ।"

ਫਜ਼ਲਾ ਗਲ਼ੀ 'ਚ ਆ ਗਿਆ। ਉਹ ਤੇ ਸੱਤਾ ਗਲ਼ੀ-ਗਲ਼ੀ ਦੌੜ ਕੇ ਆਵਾਜ਼ਾਂ ਮਾਰਦੇ ਰਹੇ।

ਫਜ਼ਲੇ ਦੀ ਆਵਾਜ਼ ਸੁਣ ਕੇ ਖੌਫ ਤੇ ਦੁੱਖਾਂ ਨਾਲ਼ ਸੁੰਨ ਹੋਈਆਂ ਦੇਹਾਂ 'ਚ ਹਿਲਜੁਲ ਹੋਈ। ਉਹ ਉੱਠੀਆਂ ਮੋਏ ਪਤੀ, ਪਤਨੀ, ਪੁੱਤਰ, ਧੀ ਤੇ ਮਾਂ ਦੀਆਂ ਲਾਸ਼ਾਂ ਕੋਲ਼ੋਂ। ਉਹਨਾਂ ਦੇ ਅਹਿੱਲ ਮੁੱਖ ਚੁੰਮ ਕੇ। ਉਹਨਾਂ ਨੂੰ ਕਫਨ-ਦਫਨ ਦੇ ਬਗ਼ੈਰ ਛੱਡ ਕੇ ਤੁਰ ਜਾਣ ਲਈ ਮੁਆਫ਼ੀਆਂ ਮੰਗ ਕੇ। ਉਹਨਾਂ ਨੇ ਕੰਬਦੇ ਹੱਥਾਂ ਨਾਲ਼ ਬਚੇ-ਖੁਚੇ ਸਾਮਾਨ ਦੀਆਂ ਗਠੜੀਆਂ ਚੁੱਕੀਆਂ ਤੇ ਤੁਰ ਪਈਆਂ : ਘਰਾਂ ਨੂੰ ਆਖਰੀ ਸਲਾਮ ਕਹਿ ਕੇ, ਚੁਗਾਠਾਂ ਨੂੰ ਚੁੰਮ ਕੇ, ਸਰਦਲਾਂ 'ਤੇ ਅੱਥਰੂ ਚੁਆ ਕੇ। ਉਹ ਥੱਕੇ-ਟੁੱਟੇ ਕਦਮਾਂ ਦੇ ਨਾਲ਼ ਗਲ਼ੀਆਂ 'ਚ ਆਉਂਦੀਆਂ ਗਈਆਂ ਤੇ ਹੌਲ਼ੀ-ਹੌਲ਼ੀ ਮਸਜਿਦ ਮੂਹਰਲੇ ਪਿੱਪਲ਼ ਹੇਠ ਇਕੱਠੀਆਂ ਹੁੰਦੀਆਂ ਗਈਆਂ। ਦੁੱਖਾਂ ਨੇ ਉਹਨਾਂ ਦੇ ਗਲ਼ੇ ਹੰਝੂਆਂ ਨਾਲ਼ ਭਰ ਦਿੱਤੇ ਸਨ। ਉਹ ਅਬੋਲ ਇਕ-ਦੂਜੇ ਦੇ ਗਲ਼ੇ ਲੱਗ ਕੇ ਡੁਸਕ ਰਹੀਆਂ ਸਨ। ਧੜੱਲੇਦਾਰ ਰਾਜਪੂਤਾਂ ਦੇ ਸਿਰ ਅੱਜ ਮੋਚੀਆਂ ਤੇ ਮਰਾਸੀਆਂ ਦੇ ਮੋਢਿਆਂ 'ਤੇ ਟਿਕੇ ਹੋਏ ਸਨ। ਦੁੱਖਾਂ-ਭਰੇ ਸਿਰਾਂ ਨੂੰ ਜਿਉਂ ਜਾਤ-ਔਕਾਤ ਵਾਲ਼ਾ ਸਬਕ ਹੀ ਭੁੱਲ ਗਿਆ ਹੋਵੇ।



ਦੁਖੀਆਂ ਦਾ ਇਹ ਕਾਫਲਾ ਸੱਤੇ ਤੇ ਫਜ਼ਲੇ ਦੇ ਪਿੱਛੇ ਲੱਗ ਤੁਰਿਆ: ਇਕ ਅਣ-ਚਾਹੇ, ਅਣ-ਮੰਗੇ ਤੇ ਅਣ-ਦੇਖੇ ਵਤਨ ਦੇ ਵੱਲ।

ਪਹੁ ਫੁੱਟਣ ਤੋਂ ਪਹਿਲਾਂ ਉਹ ਚੱਕ ਸਾਦੂ ਕੈਂਪ ਪਹੁੰਚ ਗਏ ਸਨ। ਉਥੇ ਉਹਨਾਂ ਦੀ ਹਿਫਾਜ਼ਤ ਲਈ ਬਲੋਚੀ ਰਜਮੰਟ ਸੀ।

ਪਿੰਡ ਵੱਲ ਪਰਤਦਿਆਂ, ਸੱਤੇ ਨੂੰ ਇਉਂ ਲੱਗ ਰਿਹਾ ਸੀ, ਜਿਉਂ ਉਹ ਕਿਸੇ ਥੇਹ ਜਾਂ ਕਬਰਸਤਾਨ ਵੱਲ ਜਾ ਰਿਹਾ ਹੋਵੇ। ਪਿੰਡ ਦੀ ਜਾਨ ਨੂੰ ਤਾਂ ਉਹ ਆਪ ਮੂਹਰੇ ਲੱਗ ਕੇ ਛੱਡ ਆਇਆ ਸੀ: ਕਿਧਰੇ ਦੂਰ, ਬਹੁਤ ਦੂਰ ਚਲੇ ਜਾਣ ਦੇ ਲਈ।

ਧੰਨੇ ਦਾ ਜੱਥਾ ਉੱਜੜੇ ਹੋਏ ਪਿੰਡ ਨੂੰ ਲੁੱਟ ਰਿਹਾ ਸੀ।

"ਮੁਸਲਿਆਂ ਨੂੰ ਕਿਹਨੇ ਸੂਹ ਦਿੱਤੀ ਆ? ਪਤਾ ਲੱਗ ਜਾਏ ਓਸ ਕੌਮ ਦੇ ਗੱਦਾਰ ਦਾ। ਗੁਰੂ ਦੀ ਸਹੁੰ, ਕੁੱਤੇ ਦੀ ਮੌਤ ਮਾਰਾਂਗੇ ਉਸ ਮਾਂ ਆਪਣੀ ਦੇ...।" 'ਸਿੰਘ' ਅੱਗ ਬਬੂਲ਼ਾ ਹੁੰਦੇ ਜਾ ਰਹੇ ਸਨ।

ਮਿਹਰਦੀਨ ਲੰਬੜਦਾਰ ਦਾ ਘਰ ਲਾਸ਼ਾਂ ਨਾਲ ਭਰਿਆ ਪਿਆ ਸੀ। ਉਸਦੀ ਇਕਲੌਤੀ ਮੁਟਿਆਰ ਧੀ ਚੌਂਕੇ ਦੇ ਓਟੇ ਕੋਲ਼ ਲੁੜ੍ਹਕੀ ਪਈ ਸੀ। ਰਾਤੀਂ ਕਿਸੇ ਧਾਵੀ ਨੇ ਬਰਛਾ ਉਸਦੀ ਛਾਤੀ ਦੇ ਆਰ-ਪਾਰ ਕਰ ਦਿੱਤਾ ਸੀ।

"ਓਏ ਹਰਾਮਜਾਦਿਓ! ਇਹ ਕੀ ਗ਼ਲਤੀ ਕਰਤੀ ਤੁਸਾਂ। ਵਾਰ ਕਰਨ ਲੱਗੇ ਚਿਹਰਾ-ਮੋਹਰਾ ਤਾਂ ਦੇਖ ਲਿਆ ਕਰੋ।" ਧੰਨੇ ਨੇ ਮੋਈ ਕੁੜੀ ਦੇ ਚਿਹਰੇ 'ਤੇ ਪੋਲਾ-ਪੋਲਾ ਹੱਥ ਫੇਰਿਆ। ਉਸਦੀ ਨਿਗਾਹ ਕੁਝ ਪਲ ਲਈ ਕੁੜੀ ਦੇ ਉਭਾਰਾਂ 'ਤੇ ਟਿਕੀ ਰਹੀ।

ਦੁਪਹਿਰੋਂ ਬਾਅਦ ਜੱਟਾਂ ਨੇ ਗੱਡਿਆਂ 'ਤੇ ਸਾਮਾਨ ਲੱਦ ਕੇ ਆਪੋ-ਆਪਣੇ ਪਿੰਡਾਂ ਵੱਲ ਮੋੜੇ ਪਾ ਦਿੱਤੇ ਸਨ। ਉਹਨਾਂ ਦੇ ਚਿਹਰਿਆਂ 'ਤੇ ਖ਼ੁਸ਼ੀ ਤੇ ਗੱਲਾਂ 'ਚ ਇਕ ਚਾਅ ਜਿਹਾ ਸੀ।

"ਰਾਤੀਂ ਫੇ ਕਿਹੜੇ ਪਿੰਡ ਨਿਉਂਦਾ ਆ?" ਬਠੁੱਲੇ ਵਾਲ਼ੇ ਜਗਤੇ ਨੇ ਜਿਆਣੀਏ ਸੰਤੇ ਨੂੰ ਪੁੱਛਿਆ।

"ਭੁੱਲੇਆਲ ਰਾਠਾਂ ਈ ਬਚਿਆ ਹੁਣ ਤਾਂ। ਖ਼ੜੀਆਂ ਮਾਲਦਾਰ ਸਾਮੀਆਂ ਆਂ ਓਸ ਪਿੰਡ। ਨਾਲ਼ੇ ਧੰਨੇ ਦਾ ਤਾਂ ਚੁੱਲ੍ਹੇ ਨਿਉਂਦਾ ਏ ਰਾਤੀਂ।" ਸੰਤਾ ਬੋਲਿਆ।

"ਉਹ ਕਿੱਦਾਂ ਸੰਤਿਆ।"

"ਮੀਏਂ ਦੀ ਤਿਤਲੀ ਨੂੰ ਤਾਂ ਲੈ ਗਿਆ ਮਿੰਦਰ। ਵੱਡੇ ਰਾਠ ਦੀਆਂ ਤਿੰਨ ਧੀਆਂ। ਇਕ ਤੋਂ ਇਕ ਚੜ੍ਹਦੀ। ਧੰਨੇ ਨੇ ਉਹਨਾਂ 'ਚੋ ਸੋਹਣੀ ਛਾਂਟ ਕੇ ਘਰ ਵਸੌਣਾ।" ਸੰਤੇ ਨੇ ਹੱਸ ਕੇ ਗੱਲ ਮੁਕਾਈ।

ਨਾਰੂ ਨੰਗਲ ਤੋਂ ਗਏ ਹਿੰਦੂ-ਸਿੱਖ ਦੂਸਰੇ ਦਿਨ ਵਾਪਸ ਪਰਤ ਆਏ। ਸੱਤੇ ਨੇ ਮੂਹਰੇ ਹੋ ਕੇ ਸਾਰੀਆਂ ਲਾਸ਼ਾਂ ਨੂੰ ਸਪੁਰਦ-ਏ-ਖ਼ਾਕ ਕੀਤਾ ਸੀ। ਮੀਏਂ ਦੀ ਦੇਹ 'ਤੇ ਮਿੱਟੀ ਪਾਉਂਦਿਆਂ ਉਸ ਦਾ ਸਿਰ ਚਕਰਾ ਗਿਆ ਸੀ।

"ਕਿੰਨਾ ਰੋਹਬ ਸੀ, ਕਿੰਨੀ ਟੌਹਰ, ਕਿੰਨੀ ਜ਼ਮੀਨ ਸੀ ਤੇ ਕਿੰਨੀ ਇੱਜ਼ਤ। ਬਸ ਏਡੀ ਕੁ ਖੇਡ ਆ ਜ਼ਿੰਦਗੀ ਦੀ। ਵਾਹ ਨੀ ਕੁਜਰਤੇ! ਮੰਨ ਗਏ ਤੇਰੇ ਰੰਗਾਂ ਨੂੰ।" ਉਸਦੀ ਅੱਖ 'ਚੋਂ ਟਪਕ ਕੇ ਅੱਥਰੂ ਟੋਏ 'ਚ ਪਏ ਮੀਏਂ ਦੀ ਹਿੱਕ 'ਤੇ ਜਾ ਡਿੱਗੇ ਸਨ।

ਹੌਲ਼ੀ-ਹੌਲ਼ੀ ਜਨੂੰਨੀ ਪਉਣਾਂ ਨੇ ਰੁਮਕਣਾ ਬੰਦ ਕਰ ਦਿੱਤਾ ਸੀ।

ਅੰਬਰ ਤਕ ਉੱਡੀ ਧੂੜ ਮੁੜ ਧਰਤੀ 'ਤੇ ਬੈਠ ਗਈ ਸੀ।

ਰੌਲ਼ਿਆਂ ਦੀ ਵੱਤਰ ਸਾਂਭਣ ਵਾਲ਼ੇ ਜੱਟਾਂ ਨੇ ਜ਼ਮੀਨ ਦੀ ਵੱਤਰ ਸਾਂਭਣ ਦੇ ਲਈ ਹਲ਼ਾਂ ਦੀਆਂ ਮੁੰਨੀਆਂ ਫੜ ਲਈਆਂ। ਲੁੱਟ ਦੇ ਮਾਲ ਨਾਲ਼ ਭਰੇ ਘਰਾਂ ਦਾ ਚਾਅ ਉਹਨਾਂ ਨੂੰ ਥੱਕਣ ਹੀ ਨਹੀਂ ਸੀ ਦਿੰਦਾ।

ਨਾਰੂ ਨੰਗਲ 'ਚ ਰਾਜਪੂਤਾਂ ਦੀਆਂ ਜ਼ਮੀਨਾਂ ਸਾਂਭਣ ਵਾਲ਼ੇ ਵੀ ਆਣ ਪਹੁੰਚੇ ਸਨ:

ਸਿਆਲਕੋਟੀਏ ਭਿੰਡਰ, ਕਲੇਰ ਤੇ ਬਾਜਵੇ। ਕੁਝ ਬਾਹਮਣ ਵੀ ਆਏ, ਜੱਟਾਂ ਵਾਂਗ ਹੀ ਖੇਤੀ ਕਰਨ ਵਾਲ਼ੇ ਤੇ ਪੂਰੇ ਖਰਾਂਟ। ਇਹਨਾਂ 'ਨਵਿਆਂ' ਦੀਆਂ ਤਾਂ ਕੁੜੀਆਂ ਹੀ ਸੈਣੀ ਤੇ ਲੁਬਾਣਿਆਂ ਦੇ ਮੁੰਡਿਆਂ ਨੂੰ ਖੰਘਣ ਤਕ ਨਾ ਦਿੰਦੀਆਂ।

'ਨਵਿਆਂ' ਦੀ ਬੋਲੀ, ਵੇਸ ਤੇ ਕੰਮਕਾਰ ਜੱਦੀ ਬਸ਼ਿੰਦਿਆਂ ਨੂੰ ਓਪਰੇ-ਓਪਰੇ ਤੇ ਅਨੋਖੇ ਲਗਦੇ।

"ਜਿਹੜੇ ਚਲੇ ਗਏ ਉਹ ਚੰਗੇ ਸੀ।" ਕੋਈ ਉਦਾਸ ਸੁਰ 'ਚ ਆਖਦਾ।

"ਸੱਚ ਆਖਿਆ, ਬਹੁਤ ਚੰਗੇ।" ਹਰ ਕੋਈ ਹੁੰਗਾਰਾ ਭਰਦਾ।

"ਸਾਲ਼ਿਆਂ ਰੌਲ਼ਿਆਂ ਨੇ ਚੰਗੇ-ਚੰਗੇ ਸਾਥੋਂ ਖੋਹ ਲਏ।" ਕੋਈ ਵਿਗੋਚੇ 'ਚ ਆਖਦਾ।

"...ਤੇ ਆਹ ਵੱਢ-ਖਾਣੇ ਸਾਡੇ ਪੱਲੇ ਪਾ ਦਿੱਤੇ।" ਕੋਈ ਦੂਸਰਾ ਕੁੜੱਤਣ ਨਾਲ਼ ਆਖਦਾ ਤਾਂ ਬਹੁਤੇ ਸਹਿਮਤੀ 'ਚ ਸਿਰ ਮਾਰਦੇ।

ਸਿਆਲਕੋਟੀਆਂ ਨੇ ਮਸਜਿਦ 'ਚ ਗੁਰੂ ਗ੍ਰੰਥ ਸਾਹਿਬ ਦੀ ਬੀੜ ਬਿਰਾਜਮਾਨ ਕਰ ਦਿੱਤੀ ਸੀ। ਲੁਹਾਰਾਂ ਤੇ ਲੁਬਾਣਿਆਂ ਦਾ ਗੁਰਦੁਆਰਾ ਪਹਿਲਾਂ ਤੋਂ ਸੀ। ਇਸ ਨਵੇਂ ਗੁਰਦੁਆਰੇ ਦਾ ਨਾਂ 'ਮਸਜਿਦ ਆਲ਼ਾ ਗੁਰਦੁਆਰਾ' ਪੈ ਗਿਆ।

ਤੁਰ ਗਿਆਂ ਦੀਆਂ ਨਿਸ਼ਾਨੀਆਂ ਤੇ ਨਾਵਾਂ ਨੂੰ ਮੇਟਣਾ ਏਡਾ ਸੌਖਾ ਨਹੀਂ ਸੀ। ਨਾ ਤਾਂ ਜ਼ੁਬਾਨਾਂ ਤੋਂ ਜ਼ਿਕਰ ਟੁੱਟਦੇ ਸਨ ਤੇ ਨਾ ਹੀ ਚੇਤਿਆਂ 'ਚੋਂ ਸੂਰਤਾਂ ਖੁਰਦੀਆਂ ਸਨ।

ਸੰਤਾ ਸਿੰਘ ਕਈ ਵਾਰ ਉਲ਼ਾਂਭਾ ਦਿੰਦਿਆਂ ਆਖਦਾ ਕਿ ਮੀਏਂ ਵਾਲ਼ੇ ਖੇਤਾਂ ਨੂੰ ਉਸ ਵਾਲ਼ੇ ਮੁਰੱਬੇ ਆਖਿਆ ਜਾਵੇ। ਇਸ ਤਰ੍ਹਾਂ ਦਾ ਗਿਲਾ ਕੌੜਾ ਮੱਲ ਝਾਂਗੀ ਨੂੰ ਵੀ ਸੀ ਕਿ ਉਸਦਾ ਘਰ ਹਾਲੇ ਦਿਲਸ਼ਾਦ ਵਾਲ਼ਾ ਚੁਬਾਰਾ ਸੀ। ਸ਼ੇਰ ਮੁਹੰਮਦ ਵਾਲ਼ੀ ਹਵੇਲੀ ਚਾਰ ਦਹਾਕਿਆਂ ਬਾਅਦ ਵੀ ਚੰਨਣ ਸਿੰਘ ਬਾਜਵੇ ਦੇ ਨਾਂ ਨਾਲ਼ ਨਹੀਂ ਸੀ ਜੁੜੀ। ਸੁੱਖੂ ਬਾਹਮਣ ਦੇ ਵਿਹੜੇ 'ਚ ਖੜ੍ਹੀ ਨਿੰਮ ਅੱਜ ਵੀ ਮੁਸਤਫੇ ਵਾਲ਼ੀ ਨਿੰਮ ਸੀ। "ਚਾਲ਼ੀ ਸਾਲ ਹੋ ਗਏ ਇਹਦੀ ਛਾਂ ਮਾਣਦਿਆਂ, ਇਹ ਸਾਡੀ ਨਹੀਂ ਜੇ ਹੋਈ," ਸੁੱਖੂ ਬਾਹਮਣ ਦਾ ਮੁੰਡਾ ਦੁਖੀ ਮਨ ਨਾਲ਼ ਆਖਦਾ। ਇਵੇਂ ਹੀ 'ਮੀਏਂ ਵਾਲ਼ੀ ਕੋਠੀ' ਤੇ 'ਹਕੀਮ ਦੀ ਦੁਕਾਨ' ਅੱਜ ਵੀ ਲੋਕਾਂ ਦੀ ਜ਼ੁਬਾਨ 'ਤੇ ਚੜ੍ਹੇ ਹੋਏ ਸਨ।

ਇਹਨਾਂ ਦਿਨਾਂ ਦੀ ਗੱਲ ਹੈ।

ਗਰਮੀਆਂ ਦੀ ਰੁੱਤ ਦੀ ਸ਼ੁਰੂਆਤ ਸੀ। ਨਾਰੂ ਨੰਗਲ ਦੇ ਅੰਬਾਂ ਨੂੰ ਬੂਰ ਪੈ ਰਿਹਾ ਸੀ।

ਇਕ ਸ਼ਾਮ, ਅੱਡੇ 'ਤੇ ਇਕ ਵੱਖਰੀ ਜਿਹੀ ਦਿੱਖ ਵਾਲ਼ਾ ਓਪਰਾ ਜਿਹਾ ਵਿਅਕਤੀ ਮਿੰਨੀ ਬੱਸ ਤੋਂ ਉੱਤਰਿਆ। ਉਸਦੇ ਹੱਥ 'ਚ ਸੂਟਕੇਸ ਸੀ। ਲੰਬਾ ਕੱਦ, ਪਤਲਾ ਸਰੀਰ, ਕਤਰੀ ਹੋਈ ਬੱਗੀ ਦਾੜ੍ਹੀ, ਗੋਰਾ-ਨਿਛੋਹ ਰੰਗ ਤੇ ਮੋਟੀਆਂ-ਕਾਲ਼ੀਆਂ ਅੱਖਾਂ ਵਾਲੇ ਇਸ ਸ਼ਖਸ ਨੇ ਚਿੱਟੀ ਪੱਗ ਤੇ ਸਲਵਾਰ-ਕਮੀਜ਼ ਪਾਈ ਹੋਈ ਸੀ। ਇਹ ਜਦੋਂ ਪਿੰਡ ਦੇ ਬਾਜ਼ਾਰ 'ਚ ਆਇਆ ਤਾਂ ਹਰ ਕੋਈ ਹੈਰਾਨੀ-ਭਰੇ ਧਿਆਨ ਨਾਲ਼ ਵੇਖ ਰਿਹਾ ਸੀ।

ਆਲ਼ੇ-ਦੁਆਲ਼ੇ ਨੂੰ ਗਹੁ ਨਾਲ਼ ਵੇਖ ਕੇ ਤੁਰਦਾ ਉਹ ਇਕ ਦੁਕਾਨ ਮੂਹਰੇ ਰੁਕ ਗਿਆ। ਦੁਕਾਨਦਾਰ ਮੁੰਡੇ ਨੇ ਉਸਨੂੰ ਗਾਹਕ ਸਮਝਦਿਆਂ ਆਵਾਜ਼ ਦਿੱਤੀ।

ਉਹ ਉਦਾਸ ਚਿਹਰਾ ਲਈ ਥੱਕੇ ਜਿਹੇ ਕਦਮਾਂ ਨਾਲ਼ ਦੁਕਾਨ ਦਾ ਦਰ ਲੰਘ ਗਿਆ।

"ਉਹੀ ਲਕੜੀ ਦਾ ਬੂਹਾ, ਉਹੀ ਕੰਧਾਂ ਤੇ ਉਹੀ ਰੋਸ਼ਨਦਾਨ, ਪਰ ਇਨਸਾਨ ਬਦਲ ਗਏ।"

ਇਹ ਸੋਚਦਿਆਂ ਉਸ ਦੀਆਂ ਅੱਖਾਂ ਛਲਕ ਪਈਆਂ।

"ਦੱਸੋ ਜੀ ਕੀ ਚਾਹੀਦੈ ?"

ਉਸਨੂੰ ਹਮੇਸ਼ਾਂ ਦੇ ਲਈ ਆਪਣਾ ਪਿੰਡ ਚਾਹੀਦਾ ਸੀ; ਆਪਣਾ ਨਾਰੂ ਨੰਗਲ।

"ਕੀ ਵਿਖਾਵਾਂ ?" ਮੁੰਡੇ ਨੇ ਕੱਪੜਿਆਂ ਦੇ ਥਾਨ ਨੂੰ ਹੱਥ ਪਾਉਂਦਿਆਂ ਪੁੱਛਿਆ।



ਉਹ ਵੇਖਣਾ ਚਾਹੁੰਦਾ ਸੀ ਉਹ ਸਾਰੇ ਚਿਹਰੇ ਜਿਨ੍ਹਾਂ ਨੂੰ ਵੇਖੇ ਬਗ਼ੈਰ ਵਕਤ ਨਹੀਂ ਸੀ ਗੁਜ਼ਰਦਾ।

"ਕੁਝ ਤਾਂ ਲਵੋ ਤੁਹਾਡੀ ਆਪਣੀ ਦੁਕਾਨ ਏਂ।"

ਉਸ ਦੇ ਦਿਲ ਦਾ ਰੁੱਗ ਭਰਿਆ ਗਿਆ। ਉਹ ਦੁਕਾਨ 'ਚੋਂ ਨਿਕਲ਼ ਕੇ ਤੇਜ਼-ਤੇਜ਼ ਕਦਮਾਂ ਨਾਲ਼ ਸੱਤੇ ਦੇ ਘਰ ਵੱਲ ਤੁਰ ਪਿਆ।

"ਅੱਲਾ ਕਰੇ ਉਹ ਜਿਉਂਦਾ ਹੋਵੇ।" ਹਰ ਕਦਮ ਨਾਲ਼ ਉਸਦੇ ਦਿਲ ਦੀ ਧੜਕਣ ਤੇਜ਼ ਹੋ ਰਹੀ ਸੀ। ਸੱਤੇ ਕੇ ਕਾਰਖਾਨੇ ਵਾਲ਼ੀ ਥਾਂ 'ਤੇ ਆਟੇ ਵਾਲ਼ੀ ਚੱਕੀ ਚੱਲ ਰਹੀ ਸੀ। ਸਾਹਮਣਲੇ ਤੌੜ 'ਚ ਖੜ੍ਹੇ ਸ਼ਹਿਤੂਤ ਦੀ ਛਾਂਵੇਂ ਡੱਠੇ ਅਲ੍ਹਾਣੇ ਮੰਜੇ 'ਤੇ ਪਿਆ ਬਜ਼ੁਰਗ ਕਿਸੇ ਡੂੰਘੀ ਸੋਚ 'ਚ ਉਤਰਿਆ ਪਿਆ ਸੀ। ਆਉਣ ਵਾਲ਼ਾ ਕੁਝ ਦੇਰ ਸਿਰ੍ਹਾਣੇ ਖੜ੍ਹ ਕੇ ਉਸਨੂੰ ਪਛਾਣਦਾ ਰਿਹਾ।

"ਸੱਤਿਆ!" ਉਹ ਮੰਜੇ 'ਤੇ ਥੋੜ੍ਹਾ ਝੁਕਦਿਆਂ ਬੋਲਿਆ।

"ਕੌਣ ?" ਐਨਕ ਦੇ ਮੋਟੇ ਸ਼ੀਸ਼ਿਆਂ 'ਚੋਂ ਦੀ ਝਾਕਦਾ ਸੱਤਾ ਉਠ ਕੇ ਬੈਠ ਗਿਆ।

"ਉਹ ਏਡੀ ਛੇਤੀਂ ਭੁੱਲ ਗਿਆਂ ਲੁਹਾਰਾ, ਸਾਨੂੰ ਹੱਥੀਂ ਰੁਖਸਤ ਕਰਕੇ।"

ਇਹ ਗੱਲ ਸੁਣਕੇ ਸੱਤਾ ਉਠ ਖੜ੍ਹਾ ਹੋ ਗਿਆ।

"ਬੱਲੇ ਬਈ ਬੱਲੇ! ਫਜ਼ਲਿਆ ਤੂੰ ? ਆਹ ਤਾਂ ਕਮਾਲਾਂ ਹੋ ਗਈਆਂ ਯਾਰਾ। ਮੈਂ ਤਾਂ ਆਸ ਈ ਮੁਕਾ ਛੱਡੀ ਸੀ।" ਸੱਤੇ ਨੇ ਫਜ਼ਲੇ ਨੂੰ ਕਲਾਵੇ 'ਚ ਲੈ ਲਿਆ। ਉਹ ਚੁੱਪ-ਚਾਪ ਖੜ੍ਹੇ ਰਹੇ। ਉਹਨਾਂ ਦੀਆਂ ਅੱਖਾਂ 'ਚੋਂ ਅੱਥਰੂ ਕਿਰਦੇ ਰਹੇ। ਜਦੋਂ ਉਹਨਾਂ ਦੀਆਂ ਬਾਹਵਾਂ ਖੁੱਲ੍ਹੀਆਂ ਤਾਂ ਇਕ ਨਿੱਕੀ ਜਿਹੀ ਭੀੜ ਉਹਨਾਂ ਦੇ ਦੁਆਲ਼ੇ ਜੁੜੀ ਪਈ ਸੀ। ਬੱਚਿਆਂ ਨੇ ਗਲ਼ੀਆਂ 'ਚ ਰੌਲ਼ਾ ਪਾਉਣਾ ਸ਼ੁਰੂ ਕਰ ਦਿੱਤਾ ਸੀ।

"ਚੱਕੀ ਆਲ਼ਿਆਂ ਦੇ ਇਕ ਸਲਵਾਰ ਵਾਲ਼ਾ ਭਾਈ ਆਇਆ।"

"ਪਿੰਡ 'ਚ ਇਕ ਮੁਸਲਮਾਨ ਆਇਆ।"

"ਲੁਹਾਰਾਂ ਦੇ ਪਾਕਿਸਤਾਨੀ ਆਇਆ।"

ਰਾਤ ਤਕ ਚੱਕੀ 'ਤੇ ਇਕ ਮੇਲਾ ਜਿਹਾ ਲੱਗਿਆ ਰਿਹਾ। ਲੋਕ ਆਉਂਦੇ ਰਹੇ ਜਾਂਦੇ ਰਹੇ। ਹਾਲ-ਚਾਲ ਪੁੱਛਦੇ ਰਹੇ, ਦੱਸਦੇ ਰਹੇ।...ਤੇ ਫਜ਼ਲੇ ਨੂੰ ਘਰ ਆਉਣ ਦਾ ਨਿਉਂਦਾ ਦਿੰਦੇ ਰਹੇ।

"ਫਿਕਰ ਨਾ ਕਰੋ ਭਰਾਵੋ। ਮੈਂ ਪੰਜ-ਸੱਤ ਦਿਨ ਇੱਥੇ ਈ ਆਂ। ਅਸੀਂ ਰੋਜ਼ ਮਿਲ਼ਾਂਗੇ। ਰੱਜ-ਰੱਜ ਗੱਲਾਂ ਕਰਾਂਗੇ। ਇਹ ਮੇਰਾ ਆਪਣਾ ਗਰਾਂ ਆਂ। ਮੈਂ ਹਰ ਘਰ ਆਵਾਂਗਾ।" ਫਜ਼ਲਾ ਹਰੇਕ ਨੂੰ ਇਹੋ ਜਿਹਾ ਜਵਾਬ ਦਿੰਦਾ ਰਿਹਾ। ਸੱਤਾ ਤੇ ਫਜ਼ਲਾ ਵੱਡੀ ਰਾਤ ਤਕ ਗੱਲਾਂ ਕਰਦੇ ਰਹੇ। ਫਜ਼ਲੇ ਨੇ ਪੂਰੀ ਵਿਥਿਆ ਸੁਣਾਈ। ਦੁੱਖ, ਸੰਤਾਪ ਤੇ ਗ਼ੁਰਬਤ ਦੀ ਭਰੀ ਵਿਥਿਆ। ਚੱਕ ਸਾਦੂ ਕੈਂਪ ਤੋਂ ਲਾਹੌਰ ਤਕ ਦੇ ਸਫਰ ਦੌਰਾਨ, ਮੌਤ ਦੇ ਕੀਤੇ ਨੰਗੇ ਦਰਸ਼ਣਾਂ ਦੀ ਵਿਥਿਆ। ਬਿਗਾਨੀ ਥਾਂ ਤੇ ਬਿਗਾਨੇ ਲੋਕਾਂ 'ਚ ਨਵੇਂ ਸਿਰਿਓਂ ਜ਼ਿੰਦਗੀ ਸ਼ੁਰੂ ਕਰਨ ਦੀ ਵਿਥਿਆ। ਉਸਨੇ ਕਈ ਵਾਰ ਅੱਖਾਂ ਪੂੰਝੀਆਂ। ਫਿਰ ਇਕ ਲੰਮੀ ਚੁੱਪ ਦੇ ਬਾਅਦ ਉਹ ਮਾਣ ਜਿਹੇ 'ਚ ਬੋਲਿਆ, "ਹੁਣ ਲਾਹੌਰ ਦੇ ਵਧੀਆ ਬਾਜ਼ਾਰ 'ਚ ਆਪਣੀ ਦੁਕਾਨ ਆ ਸੱਤਿਆ। ਦੋਹਾਂ ਮੁੰਡਿਆਂ ਨੇ ਬੜਾ ਸੋਹਣਾ ਕੰਮ ਸੰਭਾਲ਼ ਲਿਆ ਆ। ਧੀ ਆਪਣੇ ਘਰ ਆ। ਬੜੀ ਖੁਸ਼ ਆ। ਚਾਰ ਰੁਪਏ ਵੀ ਆ ਸੁੱਖ ਨਾਲ਼। ਥੋੜ੍ਹਾ ਆਰਾਮ ਵੀ ਮਿਲ਼ਿਆ ਅੱਲਾ ਦੇ ਕਰਮ ਨਾਲ਼।"

"ਹਕੀਮੀ ਨਹੀਂ ਕਰਦੇ ਫੇ ਅੱਜਕੱਲ੍ਹ।"

"ਐਵੇਂ ਮਾੜੀ-ਮੋਟੀ। ਮਲ੍ਹਮ ਤਾਂ ਮੈਂ ਹੁਣ ਵੀ ਬਣਾਉਂਦਾਂ। ਬੜੀ ਦੂਰੋਂ-ਦੂਰੋਂ ਆਉਂਦੇ ਆ ਲੋਕ ਜ਼ਖਮ ਲੈ ਕੇ। ਸੱਤਿਆ, ਇਕ ਦੋ ਡਾਕਟਰ ਤਾਂ ਬੜੇ ਈ ਪਿੱਛੇ ਪਇਓ ਆ। ਲੱਖਾਂ ਰੁਪਈਆਂ ਦਾ ਲਾਲਚ ਦਿੰਦੇ ਆ ਅਖੇ ਮਲ੍ਹਮ ਦਾ ਨੁਸਖਾ ਦੇ ਦਿਓ। ਲੋਕਾਂ ਦੀ ਛਿੱਲ ਲਾਹੁਣੀ ਚਾਹੁੰਦੇ ਆ। ਵਪਾਰੀ ਲੋਕ!"

ਸੱਤਾ ਮੁਸਕਰਾ ਪਿਆ।

"ਪੰਜ-ਸੱਤ ਮਲ੍ਹਮ ਦੀਆਂ ਡੱਬੀਆਂ ਮੈਂ ਪਿੰਡ ਵਾਸੀਆਂ ਲਈ ਵੀ ਲੈ ਕੇ ਆਇਆਂ।"

ਇਹ ਕਹਿ ਕੇ ਫਜ਼ਲਾ ਹਲਕਾ ਜਿਹਾ ਹੱਸ ਪਿਆ, ਪਰ ਸੱਤੇ ਦੀਆਂ ਅੱਖਾਂ ਛਲਕ ਪਈਆਂ। ਉਹ ਸੋਚਦਾ ਰਿਹਾ ਸੀ ਕਿ ਪੰਜ-ਸੱਤ ਡੱਬੀਆਂ ਨਾਲ ਕੀ ਬਣਨਾਂ ? ਜ਼ਖਮਾਂ ਨਾਲ ਤਾਂ ਦਿਲ ਭਰੇ ਪਏ ਆ। ਗੁਰੂ-ਘਰ 'ਤੇ ਹਮਲਾ, ਦਿੱਲੀ ਦੀ ਕਤਲੋਗਾਰਤ, ਨਿਰਦੋਸ਼ ਹਿੰਦੂਆਂ ਦੇ ਕਤਲ ਤੇ ਝੂਠੇ ਪੁਲਸ ਮੁਕਾਬਲੇ...। ਫਜ਼ਲਾ ਤਾਂ ਮਲ੍ਹਮ ਬਣਾਉਂਦਾ ਥੱਕ ਜਾਏ। ਇਹਨੂੰ ਕੀ ਪਤਾ ਕਿ ਕਿੰਨਾ ਜ਼ਖਮੀ ਹੋਇਆ ਪਿਆ ਏ ਪੰਜਾਬ। ਪੰਜਾਬ ਕਾਹਨੂੰ ਪੂਰੇ ਦੇਸ਼ ਤੇ ਸੰਸਾਰ ਦਾ ਇਹੋ ਹਾਲ ਆ।

ਅਗਲੀ ਸਵੇਰ ਫਜ਼ਲਾ ਸੂਰਜ ਉੱਗਣ ਤੋਂ ਪਹਿਲਾਂ ਹੀ ਘਰੋਂ ਨਿਕਲ ਤੁਰਿਆ। ਉਹ ਹਰ ਘਰ ਦਾ ਮਹਿਮਾਨ ਸੀ। ਉਸ ਨੂੰ ਦਰਾਂ 'ਤੇ ਤੇਲ ਚੁਆ ਕੇ ਅੰਦਰ ਲੰਘਾਇਆ ਜਾਂਦਾ। ਮੰਜੇ ਉੱਤੇ ਅਣਲੱਗ ਚਾਦਰ ਵਿਛਾਈ ਜਾਂਦੀ। ਮਰਦ ਜ਼ਰੂਰੀ ਤੋਂ ਜ਼ਰੂਰੀ ਕੰਮ ਛੱਡ ਕੇ ਉਸ ਕੋਲ ਬੈਠੇ ਰਹਿੰਦੇ। ਵਧੀਆ ਤੋਂ ਵਧੀਆ ਪਕਵਾਨ ਪਰੋਸੇ ਜਾਂਦੇ।

ਅਤਿ-ਸਤਿਕਾਰ ਦੀਆਂ ਇਹਨਾਂ ਘੜੀਆਂ 'ਚ ਫਜ਼ਲੇ ਨੂੰ ਨਾ ਚਾਹੁੰਦੇ ਹੋਏ ਵੀ ਉਹ ਮਨਹੂਸ ਰਾਤ ਯਾਦ ਆ ਜਾਂਦੀ, ਜਦ ਉਸਨੂੰ ਇਸ ਜਾਨ ਤੋਂ ਪਿਆਰੇ ਪਿੰਡ ਤੋਂ ਜਾਨ ਬਚਾ ਕੇ ਭੱਜਣਾ ਪਿਆ ਸੀ। "ਵਾਹ ਓਏ ਸਮਿਆਂ ਤੇਰੇ ਰੰਗ।" ਇਹ ਸੋਚਦਿਆਂ ਉਸਦੀਆਂ ਅੱਖਾਂ 'ਚ ਅੱਥਰੂਆਂ ਦੀ ਇਕ ਹਲਕੀ ਜਿਹੀ ਪਰਤ ਉਭਰ ਆਉਂਦੀ।

"ਮਾਫ ਕਰੀਂ, ਬਸ ਸਮਿਆਂ ਤੇ ਦੁੱਖਾਂ ਦੀਆਂ ਮਜਬੂਰੀਆਂ ਸੀ। ਮੈਂ ਆਖਰੀ ਸਮੇਂ ਤੇਰੇ ਨਾਲ ਕੁਝ ਵੀ ਨਹੀਂ ਸਾਂ ਬੋਲ ਸਕਿਆ। ਉਹ ਮੰਜ਼ਰ ਮੈਂ ਕਦੇ ਵੀ ਨਾ ਭੁਲਾ ਸਕਿਆ। ਤੂੰ ਮੈਨੂੰ ਉਵੇਂ ਦਿਸਦਾ ਰਿਹਾ, ਗੱਡੇ ਕੋਲ ਖੜ੍ਹਾ।" ਕਰਮੂ ਸੈਣੀ ਬੱਚਿਆਂ ਵਾਂਗ ਹਟਕੋਰੇ ਭਰਨ ਲੱਗ ਪਿਆ ਸੀ।

"ਕਿੰਨੇ ਦਿਨਾਂ ਪਿੱਛੋਂ ਮੁੜੇ ਸੀ ਫੇ ਉਦੋਂ ?" ਫਜ਼ਲੇ ਨੇ ਗੱਲ ਹੋਧਰੇ ਪਾਉਂਦਿਆਂ ਪੁੱਛਿਆ ਸੀ।

"ਦੂਜੇ ਈ ਦਿਨ।"

"ਦੇਖ ਲੈ ਕਰਮੂਆਂ ਅਸੀਂ ਚਾਲ੍ਹੀ ਸਾਲ ਕੱਟ ਲਏ। ਬਸ ਮੈਂ ਜਾਂ ਮੇਰਾ ਰੱਬ ਈ ਜਾਣਦਾ ਕਿੱਦਾਂ।" ਫਜ਼ਲੇ ਦਾ ਗੱਚ ਭਰ ਆਇਆ।

ਰਾਤ ਜਦੋਂ ਸੱਤਾ ਤੇ ਫਜ਼ਲਾ ਮੰਜਿਆਂ 'ਤੇ ਲੰਮੇ ਪੈ ਗਏ ਤਾਂ ਫਜ਼ਲੇ ਨੇ ਪੁੱਛਿਆ, "ਸੱਤਿਆ ਉਹ ਕਿਹੜੀ ਗੱਲ ਸੀ, ਜਿਨ੍ਹੇ ਜਾਨ ਤੋਂ ਪਿਆਰੇ ਮਿੱਤਰਾਂ ਨੂੰ ਜਾਨ ਦੇ ਦੁਸ਼ਮਣ ਬਣਾ ਦਿੱਤਾ ਸੀ।"

ਸੱਤਾ ਕੁਝ ਦੇਰ ਸੋਚਦਾ ਰਿਹਾ।

"ਬਸ ਕਮ-ਅਕਲੀ ਈ ਆਖ ਲੈ। ਕਈ ਚੀਜ਼ਾਂ ਈ ਰਲ਼ ਜਾਂਦੀਆਂ, ਜਦੋਂ ਬੰਦੇ ਦੀ ਬੁੱਧ ਭ੍ਰਿਸ਼ਟ ਹੋਣੀ ਹੋਵੇ।"

"ਐਂ ਕਰ ਤੂੰ ਆਪਣੇ ਬਾਰੇ ਈ ਦੱਸ। ਤੂੰ ਕਿਉਂ ਤੁਰ ਗਿਆ ਸੀ ਛਵ੍ਹੀਆਂ ਚੰਡਣ ?"

ਸੱਤਾ ਧੁਰ ਅੰਦਰ ਤਕ ਕੰਬ ਗਿਆ। ਫਜ਼ਲੇ ਕੋਲੋਂ ਅਜਿਹੇ ਪ੍ਰਸ਼ਨ ਦੀ ਆਸ ਉਸਨੂੰ ਬਿਲਕੁਲ ਹੀ ਨਹੀਂ ਸੀ। ਉਹ ਕੁਝ ਦੇਰ ਅਤੀਤ ਦੇ ਧੁੰਦਲਕੇ 'ਚੋਂ ਖਿੱਲਰੇ ਹੋਏ ਵੇਰਵੇ ਇਕੱਠੇ ਕਰਦਾ ਰਿਹਾ। ਫਿਰ ਉਹ ਹਲਕਾ ਜਿਹਾ ਖੰਘ ਕੇ ਬੋਲਿਆ, "ਲੈ ਕੇ ਤਾਂ ਉਹ ਹੋਰ ਬਹਾਨੇ ਗਏ ਸੀ। ਗੁਰੂਆਂ ਤੇ ਸਿੰਘਾਂ 'ਤੇ ਮੁਸਲਮਾਨਾਂ ਦੇ ਜ਼ੁਲਮਾਂ ਤੇ ਜ਼ਿਆਦਤੀਆਂ ਦੇ ਕਿੱਸੇ ਸੁਣਾ ਕੇ ਜਜ਼ਬਾਤੀ ਜਿਹੇ ਕਰ ਲਿਆ। ਬਸ ਮੈਂ ਅੰਨ੍ਹਾ ਜਿਹਾ ਹੋ ਗਿਆ ਸੀ ਐਵੇਂ।" ਉਹ ਚੁੱਪ ਕਰਕੇ ਫਜ਼ਲੇ ਦੇ ਹੁੰਗਾਰੇ ਦੀ ਉਡੀਕ ਕਰਨ ਲੱਗਾ। ਫਜ਼ਲਾ ਕੁਝ ਨਾ ਬੋਲਿਆ।

"ਜਦੋਂ ਮੇਰੇ ਸੱਟ ਵੱਜੀ ਤਾਂ ਕੌਮ ਦੇ ਸਰਦਾਰਾਂ ਕੋਲੋਂ ਇਕ ਲੀਰ ਵੀ ਨਾ ਸਰੀ। ਮੇਰੀ ਹੀ ਪੱਗ ਸਿਰ ਤੋਂ ਲਾਹ ਕੇ ਲਪੇਟ ਦਿੱਤੀ। ਲੈਕੇ ਤਾਂ ਘੋੜੀ 'ਤੇ ਗਏ ਸੀ, ਨਕਾਰਾ ਹੋ ਗਿਆ ਤਾਂ ਉਵੇਂ ਤੋਰ ਦਿੱਤਾ ਪੀੜ ਨਾਲ ਕਰਾਹੁੰਦੇ ਨੂੰ। ਸਾਰੀ ਵਾਟ ਲਹੂ ਨੁੱਚੜਦਾ ਰਿਹਾ, ਮੈਂ ਕਰਾਹੁੰਦਾ ਰਿਹਾ।" ਸੱਤਾ ਕਾਫੀ ਦੇਰ ਚੁੱਪ ਰਿਹਾ।

"ਜਦੋਂ ਚਾਚੇ ਨੇ ਭਾਈਚਾਰੇ ਤੋਂ ਚੋਰੀ-ਚੋਰੀ ਆਣਕੇ ਮੇਰੇ ਮਲ੍ਹਮ-ਪੱਟੀ ਕੀਤੀ ਤਾਂ ਮੈਨੂੰ ਭਾਈ



ਘਨਈਆ ਜੀ ਯਾਦ ਆਏ। ਚਾਚਾ ਮੈਨੂੰ ਗੁਰੂ ਦਾ ਸੱਚਾ ਸਿੰਘ ਲੱਗਿਆ। ਜੇ ਚਾਚੇ ਦੇ ਬਰੋਬਰ ਧੰਨਾ ਸਿੰਘ ਜਿਹੇ 'ਸਿੱਖ' ਤੱਕੜੀ 'ਚ ਪਾ ਕੇ ਤੋਲੇ ਜਾਂਦੇ ਤਾਂ ਸੱਚੀਂ ਹਲਕੇ ਪੈ ਜਾਂਦੇ।" ਸੱਤੇ ਦੇ ਬੋਲ ਭਾਰੇ ਹੋ ਗਏ।

ਫਜ਼ਲੇ ਨੂੰ ਅੱਬਾ ਯਾਦ ਆਇਆ ਜੋ ਨੇੜੇ ਹੀ ਕਿਤੇ ਕਿਸੇ ਕਬਰ 'ਚ ਸੁੱਤਾ ਪਿਆ ਸੀ। ਉਹ ਮਾਣ ਨਾਲ ਭਰ ਗਿਆ। ਦੂਜੀ ਸਵੇਰ ਅੱਖ ਖੁੱਲ੍ਹਦੇ ਸਾਰ ਹੀ ਫਜ਼ਲੇ ਨੇ ਸੱਤੇ ਕੋਲੋਂ ਪੁੱਛਿਆ, "ਮੀਏਂ ਦਾ ਤਾਂ ਸਾਰਾ ਪਰਿਵਾਰ ਈ ਮਾਰਿਆ ਗਿਆ ਸੀ ਨਾ ?"

"ਨਹੀਂ।" ਇਸ ਨਿੱਕੇ ਜਿਹੇ ਜਵਾਬ ਨੇ ਫਜ਼ਲੇ ਦਾ ਦਿਲ ਕੰਬਾ ਦਿੱਤਾ।

"ਮੀਆਂ ਤੇ ਬੇਗਮ ਤਾਂ ਮਾਰੇ ਗਏ ਸਨ। ਨਫੀਸਾਂ ਹੈਗੀ ਆ। ਚੱਬੇਵਾਲ ਵਸਦੀ ਆ ਕਿਸੇ ਜੱਟ ਦੇ।" ਸੱਤੇ ਨੇ ਸਹਿਜ-ਭਾਵ ਹੀ ਕਿਹਾ ਸੀ, ਪਰ ਫਜ਼ਲੇ ਦੇ ਦਿਲ ਦਾ ਰੁੱਗ ਭਰਿਆ ਗਿਆ। ਉਹ ਉੱਠ ਕੇ ਬੈਠ ਗਿਆ ਤੇ ਠੰਢਾ ਹਉਕਾ ਭਰਦਿਆਂ ਬੋਲਿਆ, "ਸੱਤਿਆ ਮੈਂ ਮਿਲਣਾ ਚਾਹੁੰਦਾ ਆਂ ਨਫੀਸਾਂ ਨੂੰ।" ਸੱਤੇ ਨੇ ਆਪਣੇ ਪੁੱਤਰ ਅਮੋਲਕ ਸਿੰਘ ਨੂੰ ਆਵਾਜ਼ ਮਾਰ ਕੇ ਕੋਲ ਬਿਠਾ ਲਿਆ। ਅਮੋਲਕ ਚੱਬੇਵਾਲ ਨੇੜਲੇ ਕਿਸੇ ਪਿੰਡ ਦੇ ਸਕੂਲ 'ਚ ਸਾਇੰਸ ਮਾਸਟਰ ਸੀ।

"ਕਾਕਾ ਧਿਆਨ ਨਾਲ ਸੁਣ। ਚੱਬੇਆਲ ਦੇ ਲਹਿੰਦੇ ਪਾਸੇ, ਚੌਧਰੀ ਸਰਦਾਰੇ ਦੇ ਘਰ ਕੋਲ, ਜਿੱਥੇ ਪੰਡਤਾਂ ਦੀ ਛੱਤੀਉ ਖੂਹੀ ਆ, ਉਹਦੇ ਸੱਜੇ ਹੱਥ, ਡੇਕ ਆਲ਼ੇ ਘਰ ਜਾਣਾ ਆ ਤੂੰ। ਮਿੰਦਰ ਸਿੰਘ ਜੱਟ ਦਾ ਘਰ ਆ ਉਹ। ਉਹਦੇ ਘਰੋਂ ਆ ਨਫੀਸਾਂ। ਏਸ ਪਿੰਡ ਦੀ ਧੀ। ਸੱਚ ਕੋਈ ਹੋਰ ਨਾਂ ਰੱਖਿਆ ਹੋਣਾਂ ਉਹਨੇ। ਉਹਨੂੰ ਆਖੀਂ, ਫਜ਼ਲਾ ਆਇਆ, ਹਕੀਮਾਂ ਦਾ, ਪਾਕਿਸਤਾਨੋਂ, ਤੈਨੂੰ ਮਿਲਣਾ ਚਾਹੁੰਦਾ। ਸਾਇਕਲ ਪਿੱਛੇ ਬਿਠਾਲ ਲਿਆਈਂ, ਜੇ ਮੰਨੇ ਤਾਂ।"

ਦੁਪਹਿਰੋਂ ਬਾਅਦ ਦੱਸੀਆਂ ਨਿਸ਼ਾਨੀਆਂ ਮੇਲਦਾ ਅਮੋਲਕ ਧਰੇਕ ਵਾਲ਼ੇ ਘਰ ਅੱਗੇ ਪਹੁੰਚ ਗਿਆ। ਧਰੇਕ ਛਾਵੇਂ ਡੱਠੇ ਮੰਜੇ 'ਤੇ ਇਕ ਬਜ਼ੁਰਗ ਆਦਮੀ ਬਿਮਾਰਾਂ ਵਾਂਗ ਨਿਢਾਲ ਪਿਆ ਸੀ। ਨੇੜਲੀ ਮੰਜੀ 'ਤੇ ਬੈਠੀ ਔਰਤ ਉਸਨੂੰ ਪੱਖੀ ਝੱਲ ਰਹੀ ਸੀ।

ਦਸਤਕ ਸੁਣਦਿਆਂ ਉਹ ਉਠ ਪਈ ਤੇ ਦਰਾਂ ਵੱਲ ਆਉਂਦਿਆਂ ਬੋਲੀ, "ਕੌਣ ਆ ਵ ਭਾਈ ?" ਉਚੀ-ਲੰਬੀ, ਤਿੱਖੇ ਨੈਣ-ਨਕਸ਼ਾਂ, ਮੋਟੀਆਂ ਨੀਲੀਆਂ ਅੱਖਾਂ, ਗੋਰੇ ਨਿਛੋਹ ਰੰਗ ਤੇ ਗੱਠਵੇਂ ਸਰੀਰ ਵਾਲੀ ਕੋਈ ਪਚਵੰਜਾ-ਸੱਠ ਸਾਲਾਂ ਦੀ ਔਰਤ ਦਰਾਂ 'ਚ ਆਣ ਖੜ੍ਹੀ ਹੋਈ।

"ਤੁਹਾਡਾ ਈ ਨਾਂ ਨਫੀਸਾਂ ਆ ਬੀਬੀ ਜੀ ?" ਇਸ ਸਵਾਲ ਨੇ ਔਰਤ ਨੂੰ ਕੰਬਾ ਕੇ ਰੱਖ ਦਿੱਤਾ।

"ਨਾ ਪੁੱਤਰਾ ਮੈਂ ਤਾਂ ਜੋਗਿੰਦਰ ਕੌਰ ਆਂ।" ਨਫੀਸਾਂ 'ਤੇ ਪਿਛਲੇ ਚਾਲ੍ਹੀ ਸਾਲਾਂ ਤੋਂ ਕਾਬਜ਼ ਹੋਈ ਜੋਗਿੰਦਰ ਕੌਰ ਦੇ ਬੋਲ ਥਿੜਕ ਗਏ।

"ਮੈਂ ਨਾਰੂ ਨੰਗਲੋਂ ਆਇਆ ਸੀ ਸੁਨੇਹਾ ਲੈਕੇ। ਘਰ ਤਾਂ ਇਹੀ ਦੱਸਿਆ ਸੀ। ਚੰਗਾ ਜੀ ਮਾਫ ਕਰਨਾ।" ਅਮੋਲਕ ਪਿਛਾਂਹ ਹਟਣ ਲੱਗਾ ਤਾਂ ਔਰਤ ਦੀਆਂ ਅੱਖਾਂ 'ਚ ਅੱਥਰੂ ਛਲਕ ਆਏ।

"ਆ ਜਾ ਪੁੱਤਰਾ।" ਉਹ ਚੁੰਨੀ ਨਾਲ ਅੱਥਰੂ ਪੂੰਝਦੀ ਬੋਲੀ।

"ਤੂੰ ਸੁਨੇਹਾ ਦੇ ਪੁੱਤਰਾ, ਮੈਂ ਉਹੀ ਆਂ ਜਿਹਦਾ ਨਾਂ ਨਹੀਂ ਲੈਣਾਂ।"

"ਪਾਕਿਸਤਾਨੋਂ ਫਜ਼ਲਾ ਚਾਚਾ ਆਇਆ ਹਕੀਮਾਂ ਦਾ। ਤੁਹਾਨੂੰ ਮਿਲਣਾ ਚਾਹੁੰਦਾ। ਮੈਂ ਤੁਹਾਨੂੰ ਲੈਣ ਆਇਆਂ।"

ਔਰਤ ਦਾ ਸਿਰ ਚਕਰਾ ਗਿਆ। ਉਸਨੇ ਡਿਗਣੋਂ ਬਚਣ ਦੇ ਲਈ ਚੁਗਾਠ ਦਾ ਸਹਾਰਾ ਲਿਆ ਤੇ ਕੁਝ ਪਲ ਅਹਿੱਲ ਖੜ੍ਹੀ ਰਹੀ।

"ਆਜਾ ਲੰਘ ਆ ਪੁੱਤਰਾ, ਬਾਹਰ ਕਾਹਤੋਂ ਖੜ੍ਹਾਂ। ਆ ਜਾ ਬਹਿ ਜਾ ਮੰਜੀ 'ਤੇ।" ਉਹ ਥੱਕੇ ਜਿਹੇ ਕਦਮਾਂ ਨਾਲ ਬਜ਼ੁਰਗ ਵੱਲ ਤੁਰ ਪਈ।

"ਕੌਣ ਆ ਜਿੰਦਰ ਕੁਰੇ।" ਬਜ਼ੁਰਗ ਦੀ ਆਵਾਜ਼ 'ਚ ਗੜ੍ਹਕਾ ਕਾਇਮ ਸੀ।

"ਮੁੰਡਾ ਆਇਆ ਨਾਰੂ ਨੰਗਲੋਂ ਸੁਨੇਹਾ ਲੈ ਕੇ। ਮੇਰਾ ਵੀਰਾ ਆਇਆ ਪਾਕਿਸਤਾਨੋਂ।"

ਉਸਦਾ ਗੱਚ ਭਰ ਆਇਆ।

"ਅੱਛਾ!" ਬਜ਼ੁਰਗ ਹੈਰਾਨ ਹੋ ਕੇ ਬੋਲਿਆ।

"ਤੇਰਾ ਭਰਾ ? ਤੂੰ ਦੱਸਿਆ ਨਹੀਂ ਕਦੇ ਭਾਈ।"

"ਪਿੰਡੋਂ ਆਂ। ਮੇਰੀਆਂ ਸਹੇਲੀਆਂ ਦਾ ਭਰਾ। ਫਜ਼ਲਦੀਨ ਹਕੀਮਾਂ ਦਾ।" ਉਸ ਔਰਤ ਵਿਚਲੀ ਜੋਗਿੰਦਰ ਕੌਰ ਤੇ ਨਫੀਸਾਂ ਆਪੋ ਵਿਚ ਉਲਝ ਪਈਆਂ। ਇਕ ਦਾ ਮੋਹ ਜਾਗਿਆ ਤਾਂ ਦੂਸਰੀ ਜਿਉਂ ਸਫਾਈਆਂ ਦੇਣ ਲੱਗ ਪਈ। ਅਮੋਲਕ ਨੂੰ ਮੰਜੀ 'ਤੇ ਬਿਠਾ ਕੇ ਔਰਤ ਕਮਰੇ ਅੰਦਰ ਚਲੀ ਗਈ।

"ਆਹਾ ਯਾਦ ਆਇਆ! ਕਰਮਦੀਨ ਦਾ ਮੁੰਡਾ।" ਫਿਰ ਅਚਾਨਕ ਉਸਦੀ ਬੰਦਾ ਪਛਾਣਨ ਦੀ ਇਹ ਖੁਸ਼ੀ ਉਦਾਸੀ 'ਚ ਬਦਲ ਗਈ।

"ਦੇਵਤਾ ਬੰਦਾ ਸੀ ਕਰਮਦੀਨ। ਉਦ੍ਹੇ ਸਭ ਨਾਲੋਂ ਵੱਧ ਛਵ੍ਹੀਆਂ ਮੈਂ ਮਾਰੀਆਂ ਸੀ।" ਇਹ ਕਹਿਕੇ ਉਸਨੇ ਨਜ਼ਰ ਅਮੋਲਕ ਦੇ ਚਿਹਰੇ 'ਤੇ ਟਿਕਾ ਦਿੱਤੀ।

"ਦੇਖ ਲੈ ਮੁੰਡਿਆ, ਅੱਜ ਮੰਜੇ 'ਤੇ ਪਏ ਆਂ ਮਿੱਟੀ ਦੀ ਢੇਰੀ ਹੋ ਕੇ। ਕਦੇ ਹਵਾ 'ਚ ਉਡਦੇ ਫਿਰਦੇ ਸੀ। ਤੇਰੇ ਪਿੰਡੋਂ ਮੈਂ ਇਹਨੂੰ ਇਕੋ ਬਾਂਹ ਨਾਲ਼ ਚੁੱਕ ਕੇ ਘੋੜੀ 'ਤੇ ਸੁੱਟ ਲਿਆਂਦਾ ਸੀ। ਸੌ ਪਿੰਡ 'ਚ ਇਹਦੇ ਅਰਗੀ ਸੋਹਣੀ ਨਹੀਂ ਸੀ ਕੋਈ ਉਦੋਂ। ਸੋਚਿਆ ਤਾਂ ਏਹੋ ਸੀ ਕਿ ਮਜ਼ੇ ਲੁੱਟ ਕੇ ਅਗਾਂਹ ਤੋਰ ਦਿਆਂਗੇ, ਪਰ ਇਹਦੇ ਹੁਸਨ ਨੇ ਮੈਨੂੰ ਕੀਲ ਲਿਆ। ਇਹ ਵੀ ਆਖਣ ਲੱਗੀ ਹੱਥੀਂ ਮਾਰਦੇ, ਥਾਂ-ਕੁ-ਥਾਂ ਖੱਜਲ-ਖੁਆਰ ਹੋਣ ਲਈ ਨਾ ਛੱਡੀਂ।"

ਔਰਤ ਦੇ ਪੈਰਾਂ ਦੀ ਆਵਾਜ਼ ਸੁਣ ਕੇ ਉਹ ਬਿੰਦ ਕੁ ਲਈ ਚੁੱਪ ਕਰ ਗਿਆ। ਔਰਤ ਅਮੋਲਕ ਨੂੰ ਪਾਣੀ ਦਾ ਗਿਲਾਸ ਦੇ ਕੇ ਮੁੜ ਗਈ।

"ਰੱਜ ਕੇ ਵਫ਼ਾ ਤੇ ਲੋਹੜੇ ਦੀ ਸੇਵਾ ਕੀਤੀ ਆ ਵਿਚਾਰੀ ਨੇ। ਬੜੀ ਨੇਕ ਰੂਹ ਆ ਵਿਚਾਰੀ।"

ਬਜ਼ੁਰਗ ਨੂੰ ਜਿਉਂ ਕੋਈ ਮਸਾਂ-ਮਸਾਂ ਮਿਲਿਆ ਹੋਵੇ ਗੱਲਾਂ ਸੁਣਾਉਣ ਨੂੰ। ਉਸਦੀਆਂ ਮਾਣ-ਮੱਤੀਆਂ ਗੱਲਾਂ 'ਚ ਅਚਾਨਕ ਇਕ ਸੋਗ ਆ ਰਲਿਆ।

"ਯਾਦ ਰੱਖੀਂ ਜਵਾਨਾ, ਕਿਸੇ ਨੂੰ ਉਜਾੜ ਕੇ ਕੋਈ ਆਬਾਦ ਨਹੀਂ ਹੋ ਸਕਦਾ। ਦੇਖ ਲੈ ਘਰ ਦਾ ਨਾਲ਼ੇ ਸਾਡਾ ਹਾਲ। ਲੁੱਟੀਆਂ ਸ਼ੈਆਂ 'ਚੋਂ ਇਕ ਜਿੰਦਰ ਕੌਰ ਨੇ ਹੀ ਵਫਾ ਕੀਤੀ ਆ ਬੱਸ। ਚੰਗੇ-ਭਲੇ ਸਿਆੜ ਸੀ, ਐਵੇਂ ਭੋਖੜਾ ਪੈ ਗਿਆ। ਸੰਤਾਲ਼ੀ 'ਚ ਤਾਂ ਮੈਂ ਸਾਰਾ ਘਰ ਈ ਭਰ ਲਿਆ ਸੀ। ਚਲੋ ਲੁੱਟੀਆਂ ਚੀਜ਼ਾਂ ਨੇ ਤਾਂ ਜਾਣਾ ਈ ਸੀ, ਨਾਲ਼ ਹੋਰ ਬੜਾ ਕੁਝ ਚਲਾ ਗਿਆ। ਇਕ ਮੁੰਡਾ ਹੋਇਆ ਸੀ ਉਹ ਵੀ ਤੁਰਦਾ ਬਣਿਆ। ਬੱਚੇ ਦੀ ਆਵਾਜ਼ ਸੁਣਨ ਲਈ ਸਾਰੀ ਉਮਰ ਕੰਨ ਤਰਸਦੇ ਰਹੇ।...ਜਦੋਂ ਬੰਦਾ ਅੰਨ੍ਹਾ ਜਿਹਾ ਹੋਇਆ ਹੁੰਦਾ ਏ ਨਾ ਪੁੱਤਰਾ, ਅਕਾਲ ਪੁਰਖ ਉਸਨੂੰ ਦੇਖ ਰਿਹਾ ਹੁੰਦਾ। ਸਮਝ ਨਹੀਂ ਆਉਂਦੀ ਕਿ ਚਲੋ ਮੈਂ ਤਾਂ ਸੌ ਪਾਪ ਕੀਤੇ ਹੋਣਗੇ, ਪਰ ਏਸ ਵਿਚਾਰੀ ਦਾ ਕੀ ਦੋਸ਼ ਸੀ।"

ਬਜ਼ੁਰਗ ਦਾ ਗੱਚ ਭਰ ਆਇਆ। ਉਸਦਾ ਸਿਰ ਕੰਬਣ ਲੱਗ ਪਿਆ। ਕੁਝ ਦੇਰ ਉਸ ਕੋਲੋਂ ਬੋਲਿਆ ਹੀ ਨਾ ਗਿਆ। ਔਰਤ ਆਈ ਤੇ ਅਮੋਲਕ ਨੂੰ ਚਾਹ ਦਾ ਗਿਲਾਸ ਫੜਾ ਕੇ ਬਜ਼ੁਰਗ ਦੇ ਸਿਰਾਹਣੇ ਖੜ੍ਹ ਕੇ ਹੌਲ਼ੀ ਜਿਹੀ ਬੋਲੀ, "ਜਾ ਆਵਾਂ ਫੇ ਜੇ ਤੁਸੀਂ ਆਖੋਂ ਤਾਂ ?" ਉਸਦੀ ਆਵਾਜ਼ 'ਚ ਇਕ ਤਰਲਾ ਸੀ।

"ਜਾ ਆ, ਮਿਲ ਆ।"

ਬਜ਼ੁਰਗ ਤੋਂ ਇਜਾਜ਼ਤ ਲੈ ਕੇ ਔਰਤ ਮੁੜ ਦਲਾਨ ਅੰਦਰ ਚਲੀ ਗਈ।

"ਬਸੀ ਜੌੜੇ ਦਾ ਵਾਕਿਆ ਆ ਪੁੱਤਰਾ। ਬੜੀ ਆਲ੍ਹਾ ਜਨਾਨੀ ਸੀ ਪਠਾਣਾਂ ਦੀ। ਕੁੱਛੜ ਉਹਦੇ ਸੱਤ ਕੁ ਮਹੀਨਿਆਂ ਦਾ ਮੁੰਡਾ। ਜੱਟ ਟੁੱਟ ਕੇ ਪੈ ਗਏ। ਧੰਨਾ ਕਹਿਣ ਲੱਗਾ ਆਪਸ 'ਚ ਨਾ ਲੜ ਪਿਓ। ਜਿਹੜਾ ਮੁੰਡਾ ਕੰਧ 'ਚ ਮਾਰੂ, ਜਨਾਨੀ ਉਹਦੀ। ਬਾਕੀ ਤਾਂ ਇਕ ਪਲ ਲਈ ਸੋਚਣ ਲੱਗ ਪਏ। ਮੈਂ ਅੱਖ ਦੇ ਫੋਰ 'ਚ ਮੁੰਡਾ ਜਨਾਨੀ ਦੀਆਂ ਕੰਬਦੀਆਂ ਬਾਵਾਂ 'ਚੋਂ ਧੂਹ ਕੇ, ਲੱਤੋਂ ਫੜਿਆ ਤੇ ਕੰਧ 'ਤੇ



ਪਟਕਾ ਮਾਰਿਆ। "ਉਹ ਹੋਹੋ! ਵਿਚਾਰੇ ਦੀ ਲੇਰ ਵੀ ਅੱਧ 'ਚ ਈ ਟੁੱਟ ਗਈ।" ਇਹ ਕਹਿੰਦਿਆਂ ਬਜ਼ੁਰਗ ਦੇ ਚਿਹਰੇ ਦਾ ਮਾਸ ਝੁਰੜੀਆਂ ਦੀ ਮੁੱਠ ਬਣ ਕੇ ਰਹਿ ਗਿਆ।

"ਮੇਰਾ ਪੁੱਤ ਵੀ ਓਨਾ ਕੁ ਸੀ ਜਦੋਂ ਪੂਰਾ ਹੋਇਆ।" ਕੰਬਦੀ ਧੌਣ ਘੁੰਮਾ ਕੇ ਉਸਨੇ ਚਿਹਰਾ ਮੈਲ਼ੇ ਜਿਹੇ ਸਿਰਾਹਣੇ 'ਚ ਦੇ ਲਿਆ ਤੇ ਬੱਚਿਆਂ ਵਾਂਗ ਹਟਕੋਰੇ ਭਰਨ ਲੱਗਾ।

ਅਮੋਲਕ ਉਸਨੂੰ ਚੁੱਪ-ਚਾਪ ਵੇਖਦਾ ਰਿਹਾ।

"ਦੇਖੀਂ ਪੁੱਤਰਾ ਮੈਂ ਕੀੜੇ ਪੈ ਕੇ ਮਰਨਾਂ।" ਹੋਸ਼ 'ਚ ਆਉਂਦਿਆਂ ਉਹ ਥੋੜ੍ਹਾ ਠਰੰਮੇ ਨਾਲ਼ ਬੋਲਿਆ ਤੇ ਧਰੇਕ ਦੀ ਟਾਹਣੀ 'ਤੇ ਪਏ ਆਲ੍ਹਣੇ ਵੱਲ ਵੇਖਣ ਲੱਗ ਪਿਆ।

"ਘੁੱਗੀ ਦਾ ਆਲ੍ਹਣਾ ਆ। ਇਕ ਕਾਂ ਰੋਜ ਹਮਲਾ ਕਰਦਾ, ਆਂਡੇ ਪੀਣ ਲਈ। ਮੈਂ ਇਹਦੀ ਰਾਖੀ ਕਰਦਾ ਰਹਿੰਦਾਂ ਪੁੱਤਰਾ।" ਉਸਨੇ ਅੱਖਾਂ ਝੁਕਾ ਲਈਆਂ ਤੇ ਬਹੁਤ ਹੀ ਧੀਮੀ ਆਵਾਜ਼ 'ਚ ਸਹਿਜ-ਭਾਵ ਬੋਲਿਆ, "ਮੈਂ ਵੀ ਮਰ ਕੇ ਕਾਂ ਬਣਨਾਂ।" ਤੇ ਅੱਖਾਂ ਮੀਟ ਕੇ ਡੂੰਘੀਆਂ ਸੋਚਾਂ 'ਚ ਲੱਥ ਗਿਆ।

"ਚੱਲੀ ਆਂ ਜੀ ਫੇਰ।" ਔਰਤ ਦੀ ਆਵਾਜ਼ ਸੁਣ ਕੇ ਉਸਨੇ ਤ੍ਰਭਕ ਕੇ ਅੱਖਾਂ ਖੋਹਲੀਆਂ।

"ਜਾ ਜਾ ਜਿੰਦਰ ਕੁਰੇ। ਇਕ ਤਾਂ ਫਜਲੇ ਕੋਲੋਂ ਮੇਰੇ ਵੱਲੋਂ ਮਾਫ਼ੀ ਮੰਗੀਂ ਤੇ ਦੂਜਾ ਉਹਨੂੰ ਆਖੀਂ ਕਿ ਜਦੋਂ ਦੇ ਤੁਸੀਂ ਤੁਰ ਗਏ ਓਂ, ਉਦੋਂ ਤੋਂ ਸਹੁਰੀ ਦੇ ਜ਼ਖਮਾਂ 'ਤੇ ਅੰਗੂਰ ਆਉਣਾ ਹੀ ਭੁੱਲ ਗਿਆ।" ਇਹ ਕਹਿੰਦਿਆਂ ਉਸਨੇ ਕਚੀਚੀ ਜਿਹੀ ਵੱਟ ਕੇ ਖੱਬੀ ਲੱਤ 'ਤੇ ਲਪੇਟੇ ਕੱਪੜੇ ਤੋਂ ਮੱਖੀਆਂ ਉਡਾਈਆਂ।

ਨਾਹੂ ਨੰਗਲ ਵੱਲ ਜਾਂਦਿਆਂ ਸਾਇਕਲ ਪਿੱਛੇ ਬੈਠੀ ਜੋਗਿੰਦਰ ਕੌਰ ਹੌਲ਼ੀ-ਹੌਲ਼ੀ ਨਫੀਸਾਂ 'ਚ ਰੂਪਾਂਤਰਤ ਹੁੰਦੀ ਗਈ। ਉਸਨੇ ਪਿੰਡ ਬਾਰੇ ਪੁੱਛਿਆ। ਸਾਇਕਲ ਸਵਾਰ ਤੋਂ ਉਸਦੇ ਪਰਿਵਾਰ ਬਾਰੇ ਪੁੱਛਿਆ। ਉਹ ਅੱਬਾ ਦੇ ਰੋਹਬ, ਅੱਬਾ ਦੇ ਬਾਗਾਂ, ਸਹੇਲੀਆਂ ਤੇ ਮਾਣੀਆਂ ਬਾਦਸ਼ਾਹਤਾਂ ਦੀਆਂ ਗੱਲਾਂ ਕਰਦੀ ਰਹੀ। "ਦੇਖ ਲਓ ਸਮਿਆਂ ਦੇ ਰੰਗ! ਕੀ-ਕੀ ਕੌਤਕ ਰਚਾਏ ਵਾਖਰੂ ਨੇ। ਅੱਬਾ ਨੇ ਹਵੇਲੀ ਤੋਂ ਪੈਰ ਨਾ ਬਾਹਰ ਪਾਉਣ ਦਿੱਤਾ। ਕਿਤੇ ਬੁਰਕਿਆਂ 'ਚ ਰਹਿਣਾਂ। ਕਿੱਦਾਂ ਰੁਲਣਾ ਪਿਆ!"

ਇਸ ਗੱਲ ਤੋਂ ਬਾਅਦ ਉਹ ਹੋਰ ਕੋਈ ਗੱਲ ਨਾ ਕਰ ਸਕੀ। ਬਚਦੀ ਵਾਟ ਸਿਸਕੀਆਂ ਭਰਦੀ ਰਹੀ ਤੇ ਅੱਥਰੂ ਪੂੰਝਦੀ ਰਹੀ। ਫਜ਼ਲੇ ਕੋਲ਼ ਪਹੁੰਚ ਕੇ ਹਉਕਿਆਂ ਤੇ ਹਟਕੋਰਿਆਂ 'ਚ ਇਉਂ ਡੁੱਬੀ ਕਿ ਕੁਝ ਦੇਰ ਉਸ ਕੋਲੋਂ ਕੁਝ ਵੀ ਬੋਲਿਆ ਨਾ ਗਿਆ।

ਫਜ਼ਲੇ ਨੇ ਉਸਦੇ ਸਿਰ 'ਤੇ ਹੱਥ ਰੱਖਿਆ ਤਾਂ ਉਸਦੀਆਂ ਧਾਹਾਂ ਨਿਕਲ਼ ਗਈਆਂ।

"ਵੇਖ ਲੈ ਵੀਰਾ!" ਇਹ ਕਹਿ ਕੇ ਉਹ ਫਜ਼ਲੇ ਦੇ ਮੋਢੇ ਨਾਲ਼ ਲੱਗ ਗਈ।

"ਜੋ ਅੱਲਾ ਨੂੰ ਮਨਜ਼ੂਰ ਸੀ ਉਹੀ ਹੋਇਆ। ਹੌਸਲਾ ਰੱਖ।" ਫਜ਼ਲੇ ਨੇ ਦਿਲਾਸਾ ਦਿੰਦਿਆਂ ਬਾਂਹ ਦਾ ਸਹਾਰਾ ਦੇ ਕੇ ਉਸਨੂੰ ਮੰਜੇ 'ਤੇ ਬਿਠਾ ਦਿੱਤਾ।

"ਕਿਹੜਾ ਅੱਲਾ ? ਮੈਥੋਂ ਤਾਂ ਅੱਲਾ ਵੀ ਖੋਹ ਲਿਆ ਵਕਤਾਂ ਨੇ।"

ਉਹ ਫਿਰ ਰੋਣ ਲੱਗ ਪਈ। ਸੱਤੇ ਦੀ ਪਤਨੀ ਨੇ ਉਸਨੂੰ ਪਾਣੀ ਦਾ ਗਿਲਾਸ ਫੜਾਇਆ ਤੇ ਕੋਲ਼ ਬੈਠ ਕੇ ਧਰਵਾਸ ਦੇਣ ਲੱਗੀ। ਥੋੜ੍ਹੀ ਦੇਰ ਬਾਅਦ ਉਹ ਸ਼ਾਂਤ ਹੋ ਗਈ ਤੇ ਨਿੱਕੀਆਂ-ਨਿੱਕੀਆਂ ਗੱਲਾਂ ਕਰਨ ਲੱਗ ਪਈ। ਉਸਨੇ ਫਜ਼ਲੇ ਦੀ ਮਾਂ ਅਤੇ ਭੈਣਾਂ ਬਾਰੇ ਪੁੱਛਿਆ। ਪਿੰਡ ਦੇ ਹੋਰਨਾਂ ਵਾਸੀਆਂ ਬਾਰੇ ਪੁੱਛਿਆ। ਜਦੋਂ ਫਜ਼ਲੇ ਨੇ ਉਸਦੇ ਪਤੀ ਬਾਰੇ ਪੁੱਛਿਆ ਤਾਂ ਬੋਲੀ, "ਫੇਰ ਵੀ ਚੰਗਾ ਨਿਕਲ਼ਿਆ ਵੀਰਾ। ਥਾਂ-ਕੁ-ਥਾਂ ਨਹੀਂ ਰੋਲ਼ਿਆ। ਪੂਰਾ ਮਾਣ-ਸਤਿਕਾਰ ਦਿੱਤਾ। ਹੁਣ ਤੇ ਮੰਜੇ 'ਤੇ ਪਿਆ। ਲੱਤ 'ਤੇ ਜੜ੍ਹਾਂ ਵਾਲਾ ਫੋੜਾ ਨਿਕਲਿਆ ਸੀ, ਵਿਗੜਦਾ ਹੀ ਗਿਆ। ਉਹਨੂੰ ਕੁਸ਼ ਨਾ ਹੋਵੇ ਵੀਰਾ।" ਔਰਤ ਦਾ ਗੱਚ ਭਰ ਆਇਆ।

"ਉਹਦੇ ਬਿਨਾਂ ਮੇਰਾ ਕੌਣ ਏ ਜੱਗ ਜਹਾਨ 'ਤੇ।"

ਫਜ਼ਲਾ ਉੱਠਿਆ ਤੇ ਕਮਰੇ ਅੰਦਰ ਚਲਾ ਗਿਆ। ਉਹ ਵਾਪਸ ਪਰਤਿਆ ਤਾਂ ਉਸਦੇ ਹੱਥ 'ਚ ਮਲ੍ਹਮ ਦੀ ਡੱਬੀ ਸੀ।

"ਲੈ ਨਫੀਸਾਂ, ਦੋ-ਚਾਰ ਵਾਰ ਲਾਈਂ। ਦੇਖੀਂ ਰਾਮ ਆਉਂਦਾ। ਕਹੇਂ ਤਾਂ ਮੈਂ ਕੱਲ ਗੇੜਾ ਮਾਰ ਕੇ ਆਪ ਦੇਖ ਲਵਾਂ ?"

ਮਲ੍ਹਮ ਦੀ ਡੱਬੀ ਜੋਗਿੰਦਰ ਕੌਰ ਚੁੰਨੀ ਦੇ ਲੜ ਬੰਨ੍ਹਦਿਆਂ ਵਿਚਾਰਿਆਂ ਵਾਂਗ ਬੋਲੀ, "ਗੁੱਸਾ ਨਾ ਕਰੀਂ ਵੀਰਾ, ਚਾਲ਼ੀ ਸਾਲ ਹੋ ਗਏ ਮੈਨੂੰ ਜੱਟੀਆਂ 'ਚ ਜੱਟੀ ਬਣਨ ਦੇ ਲਈ। ਤੂੰ ਆਇਆਂ ਤਾਂ ਲੋਕ ਫਿਰ ਕਬਰਾਂ ਪੁੱਟਣਗੇ, ਮੁਰਦੇ ਉਖਾੜਨਗੇ। ਮੁੜ ਮਿਹਣੇ ਸੁਣਨੇ ਪੈਣਗੇ, ਦਰਾਣੀਆਂ-ਜਠਾਣੀਆਂ ਤੇ ਹੋਰ ਸ਼ਰੀਕਣਾਂ ਕੋਲ਼ੋਂ। ਦੇਖ ਲੈ ਵੀਰਾ ਨਿਕਰਮੀ ਭੈਣ ਦੀਆਂ ਮਜਬੂਰੀਆਂ।" ਉਹ ਉਦਾਸ ਹੋ ਕੇ ਚੁੱਪ ਕਰ ਗਈ।

"ਮੈਂ ਸਭ ਸਮਝਦਾਂ। ਤੂੰ ਫਿਕਰ ਨਾ ਕਰ ਨਫੀਸਾਂ। ਅਮੋਲਕ ਪਹੁੰਚਾ ਦਊ ਹੋਰ ਮਲ੍ਹਮ। ਕੁਸ਼ ਨਹੀਂ ਹੁੰਦਾ ਤੇਰੇ ਸਰਦਾਰ ਨੂੰ।" ਫਜ਼ਲੇ ਨੇ ਹੌਸਲਾ ਦਿੰਦਿਆਂ ਕਿਹਾ।

ਨਫੀਸਾਂ ਨੇ ਫਜ਼ਲੇ ਤੋਂ ਉਸਦੀ ਪਤਨੀ ਤੇ ਬੱਚਿਆਂ ਦਾ ਹਾਲਚਾਲ ਅਤੇ ਉਹਨਾਂ ਦੇ ਨਾਵਾਂ ਬਾਰੇ ਪੁੱਛਿਆ।

"ਮੁੰਡਿਆਂ ਦੇ ਦਿਲਸ਼ਾਦ ਤੇ ਬਸ਼ੀਰ, ਤੇ ਧੀ ਦਾ...।" ਉਹ ਇਕ ਪਲ ਲਈ ਰੁਕਿਆ।

"ਤੇਰੇ ਵਾਲ਼ਾ ਈ ਆ ਨਫੀਸਾਂ।" ਤੇ ਫਜ਼ਲੇ ਨੇ ਸਿਰ ਝੁਕਾ ਲਿਆ।

ਨਫੀਸਾਂ ਉਸਨੂੰ ਧੀ ਦੇ ਨਾਂ ਦਾ ਸਬੱਬ ਤਾਂ ਪੁੱਛਣਾ ਚਾਹੁੰਦੀ ਸੀ, ਪਰ ਉਸਨੂੰ ਅਜਿਹਾ ਕੋਈ ਵੀ ਸਵਾਲ ਸਮੇਂ ਦੇ ਹਾਣ ਦਾ ਨਾ ਲੱਗਿਆ।

"ਕ੍ਹਾਨੂੰ ਰੱਖਣਾ ਸੀ ਵੀਰਾ ਏਡਾ ਮਨਹੂਸ ਨਾਂ ?" ਉਸਦੀ ਏਸ ਗੱਲ 'ਤੇ ਫਜ਼ਲੇ ਦੀਆਂ ਅੱਖਾਂ ਭਰ ਆਈਆਂ ਤੇ ਉਹ ਕੁਝ ਵੀ ਨਾ ਬੋਲ ਸਕਿਆ।

ਜਦੋਂ ਧਰੇਕ ਦਾ ਪਰਛਾਵਾਂ ਦੂਰੋਂ ਲੰਘਦੀ ਗਲ਼ੀ ਤਕ ਪਹੁੰਚ ਗਿਆ ਤਾਂ ਨਫੀਸਾਂ ਅੰਦਰਲੀ ਜੋਗਿੰਦਰ ਕੌਰ ਨੂੰ ਪਤੀ ਯਾਦ ਆਇਆ ਤੇ ਯਾਦ ਆਏ ਘਰ ਦੇ ਨਿੱਕੇ-ਮੋਟੇ ਕੰਮ। ਉਹ ਉੱਠ ਖੜ੍ਹੀ ਹੋਈ।

ਫਜ਼ਲੇ ਨੇ ਉਸਦੇ ਸਿਰ 'ਤੇ ਪਿਆਰ ਦਿੰਦਿਆਂ ਗਿਆਰਾਂ ਰੁਪਏ ਦਿੱਤੇ।

"ਵੀਰਾ ਕਿਸੇ ਨੂੰ ਵੀ ਨਾ ਦੱਸੀਂ ਕਿ ਮੈਂ ਜੀਂਦੀ ਆਂ। ਐਂ ਕਬਰੀਂ ਪਏ ਅੱਬਾ ਦੀ ਹਤਕ ਹੋਊ।" ਉਹ ਹੰਝੂ ਵਹਾਉਂਦੀ ਅਮੋਲਕ ਦੇ ਸਾਇਕਲ ਪਿੱਛੇ ਬੈਠ ਗਈ। ਉਸਦੇ ਮਨ 'ਚ ਇਕ ਕਾਹਲ਼ ਜਿਹੀ ਸੀ। ਉਸਨੂੰ ਚੁੰਨੀ ਲੜ ਬੱਧੀ ਮਲ੍ਹਮ 'ਤੇ ਪੂਰਾ ਮਾਣ ਸੀ। ਕਦੇ ਉਸਨੇ ਇਸ ਮਲ੍ਹਮ ਦੇ ਨਾਲ਼ ਅੱਬਾ ਦੇ ਜ਼ਖਮ ਨੂੰ ਕਰਾਮਾਤੀ ਢੰਗ ਨਾਲ਼ ਭਰਦੇ ਵੇਖਿਆ ਸੀ। ਉਹ ਚਾਅ ਜਿਹੇ 'ਚ ਸੋਚਣ ਲੱਗੀ, 'ਸਰਦਾਰ ਕੁਝ ਦਿਨਾਂ 'ਚ ਤੁਰਨ-ਫਿਰਨ ਲੱਗ ਪਏਗਾ। ਸਵੇਰ-ਸ਼ਾਮ ਮੇਰੇ ਨਾਲ਼ ਗੁਰੂ-ਘਰ ਜਾਇਆ ਕਰੇਗਾ ਤੇ ਕੁਝ ਦਿਨ ਹੋਰ ਪਾ ਕੇ ਉਹ ਖੇਤੀ ਦਾ ਕੰਮ ਮੁੜ ਸੰਭਾਲ ਲਏਗਾ।'

ਅਮੋਲਕ ਨੇ ਉਸਨੂੰ ਉਸਦੇ ਘਰ ਅੱਗੇ ਉਤਾਰਿਆ ਤਾਂ ਗੁਆਂਢਣ ਔਰਤ ਨੇ ਪੁੱਛਿਆ,

"ਅੱਜ ਕਿਧਰੋਂ ਆਈਂ ਆਂ ਨੀ ਜਿੰਦਰੋ ?"

"ਕੁਹਾਰਪੁਰ ਗਈ ਸੀ ਸ਼ਹੀਦਾਂ ਦੇ ਗੁਰਦੁਆਰੇ ਮੱਥਾ ਟੇਕਣ।" ਨਫੀਸਾਂ ਦੇ ਅੰਦਰੋਂ ਜੋਗਿੰਦਰ ਕੌਰ ਨੇ ਜਵਾਬ ਦਿੱਤਾ ਤੇ ਅੰਦਰ ਲੰਘ ਗਈ।

ਉਸ ਸ਼ਾਮ ਫਜ਼ਲਾ ਖੁਸ਼ ਸੀ ਕਿ ਦੁਖੀ, ਇਸ ਗੱਲ ਦਾ ਫੈਸਲਾ ਸ਼ਾਇਦ ਉਹ ਆਪ ਵੀ ਨਹੀਂ ਸੀ ਕਰ ਸਕਦਾ, ਪਰ ਵਰ੍ਹਿਆਂ ਤੋਂ ਸਿਰ 'ਤੇ ਚੁੱਕੇ ਪ੍ਰਸ਼ਨ ਹੋਰ ਬੋਝਲ ਹੋ ਗਏ ਸਨ। ਇਹਨਾਂ ਦੇ ਉੱਤਰ ਜਾਣਨ ਦੇ ਲਈ ਹੀ ਉਹ ਪਿੰਡ ਪਰਤਿਆ ਸੀ।

"ਸੱਤਿਆ ਉਹ ਕੌਣ ਸਨ, ਜਿਹਨਾਂ ਨੇ ਸੰਤਾ ਸਿੰਘ, ਭਾਗ ਮੱਲ ਤੇ ਮੇਰੇ ਜਿਹੇ ਲੱਖਾਂ ਨੂੰ ਉਹਨਾਂ ਦੀਆਂ ਜੰਮਣ-ਭੋਆਂ ਤੋਂ ਵਿਛੋੜ ਦਿੱਤਾ ਸੀ ?"

"ਅੰਗਰੇਜ਼ ਹੋਰ ਕੌਣ!" ਸੱਤੇ ਨੇ ਝੱਟ-ਪੱਟ ਉੱਤਰ ਦਿੱਤਾ।

"ਨਹੀਂ ਸੱਤਿਆ ਨਹੀਂ। ਜਦੋਂ ਲਾਣੇਦਾਰ ਅਕਲਮੰਦ ਤੇ ਜ਼ੋਰਾਵਰ ਹੋਏ, ਤੇ ਘਰ ਦੇ ਜੀਆਂ ਦੇ ਮਨ ਸਾਫ ਹੋਣ ਤਾਂ ਕਿਸੇ ਬਾਹਰਲੇ ਦੀ ਕੀ ਹਿੰਮਤ ਕਿ ਵਿਹੜੇ 'ਚ ਕੰਧ ਖੜ੍ਹੀ ਕਰ ਦੇਵੇ।"



ਸੱਤਾ ਨਿਰ-ਉੱਤਰ ਹੋ ਗਿਆ।

"ਸੱਤਿਆ ਉਹ ਕਿਹੜੀ ਹਵਾ ਸੀ ਜਿਹਨੇ ਮਨੁੱਖਾਂ ਨੂੰ ਹੈਵਾਨ ਤੋਂ ਵੀ ਬਦਤਰ ਬਣਾ ਦਿੱਤਾ ਸੀ।"

ਸੱਤਾ ਤਾਂ ਚੁੱਪ ਹੀ ਰਿਹਾ, ਪਰ ਕਮਰੇ 'ਚੋਂ ਨਿਕਲ ਕੇ, ਫਜ਼ਲੇ ਦੀ ਪੁਆਂਦੀ ਬੈਠਦਿਆਂ ਅਮੋਲਕ ਬੋਲਿਆ, "ਇਸ ਦੇ ਕਿਤੇ ਇੱਕਾ-ਦੁੱਕਾ ਕਾਰਨ ਥੋੜ੍ਹੇ ਸੀ ਚਾਚਾ।"

ਬਜ਼ੁਰਗ ਨੌਜਵਾਨ ਦੀ ਗੱਲ ਧਿਆਨ ਨਾਲ਼ ਸੁਣਨ ਲੱਗੇ।

"ਵੱਧ ਖਾਣ, ਪੀਣ ਤੇ ਹੰਢਾਣ ਦਾ ਲੋਭ ਆ ਚਾਚਾ ਜਿਹੜਾ ਬੰਦੇ ਨੂੰ ਵਹਿਸ਼ੀ ਜਿਹਾ ਬਣਾ ਦਿੰਦਾ।" ਅਮੋਲਕ ਪਲ ਕੁ ਲਈ ਚੁੱਪ ਕਰ ਗਿਆ।

"ਆਮ ਹਾਲਤਾਂ 'ਚ ਬੰਦਾ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ 'ਚ ਇਕ ਬੈਲੇਂਸ ਰੱਖੀ ਤੁਰਦਾ। ਪਰ ਲੀਡਰਾਂ ਦੇ ਨਿੱਜੀ ਮੁਫਾਦਾਂ ਤੇ ਧਾਰਮਿਕ ਆਗੂਆਂ ਦੇ ਕੱਟੜਵਾਦੀ ਰੋਲ ਕਾਰਨ ਬੰਦਾ ਪਹਿਲਾਂ ਤਾਂ ਭੰਬਲਭੂਸੇ 'ਚ ਪੈਂਦਾ, ਫਿਰ ਅਣ-ਮਨੁੱਖੀ ਕੰਮਾਂ 'ਚ ਪੈ ਜਾਂਦਾ। ਇਮਤਿਹਾਨ ਦੀ ਘੜੀ 'ਚ ਸਾਰੇ ਵਿਚਾਰ ਲੋਕਾਂ ਦੀਆਂ ਜ਼ਿੰਦਗੀਆਂ 'ਚੋਂ ਨਿਕਲ ਕੇ ਚੁੱਪ-ਚਾਪ ਧਾਰਮਿਕ ਗ੍ਰੰਥਾਂ ਵੱਲ ਪਰਤ ਜਾਂਦੇ ਆ। ਬੱਸ ਬੰਦਾ ਪਸ਼ੂਆਂ ਨੂੰ ਵੀ ਸ਼ਰਮਿੰਦਾ ਕਰ ਦਿੰਦਾ।"

"ਇਸ ਸਭ ਕੁਸ਼ ਦਾ ਇਲਾਜ ?" ਫਜ਼ਲਾ ਸੱਚ-ਮੁੱਚ ਹੀ ਅਮੋਲਕ ਨੂੰ ਸਿਆਣਾ ਸਮਝਣ ਲੱਗ ਪਿਆ ਸੀ।

"ਧਰਮ ਦੀ ਸਹੀ ਵਿਆਖਿਆ, ਪੜ੍ਹੇ-ਲਿਖੇ ਲੋਕਾਂ ਦਾ ਸਹੀ ਰੋਲ। ਦੂਸਰਿਆਂ ਦੇ ਵਿਚਾਰਾਂ ਤੇ ਵਿਸ਼ਵਾਸਾਂ ਨੂੰ ਮਾਨਤਾ ਦਿੱਤੀ ਜਾਵੇ। ਇਹ ਸਮਝਾਇਆ ਜਾਏ ਕਿ ਦੂਸਰਿਆਂ ਨੂੰ ਵੀ ਅੱਗ ਤੋਂ ਸੇਕ ਆਉਂਦਾ। ਉਹਨਾਂ ਨੂੰ ਵੀ ਆਪਣਿਆਂ ਦੀ ਮੌਤ ਦਾ ਦੁੱਖ ਹੁੰਦਾ। ਬਸ ਆਪਣੇ ਜਿਹਾ ਮੰਨਿਆਂ ਜਾਏ ਸਾਰਿਆਂ ਨੂੰ।" ਸੱਤਾ ਵੀ ਆਪਣੇ ਪੁੱਤਰ ਦੀ ਸੋਚ 'ਤੇ ਹੈਰਾਨ ਹੋਈ ਜਾ ਰਿਹਾ ਸੀ।

"ਉਹ ਤਾਂ ਠੀਕ ਆ ਪੁੱਤਰਾ, ਪਰ ਅੱਗ ਵਰ੍ਹੀ 'ਤੇ ਕੌਣ ਪ੍ਰਸ਼ਨ ਕਰਦਾ ਤੇ ਕਿਹੜਾ ਉੱਤਰ ਦਿੰਦਾ ?" ਫਜ਼ਲਾ ਹੌਲ਼ੀ ਜਿਹੀ ਬੋਲਿਆ।

"ਚਾਚਾ, ਇਹ 'ਕਿਉਂ' ਬੱਚਿਆਂ 'ਚ ਪੈਦਾ ਕੀਤੀ ਜਾਏ। ਇਹ ਮਾਪਿਆਂ ਤੇ ਅਧਿਆਪਕਾਂ ਦਾ ਫਰਜ਼ ਬਣਦਾ ਕਿ ਬੱਚਿਆਂ 'ਚ ਇਕ ਲੌਜਿਕ ਡਿਵੈਲਪ ਕਰਨ। ਉਹਨਾਂ ਨੂੰ ਅੰਨ੍ਹੀ ਭੀੜ ਦਾ ਹਿੱਸਾ ਨਹੀਂ ਸਗੋਂ ਇਕ ਚੇਤੰਨ ਵਿਅਕਤੀਗਤ ਹੋਂਦ ਬਣਾਇਆ ਜਾਏ। ਜੇ ਆਪਾਂ ਇਹ ਨਾ ਕਰ ਸਕੇ ਤਾਂ ਸੰਤਾਲ਼ੀ ਤੇ ਚੁਰਾਸੀ ਜਿਹੀਆਂ ਮਨਹੂਸ ਘਟਨਾਵਾਂ ਘਟਦੀਆਂ ਰਹਿਣਗੀਆਂ। ਬੱਚਿਆਂ ਨੂੰ ਸੰਭਾਲ਼ ਕੇ ਅਸੀਂ ਦੇਸ਼ ਤੇ ਦੁਨੀਆਂ ਨੂੰ ਸੰਭਾਲ਼ ਸਕਦੇ ਹਾਂ।" ਅਮੋਲਕ ਦੀ ਇਸ ਗੱਲ ਨੇ ਫਜ਼ਲੇ ਦੇ ਸਿਰ 'ਤੇ ਚਿਰਾਂ ਤੋਂ ਬੋਝ ਬਣੇ ਪ੍ਰਸ਼ਨ ਨੂੰ ਇਕ ਸੁਖਾਵੀਂ ਜਿਹੀ ਆਸ 'ਚ ਬਦਲ ਦਿੱਤਾ। ਉਸਨੇ ਆਉਣ ਵਾਲ਼ੀਆਂ ਨਸਲਾਂ 'ਤੇ ਇਕ ਮਾਣ ਜਿਹਾ ਮਹਿਸੂਸ ਕੀਤਾ।

ਅਗਲੀ ਸਵੇਰ ਫਜ਼ਲਾ ਇਕ ਵਾਰ ਫਿਰ ਮੀਏਂ ਦੀ ਹਵੇਲੀ ਗਿਆ। ਉਸ ਦੇ ਪੈਰ ਉਸ ਥਾਂ ਰੁਕ ਗਏ, ਜਿੱਥੇ ਖੜ੍ਹੇ ਨੂੰ ਨਫੀਸਾਂ ਨੇ ਕਦੇ ਪਿਆਰ ਭਰੀ ਨਜ਼ਰ ਨਾਲ਼ ਤੱਕਿਆ ਸੀ।

"ਬਾਪੂ ਜੀ ਬਾਹਰ ਆਇਓ, ਬਾਬਾ ਜੀ ਆਏ ਜੇ, ਪਾਕਿਸਤਾਨ ਵਾਲ਼ੇ।"

ਉਸਨੇ ਨਜ਼ਰ ਉਠਾਈ ਤਾਂ ਖਿੜਕੀ 'ਚ ਸੰਤਾ ਸਿੰਘ ਦੀ ਪੋਤਰੀ ਖੜ੍ਹੀ ਸੀ। ਉਹ ਖਿੜਖਿੜਾ ਕੇ ਹੱਸ ਪਿਆ, ਪਤਾ ਨਹੀਂ ਕੁੜੀ ਦੀ ਗੱਲ ਤੋਂ ਜਾਂ ਵਕਤ ਦੇ ਵਹਿਣ ਤੋਂ।

ਉਹ ਤੇ ਸੰਤਾ ਸਿੰਘ ਦੁਪਹਿਰ ਤਕ ਲੀਕੋਂ ਆਰ-ਪਾਰ ਦੀਆਂ ਗੱਲਾਂ ਕਰਦੇ ਰਹੇ। ਫਿਰ ਉਹ ਆਪਣੇ ਘਰ ਗਿਆ ਤੇ ਦੁਪਹਿਰ ਤਕ ਉੱਥੇ ਹੀ ਰੁਕਿਆ ਰਿਹਾ। ਭਾਗ ਮੱਲ ਝਾਂਗੀ ਆਪਣੇ ਵਿਛੜੇ ਵਤਨ ਨੂੰ ਯਾਦ ਕਰਕੇ ਰੋਂਦਾ ਰਿਹਾ। ਸੱਤੇ ਦੇ ਘਰ ਵੱਲ ਮੁੜਦਿਆਂ ਉਸਨੂੰ ਬੂਟਾ ਸਿੰਘ ਕਲੇਰ ਮਿਲ ਗਿਆ।

"ਵੇਖ ਲਓ ਨਸੀਬਾਂ ਦੀ ਖੇਡ। ਕੇਡੀ ਸੋਹਣੀ ਤੇ ਪੁੱਜ ਕੇ ਤਕੜੀ ਭੋਈਂ ਨਾਲੋਂ ਵਿਛੋੜ ਕੇ ਏਸ ਬੰਜਰ ਜਿਹੀ ਜ਼ਮੀਨ 'ਚ ਸੁੱਟ ਦਿੱਤਾ ਜੇ।"

ਫਜ਼ਲੇ ਕੋਲੋਂ ਕੁਝ ਵੀ ਨਾ ਬੋਲਿਆ ਗਿਆ।

"ਕਿਤੇ ਕੋਈ ਸਾਡੇ ਦਿਲ ਨੂੰ ਪੁੱਛ ਕੇ ਦੇਖੇ ਇਸ ਬੰਜਰ ਜ਼ਮੀਨ ਦੀ ਅਹਿਮੀਅਤ।" ਕੁਝ ਇਸ ਤਰ੍ਹਾਂ ਦੀਆਂ ਸੋਚਾਂ 'ਚ ਡੁੱਬਿਆ ਉਹ ਸੱਤੇ ਕੇ ਘਰ ਵੱਲ ਤੁਰ ਪਿਆ।

ਸੱਤੇ ਕੋਲ਼ ਹੰਸਾ ਬਾਮ੍ਹਣ ਬੈਠਾ ਗੱਲੀਂ ਰੁੱਝਿਆ ਪਿਆ ਸੀ। ਵਿਗੜੇ ਹਾਲਾਤ ਕਾਰਨ ਉਸਨੇ ਪਿੰਡ ਛੱਡਕੇ ਸ਼ਹਿਰ ਰਹਿਣਾ ਸ਼ੁਰੂ ਕਰ ਦਿੱਤਾ ਸੀ। ਉਹ ਦਸੀਂ-ਪੰਦਰੀਂ ਦਿਨੀਂ ਪਿੰਡ ਗੇੜਾ ਮਾਰਦਾ। ਅੱਜ ਦੁਪਹਿਰ ਤੋਂ ਉਹ ਸੱਤੇ ਦੇ ਘਰ ਬੈਠਾ, ਫਜ਼ਲੇ ਦੀ ਉਡੀਕ ਕਰ ਰਿਹਾ ਸੀ।

'ਹਿੰਦੁਸਤਾਨ ਹਿੰਦੂ ਸਟੇਟ, ਪਾਕਿਸਤਾਨ ਮੁਸਲਿਮ ਸਟੇਟ' ਵੰਡ ਦੇ ਇਸ ਆਧਾਰ 'ਤੇ ਅਮਲ ਕਰਦਿਆਂ ਉਸਨੇ ਜੱਟਾਂ ਨਾਲ਼ ਰਲ਼ ਕੇ ਹਜ਼ਾਰਾਂ ਮੁਸਲਮਾਨ ਦੁੜਾਏ ਤੇ ਕਈ ਕਤਲ ਕੀਤੇ ਸਨ। ਫਜ਼ਲੇ ਨਾਲੋਂ ਇਹ ਪੰਜ-ਸੱਤ ਸਾਲ ਵੱਡਾ ਸੀ। ਫਜ਼ਲਾ ਉਸਨੂੰ ਪਛਾਣ ਨਾ ਸਕਿਆ।

ਸੱਤੇ ਨੇ ਤੁਆਰਫ ਕਰਵਾਇਆ ਤਾਂ ਫਜ਼ਲੇ ਨੇ ਉਸਨੂੰ ਬਾਹਵਾਂ 'ਚ ਲੈ ਲਿਆ। ਪਰ ਹੰਸੇ ਦੀਆਂ ਬਾਹਵਾਂ ਆਕੜੀਆਂ ਹੀ ਰਹੀਆਂ। ਉਸਦਾ ਚਿਹਰਾ ਉਵੇਂ ਹੀ ਖ਼ੁਸ਼ਕ ਤੇ ਅੱਖਾਂ ਬੇਜਾਨ ਤੇ ਅੱਪਣਤ ਵਿਹੂਣੀਆਂ ਰਹੀਆਂ।

"ਕੀ ਹਾਲ ਆ ਤੁਹਾਡੇ ਪਾਕਿਸਤਾਨ ਦਾ?" ਫਜ਼ਲੇ ਨੂੰ ਹੰਸੇ ਦੀ ਗੱਲ 'ਚ ਇਕ ਰੁੱਖਾਪਨ ਮਹਿਸੂਸ ਹੋਇਆ।

"ਏਦਾਂ ਦਾ ਈ ਆ ਭਰਾਵਾ। ਸਭ ਪਾਸੇ 'ਰਹਿਬਰ' ਭੋਲ਼ੀ-ਭਾਲ਼ੀ ਜਨਤਾ ਨੂੰ ਲੁੱਟੀ ਜਾਂਦੇ ਆ। ਤੁਹਾਡੇ ਦੁੱਖਾਂ ਦੀ ਸਾਨੂੰ ਸਾਰ ਆ ਤੇ ਸਾਡੇ ਦੁੱਖ ਤੁਹਾਡੇ ਕੋਲੋਂ ਲੁਕੇ ਨਹੀਂ। ਹਮਸਾਇਆਂ ਨੂੰ ਹਊਆ ਬਣਾ ਕੇ ਸਾਡੇ ਲੀਡਰ ਕੁਰਸੀਆਂ 'ਤੇ ਕਾਇਮ ਹੋਈ ਬੈਠੇ ਆ।"

ਹੰਸਾ ਅਣਮੰਨੇ ਜਿਹੇ ਮਨ ਨਾਲ਼ ਫਜ਼ਲੇ ਦੀ ਗੱਲ ਸੁਣਦਾ ਸਿਰ ਮਾਰ ਗਿਆ।

"ਫਜ਼ਲਦੀਨ। ਮਨ ਨੂੰ ਚੈਨ ਨਈਂ ਮਿਲਦੀ : ਪਿੰਡ ਛੁੱਟ ਗਿਆ, ਭਾਈਚਾਰਾ ਛੁੱਟ ਗਿਆ। ਬੜਾ ਸੋਹਣਾ ਘਰ-ਬਾਰ ਛੱਡ ਕੇ ਕਿਰਾਏ 'ਤੇ ਰੈਣਾ ਪੈ ਗਿਆ। ਹੁਣ ਤਾਂ ਢਿੱਡ ਭਰਨਾ ਵੀ ਇਕ ਮਸਲਾ ਬਣਿਆ ਪਿਆ। ਸੋਨੇ ਅਰਗੇ ਪੋਤੇ ਪੜ੍ਹਾਈਆਂ ਛੁਡਾ ਕੇ ਲਾਲਿਆਂ ਦੀਆਂ ਦੁਕਾਨਾਂ 'ਤੇ ਕਰਿਆਨਾ ਫੜਾਉਣ ਲਾ ਦਿੱਤੇ ਆ।"

ਹੰਸੇ ਦੀ ਆਵਾਜ਼ ਦਾ ਰੁੱਖਾਪਨ ਇਕ ਡੂੰਘੀ ਉਦਾਸੀ ਤੇ ਚਿੰਤਾ 'ਚ ਡੁੱਬ ਗਿਆ।

ਕੁਝ ਦੇਰ ਲਈ ਇਕ ਚੁੱਪ ਪਸਰੀ ਰਹੀ।

"ਵੇਲ਼ੇ ਵੇਲ਼ੇ ਦੀਆਂ ਗੱਲਾਂ ਨੇ ਪੰਡਤ ਜੀ। ਕੀ ਪਤਾ ਸੀ ਆਹ ਵੇਲ਼ੇ ਵੀ ਆਉਣਗੇ?" ਸੱਤੇ ਨੇ ਅਫਸੋਸ ਜਿਹੇ 'ਚ ਕਿਹਾ।

"ਉਦੋਂ ਤਾਂ ਅਸੀਂ ਵੀ ਇਹੋ ਸੋਚਦੇ ਸੀ ਕਿ 'ਇਹਨਾਂ' ਨੂੰ ਭੇਜ ਕੇ ਹੀ ਸਾਡੇ ਦੇਸ ਦੀ ਤਰੱਕੀ ਹੋਣੀ ਆ। ਅਣਦੇਖਿਆਂ ਦੀਆਂ ਪੁੱਠੀਆਂ ਫਿਲਾਸਫੀਆਂ ਪਿੱਛੇ ਲੱਗ ਕੇ ਅਸੀਂ ਸਦੀਆਂ ਦੀਆਂ ਸਾਂਝਾਂ ਈ ਕਤਲ ਕਰ ਦਿੱਤੀਆਂ। ਹੁਣ ਸਿਰ 'ਤੇ ਪਈਆਂ ਤਾਂ ਪਤਾ ਲੱਗਾ ਕਿ ਆਪਣੇ ਆਲ੍ਹਣਿਆਂ ਦਾ ਆਪਣਾ ਈ ਨਿੱਘ ਹੁੰਦਾ। ਆਲ੍ਹਣਿਆਂ ਤੋਂ ਵਿਛੜੇ ਪਰਿੰਦਿਆਂ ਦੀ ਪੀੜ ਵੀ ਹੁਣ ਸਮਝ ਆਈ ਆ।"

ਫਜ਼ਲਾ ਉਸ ਦੀਆਂ ਗੱਲਾਂ ਚੁੱਪਚਾਪ ਸੁਣਦਾ ਰਿਹਾ।

"ਪੰਡਤ ਜੀ ਆਹ ਤਾਂ ਚਾਰ ਦਿਨਾਂ ਦੀ ਨ੍ਹੇਰੀ ਆ। ਆਪੇ ਠੀਕ ਹੋ ਜਾਣਾਂ ਸਭ ਕੁਝ। ਵਰੋਲ਼ੇ ਕੇੜ੍ਹੇ ਸਦਾ ਇਕ ਜਗ੍ਹਾ ਟਿਕੇ ਰਹਿੰਦੇ ਆ।" ਸੱਤੇ ਨੇ ਹੰਸੇ ਨੂੰ ਧੀਰਜ ਬੰਨ੍ਹਾਉਂਦਿਆਂ ਕਿਹਾ।

ਫਜ਼ਲਾ ਸੋਚਣ ਲੱਗਾ, 'ਅਸੀਂ ਵੀ ਪਿੰਡ ਛੱਡਦਿਆਂ ਇਹੋ ਸੋਚਿਆ ਸੀ। ਅੱਲਾ ਕਰੇ, ਇਹ



'ਨ੍ਹੇਰੀ ਚਾਰ ਦਿਨਾਂ ਦੀ ਹੀ ਹੋਵੇ।

ਆਪ ਮੁਹਾਰੇ ਉਸਦੇ ਹੱਥ ਦੁਆ 'ਚ ਜੁੜ ਗਏ।

"ਰੱਬ ਕਰੇ ਤੁਸੀਂ ਆਪਣੇ ਘਰਾਂ ਨੂੰ ਛੇਤੀ ਤੋਂ ਛੇਤੀ ਪਰਤੋ। ਤੁਹਾਨੂੰ ਆਪਣੇ ਘਰਾਂ 'ਚ ਰਹਿਣਾ ਨਸੀਬ ਹੋਵੇ। ਅੱਲਾ ਕਰੇ ਇਹ ਵਰੋਲ਼ੇ ਦੁਨੀਆਂ 'ਚ ਕਿਤੇ ਵੀ ਨਾ ਪੈਦਾ ਹੋਣ।"

ਉਸਦੀ ਦੁਆ ਸੁਣ ਕੇ ਹੰਸਾ ਧੁਰ ਅੰਦਰ ਤਕ ਹਲੂਣਿਆ ਗਿਆ। ਹੰਸੇ ਨੇ ਫਜ਼ਲੇ ਨੂੰ ਹੈਰਾਨੀ ਨਾਲ਼ ਵੇਖਿਆ ਤੇ ਹੌਲੀ ਜਿਹੀ ਬੋਲਿਆ, "ਵਾਹ ਉਏ ਖੁਦਾ ਦਿਆ ਬੰਦਿਆ! ਕੇੜ੍ਹੀ ਮਿੱਟੀ ਦਾ ਬਣਿਆ ਏਂ ਤੂੰ? ਅਸੀਂ ਤਾਂ ਅੱਜ ਤਕ ਧਰਮਾਂ-ਕਰਮਾਂ ਦੇ ਗੇੜਾਂ 'ਚ ਈ ਫਸੇ ਰਹੇ। ਤੂੰ ਤਾਂ ਸਾਨੂੰ ਜੰਮਣ ਤੋਂ ਵੀ ਛੋਟਾ ਕਰ ਚੱਲਿਆਂ।"

ਉਹ ਕੁਝ ਦੇਰ ਨੀਵੀਂ ਪਾਈ ਜ਼ਮੀਨ ਵੱਲ ਵੇਖਦਾ ਰਿਹਾ। ਤੇ ਫਿਰ ਉਹ ਡੁੱਬਦੇ ਸੂਰਜ ਵੱਲ ਵੇਖਦਿਆਂ ਮੰਜੇ ਤੋਂ ਉੱਠ ਖੜ੍ਹਾ ਹੋਇਆ।

"ਪੰਡਤ ਜੀ ਅੱਜ ਰਹੋ ਸਾਡੇ ਕੋਲ਼।" ਸੱਤੇ ਨੇ ਆਖਿਆ ਤਾਂ ਉਸਦੀਆਂ ਅੱਖਾਂ ਭਰ ਆਈਆਂ।

"ਰਹਾਂਗੇ ਜੇ ਫਜ਼ਲੇ ਦੀ ਦੁਆ ਕਬੂਲ ਹੋ ਗਈ ਤਾਂ।" ਇਹ ਆਖ ਉਸਨੇ ਅਚਾਨਕ ਫਜ਼ਲੇ ਅੱਗੇ ਬਾਹਵਾਂ ਖੋਹਲ ਦਿੱਤੀਆਂ।

"ਆ ਉਏ ਫਜ਼ਲਿਆ! ਅਸੀਂ ਤਾਂ ਇਕੋ ਅੱਗ ਦੇ ਸਾੜੇ ਹੋਏ ਆਂ।" ਉਸਨੇ ਫਜ਼ਲੇ ਨੂੰ ਬੁੱਢੀਆਂ ਬਾਹਵਾਂ 'ਚ ਘੁੱਟ ਲਿਆ।

"ਘਰਾਂ ਨੂੰ ਛੱਡਣਾ ਬੜਾ ਔਖਾ ਹੁੰਦਾ...।"

ਉਹ ਅਗਾਂਹ ਨਾ ਬੋਲ ਸਕਿਆ। ਉਸਦੀਆਂ ਅੱਖਾਂ 'ਚੋਂ ਪਰਲ-ਪਰਲ ਅੱਥਰੂ ਵਹਿਣ ਲੱਗੇ।

ਫਜ਼ਲੇ ਕੋਲ਼ੋਂ ਵਿਛੜ ਕੇ ਅੱਡੇ ਵੱਲ ਤੁਰਦਿਆਂ ਹੰਸਾ ਸੋਚ ਰਿਹਾ ਸੀ, ਧਰਮ ਬੰਦਿਆਂ ਨਾਲੋਂ ਵੱਡਾ ਨਈਂ ਹੁੰਦਾ। ਬੰਦਿਆਂ ਦੇ ਦਿਲ ਦੁਖਾਣ, ਘਰ ਖੋਹਣ ਤੇ ਉਹਨਾਂ ਨੂੰ ਕਤਲ ਕਰਨ ਵਾਲ਼ੇ ਕਦੇ ਵੀ ਧਾਰਮਿਕ ਨਈਂ ਹੋ ਸਕਦੇ। ਮੈਂ ਪਾਗਲ ਸੀ ਜੋ ਮੁਸਲਮਾਨਾਂ ਦੇ ਕੀਤੇ ਕਤਲਾਂ 'ਤੇ ਫਖਰ ਕਰਦਾ ਰਿਹਾ। ਉਹਨਾਂ 'ਤੇ ਕੀਤੇ ਜ਼ੁਲਮਾਂ ਦੇ ਕਿੱਸੇ ਸੁਣਾ-ਸੁਣਾ ਫੁੱਲਦਾ ਰਿਹਾ। ਨਿਰਦੋਸ਼ ਵੀਰੇ ਦੇ ਕਤਲ ਨੇ ਮੇਰੀਆਂ ਅੱਖਾਂ ਤਾਂ ਖੋਲ੍ਹੀਆਂ ਸਨ, ਘਰ ਨੂੰ ਜੰਦਰਾ ਮਾਰਦੇ ਸਮੇਂ ਵੀ ਕੀਤੀਆਂ ਭੁੱਲਾਂ ਦਾ ਅਹਿਸਾਸ ਤਾਂ ਹੋਇਆ ਸੀ, ਪਰ ਫਜ਼ਲਦੀਨ ਦੀ ਦੁਆ ਨੇ ਤਾਂ ਮੈਨੂੰ ਜਿਉਂਦੇ ਜੀਅ ਹੀ ਮਾਰ ਸੁੱਟਿਆ।' ਉਹ ਅੱਡੇ 'ਤੇ ਖੜ੍ਹ ਕੇ ਬੱਸ ਦੀ ਉਡੀਕ ਕਰਨ ਲੱਗਾ।

'ਫਜ਼ਲੇ ਦੇ ਦੁੱਖ ਸਾਹਮਣੇ ਕੇਡਾ ਛੋਟਾ ਏ ਮੇਰਾ ਦੁੱਖ। ਤੇ ਉਸਦੀ ਸ਼ਖ਼ਸੀਅਤ ਦੇ ਸਾਹਮਣੇ ਮੈਂ ਕੇਡਾ ਬੌਣਾ ਆਂ।' ਉਸਨੇ ਆਪਣੇ-ਆਪ ਨੂੰ ਸੱਚ-ਮੁੱਚ ਹੀ ਛੋਟਾ ਮਹਿਸੂਸ ਕੀਤਾ।

'ਐ ਭਗਵਾਨ ਸਹੀ ਸਲਾਮਤ ਘਰ ਪਹੁੰਚਾ ਦਈਂ।' ਉਸਨੇ ਬੱਸ 'ਚ ਬੈਠ ਕੇ ਮਨੋਂ-ਮਨੀਂ ਦੁਆ ਕੀਤੀ ਤੇ ਇਕ ਡਰ ਨਾਲ਼ ਪਸਰਦੇ ਹਨੇਰੇ ਨੂੰ ਕੋਸਣ ਲੱਗਾ।

ਉਸ ਰਾਤ ਫਜ਼ਲਾ ਬੜੀ ਦੇਰ ਚੁੱਪ-ਚੁੱਪ ਤੇ ਬੁਝਿਆ-ਬੁਝਿਆ ਰਿਹਾ। ਬੜੀ ਦੇਰ ਕੋਈ ਕੁਝ ਨਾ ਬੋਲਿਆ।

"ਸੱਤਿਆ ਧੰਨਾ ਹੈਗਾ ਭਲਾ?" ਫਜ਼ਲੇ ਨੇ ਹੌਲੀ ਜਿਹੀ ਪੁੱਛਿਆ।

"ਹੈਗਾ ਪਰ ਨਾ ਹੋਇਆਂ ਨਾਲ਼ ਦਾ। ਇਕ ਦਿਨ ਹਸਪਤਾਲ ਵੇਖਿਆ ਸੀ। ਭਤੀਜੇ ਲੈ ਕੇ ਆਏ ਸੀ, ਗੱਡੇ 'ਤੇ ਪਾ ਕੇ। ਪਿੰਡਾ ਜ਼ਖਮਾਂ ਨਾਲ ਭਰਿਆ ਪਿਆ ਸੀ। ਪਿਛਲੇ ਤੋਂ ਪਿਛਲੇ ਸਾਲ ਈ ਆਇਆ ਦਿੱਲਿਓਂ ਉੱਜੜ ਕੇ।"

"ਸਵੇਰੇ ਮਿਲਣ ਜਾਣਾਂ ਉਹਨੂੰ।"

ਦੇਰ ਰਾਤ ਤਕ ਫਜ਼ਲਾ ਹੰਸੇ ਬਾਹਮਣ ਦੀ ਪਿੰਡ ਛੱਡਣ ਦੀ ਪੀੜ ਨੂੰ ਮਹਿਸੂਸ ਕਰਕੇ ਦੁਖੀ ਹੁੰਦਾ ਰਿਹਾ। ਇਸ ਦਰਦ-ਭਰੀ ਕੈਫੀਅਤ ਤੋਂ ਉੱਪਰ ਉੱਠਣ ਦੇ ਲਈ ਉਹ ਆਪਣੇ ਬਚਪਨ ਦੇ ਆੜੀ

ਧੰਨੇ ਦਾ ਚਿਹਰਾ-ਮੋਹਰਾ ਯਾਦ ਕਰਨ ਲੱਗ ਪਿਆ। ਧੰਨੇ ਵੱਲੋਂ ਕੀਤੇ ਧਰੋਹ ਦੀ ਯਾਦ ਨੇ ਉਸਦੇ ਦਰਦ ਨੂੰ ਕੁੜੱਤਣ ਨਾਲ਼ ਭਰ ਦਿੱਤਾ।

'ਆਉਣ ਵਾਲ਼ੀਆਂ ਨਸਲਾਂ 'ਤੇ ਈ ਭਰੋਸਾ ਏ ਹੁਣ ਤਾਂ।' ਇਹ ਸੋਚਦਿਆਂ ਕੁੜੱਤਣ ਹੌਲ਼ੀ-ਹੌਲ਼ੀ ਘਟਣ ਲੱਗੀ ਤੇ ਉਹ ਨੀਂਦ ਦੀ ਬੁੱਕਲ਼ 'ਚ ਜਾ ਪਿਆ।

ਅਗਲੀ ਸਵੇਰ ਦੋਵੇਂ ਦੋਸਤ ਸੁਵੱਖਤੇ ਉੱਠ ਕੇ ਲਹਿਲੀ ਵੱਲ ਤੁਰ ਪਏ।

ਕੱਚੀ ਰਾਹ ਪੱਕੀ ਸੜਕ ਬਣ ਗਈ ਸੀ। ਤਕੀਆ ਛੱਤ-ਵਿਹੂਣਾ ਹੋ ਚੁੱਕਾ ਸੀ। ਫਜ਼ਲੇ ਨੂੰ ਉਹ ਇਕ ਨਿੱਕਾ ਜਿਹਾ ਥੇਹ ਲੱਗਿਆ। ਉਸਨੇ ਅੱਖਾਂ ਮੀਟ ਕੇ ਸਜਦਾ ਕੀਤਾ ਤਾਂ ਬੀਤੇ ਜ਼ਮਾਨੇ ਦੀਆਂ ਰੌਣਕਾਂ-ਭਰੇ ਦ੍ਰਿਸ਼ ਉਭਰਨ ਲੱਗੇ। ਉਹ ਮਰਾਸੀਆਂ ਦੀਆਂ ਨਕਲਾਂ, ਕੱਵਾਲਾਂ ਦੇ ਮੁਕਾਬਲੇ, ਚਿਰਾਗਾਂ ਦਾ ਮੇਲਾ, ਨਿਆਜ਼ਾਂ ਦੀ ਖੁਸ਼ਬੂ ਤੇ ਰੁਪਇਆਂ ਦਾ ਮੀਂਹ ਵਰ੍ਹਾਉਂਦਾ ਮੀਆਂ ਮੁਹੰਮਦ ਬਖਸ਼। ਅਚਾਨਕ ਤਕੀਏ ਦੇ ਪੈਰਾਂ 'ਚ ਪਈ ਇਕ ਲਾਸ਼ ਦੀ ਯਾਦ ਨੇ ਉਸਨੂੰ ਤੜਫਾ ਸੁੱਟਿਆ।

ਉਹ ਮੁੜ ਸੜਕੇ ਪੈ ਗਏ।

"ਸੱਤਿਆ ਉਥੇ ਅੰਬਾਂ ਦਾ ਇਕ ਝੁਰਮਟ ਜਿਹਾ ਹੁੰਦਾ ਸੀ ਨਾ। ਸਕੂਲੋਂ ਦੌੜ ਕੇ ਅਸੀਂ ਬਹੁਤ ਵਾਰੀ ਇੱਥੇ ਈ ਲੁਕਦੇ ਹੁੰਦੇ ਸੀ।" ਬਸੀ ਕਲਾਂ ਵਾਲ਼ਾ ਚੋਅ ਲੰਘਦਿਆਂ ਫਜ਼ਲਾ ਬੀਤੀਆਂ ਕਹਾਣੀਆਂ ਸੁਣਾਉਣ ਲੱਗ ਪਿਆ ਸੀ।

"ਇਕ ਵਾਰ ਧੰਨੇ ਦੇ ਪੈਰ ਦੇ ਅੰਗੂਠੇ 'ਚ ਪਹਾੜੀ ਕਿੱਕਰ ਦੀ ਸੂਲ਼ ਲੰਘ ਗਈ ਸੀ। ਮੈਂ ਅੱਜ ਵੀ ਲਾਹੌਰ 'ਚ ਬੈਠਾ ਓਸ ਵਾਕੂਹੇ ਨੂੰ ਯਾਦ ਕਰਕੇ ਕੰਬ ਉੱਠਦਾਂ। ਮੈਂ ਰੋਂਦੇ-ਕੁਰਲਾਉਂਦੇ ਨੂੰ ਕੰਧਾੜੀ ਚੁੱਕ ਪਿੰਡ ਛੱਡਣ ਤੁਰ ਪਿਆ ਸੀ। ਤਾਏ ਨੇ ਸਾਡੇ ਏਡੀ ਜ਼ੋਰ ਦੀ ਦੋ-ਦੋ ਥੱਪੜ ਮਾਰੇ ਕਿ ਅੱਜ ਵੀ ਸੋਚਾਂ ਤਾਂ ਗੱਲ੍ਹ 'ਚੋਂ ਸੇਕ ਨਿਕਲਦਾ ਮਹਿਸੂਸ ਹੁੰਦਾ। ਜੱਟ ਦਾ ਕਿਤੇ ਹੱਥ ਸੀ, ਅਸੀਂ ਮੁੜ ਨਾ ਸਕੂਲੋਂ ਭੱਜੇ। ਉਂਝ ਫੇਲ੍ਹ ਹੋ ਕੇ ਪੱਕੇ ਈ ਹਟ ਗਏ ਬਾਅਦ 'ਚ ਤਾਂ।" ਇਹ ਕਹਿੰਦਿਆਂ ਫਜ਼ਲਾ ਅਚਾਨਕ ਹੱਸ ਪਿਆ।

ਲਹਿਲੀ ਖੁਰਦ ਦੀ ਜੂਹ 'ਚ ਦਾਖਲ ਹੁੰਦਿਆਂ ਜਦੋਂ ਫਜ਼ਲੇ ਨੇ ਧਰਤੀ ਨੂੰ ਸਜਦਾ ਕੀਤਾ ਤਾਂ ਸੱਤਾ ਉਸਦੀ ਏਸ ਹਰਕਤ ਨੂੰ ਸਮਝ ਨਾ ਸਕਿਆ। ਉਹ ਹੈਰਾਨ ਹੋ ਕੇ ਰਹਿ ਗਿਆ।

ਧੰਨੇ ਦਾ ਉਹੀ ਪੁਰਾਣਾ ਘਰ ਸੀ। ਵਕਤ ਨੇ ਸਗੋਂ ਹੋਰ ਵੀ ਖਸਤਾ ਹਾਲ ਕਰ ਛੱਡਿਆ ਸੀ। ਸੱਤਾ ਦਰਾਂ 'ਤੇ ਖੜੋ ਕੇ ਕੁੰਡਾ ਖੜਕਾਉਣ ਲੱਗਿਆ ਹੀ ਸੀ ਕਿ ਫਜ਼ਲਾ ਬੋਲਿਆ, "ਓਏ ਮੈਨੂੰ ਦੱਸ ਕਿ ਆਪਣੇ ਘਰ ਵੀ ਦਸਤਕ ਦੇਣ ਦੀ ਲੋੜ ਹੁੰਦੀ ਆ ਕਿਤੇ।"

ਦੋਵੇਂ ਅੰਦਰ ਲੰਘ ਗਏ। ਦਲਾਨ 'ਚ ਡੱਠੇ ਵੱਡੇ-ਵੱਡੇ ਪਾਵਿਆਂ ਵਾਲ਼ੇ ਨਵਾਰੀ ਮੰਜੇ 'ਤੇ ਇਕ ਹੱਡੀਆਂ ਦੀ ਮੁੱਠ ਹੋਇਆ ਬੰਦਾ ਟੇਢਾ ਜਿਹਾ ਹੋ ਕੇ ਪਿਆ ਸੀ।

"ਓਏ ਜੱਟਾ।" ਫਜ਼ਲੇ ਨੇ ਪਾਵੇ 'ਤੇ ਹੱਥ ਧਰ ਕੇ ਥੋੜ੍ਹਾ ਝੁਕਦਿਆਂ ਆਖਿਆ।

"ਇਹ ਕੀ ਪਿਆਂ ਓਏ ਸਿੰਘਾ ਮਰੀਅਲਾਂ ਆਂਗੂ। ਉੱਠ ਕੇ ਬੈਠ ਤੇ ਛੱਡ ਜੈਕਾਰਾ।"

ਧੰਨੇ ਨੇ ਦੇਹ ਨੂੰ ਸਿੱਧੀ ਕਰਨ ਦੀ ਕੋਸ਼ਿਸ਼ ਕੀਤੀ, ਪਰ ਉਹ ਕਰਾਹ ਕੇ ਬੇਹਰਕਤ ਹੋ ਗਿਆ।

"ਸਿਆਣਿਆਂ ਨਹੀਂ ਮੈਂ ਤੁਹਾਨੂੰ।" ਉਸਨੇ ਸਿਰ 'ਤੇ ਝੁਕੇ ਚਿਹਰੇ ਨੂੰ ਨੀਝ ਲਗਾ ਕੇ ਵੇਖਦਿਆਂ ਕਿਹਾ।

"ਸਾਨੂੰ ਲਾਗੀਆਂ ਨੂੰ ਕਾਤ੍ਹੋਂ ਸਿਆਣਦਾਂ ਤੂੰ ਢੋਡਰ ਕਾਵਾਂ।" ਜਮਾਤੀਆਂ ਨੇ ਫਜ਼ਲੇ ਦੀ ਅੱਲ 'ਲਾਗੀ' ਤੇ ਧੰਨੇ ਦੀ 'ਢੋਡਰ ਕਾਂ' ਪਾਈ ਹੋਈ ਸੀ।

ਧੰਨੇ ਨੂੰ ਅਤੀਤ 'ਚੋਂ ਕੁਝ ਧੁੰਦਲਾ-ਧੁੰਦਲਾ ਯਾਦ ਤਾਂ ਆਇਆ, ਪਰ ਉਸਨੇ ਸੋਚਿਆ, 'ਨਹੀਂ, ਇਹ ਨਹੀਂ ਹੋ ਸਕਦਾ।'

"ਕਿਹੜੇ ਪਿੰਡੋਂ ਆ ਭਾਈ ?" ਇਹ ਪੁੱਛਦਿਆਂ ਉਸਦੀ ਜ਼ੁਬਾਨ ਥਥਲਾ ਗਈ।

"ਨਾਰੂ ਨੰਗਲੋਂ ਆਏ ਆਂ ਜੱਟਾ। ਦੱਸ ਤੂੰ ਸੁਣਿਆਂ ਕਦੇ ਇਹ ਪਿੰਡ ?" ਫਜ਼ਲੇ ਦੀ ਇਸ ਗੱਲ 'ਚ ਮੋਹ ਤੇ ਹਿਰਖ ਰਲ਼ੇ-ਮਿਲੇ ਸਨ।

"ਹੈਅ !" ਧੰਨੇ ਦੀਆਂ ਡੂੰਘੀਆਂ, ਡਰੀਆਂ-ਡਰੀਆਂ ਤੇ ਵੈਰਾਨ ਜਿਹੀਆਂ ਅੱਖਾਂ ਅੱਥਰੂਆਂ ਨਾਲ਼ ਭਰ ਗਈਆਂ।

"ਫਅ...ਜ..ਲਿਆ ਤੂੰ...ਉਂ ?" ਉਸਦੀ ਲੇਰ ਸੁਣ ਕੇ ਫਜ਼ਲੇ ਦੀ ਵੀ ਭੁੱਬ ਨਿਕਲ਼ ਗਈ।

...ਤੇ ਦੋਨੋਂ ਕਾਫੀ ਦੇਰ ਰੋਂਦੇ ਰਹੇ।

"ਹੋਸ਼ ਕਰੋ। ਕੋਈ ਗੱਲ ਗੁਲ ਕਰੋ ਯਾਰ।" ਸੱਤੇ ਨੇ ਗੱਲ ਦਾ ਰੁੱਖ ਬਦਲਦਿਆਂ ਕਿਹਾ।

ਧੰਨਾ ਮੈਲ਼ੀ ਪੱਗ ਦੇ ਲੜ ਨਾਲ਼ ਅੱਥਰੂ ਪੂੰਝਦਿਆਂ ਬੋਲਿਆ, "ਆਹ ਤਾਂ ਕਮਾਲਾਂ ਹੋ ਗਈਆਂ ਭਾਈ। ਮੈਂ ਤਾਂ ਪੱਲਾ ਅੱਡ ਕੇ ਮਾਫੀਆਂ ਮੰਗਦਾਂ। ਫਜਲਦੀਨਾਂ ਜੁੱਤੀਆਂ ਮਾਰ ਮੇਰੇ ਸਿਰ 'ਤੇ।"...ਤੇ ਉਹ ਬੱਚਿਆਂ ਵਾਂਗ ਲ੍ਹੇਲੜੀਆਂ ਕੱਢਣ ਲੱਗ ਪਿਆ।

"ਰੋਣਾ-ਧੋਣਾ ਛੱਡ, ਹੋਰ ਘਰ-ਪਰਵਾਰ ਦਾ ਸੁਣਾ।" ਫਜ਼ਲੇ ਨੇ ਉਸਦੀ ਪੁਆਂਦੀ ਬੈਠਦਿਆਂ ਕਿਹਾ।

"ਘਰ ! ਸਾਮ੍ਹਣੇ ਈ ਆ ਤੇਰੇ। ਧੀ ਰੰਡੀ ਹੋ ਕੇ ਘਰ ਬੈਠੀ ਆ। ਪਰੌਣਾ ਗੱਡੀ ਚਲੌਂਦਾ ਸੀ, ਪਰਾਰ ਦਿੱਲੀ 'ਚ ਮਾਰਿਆ ਗਿਆ। ਵੱਡਾ ਮੁੰਡਾ ਮੈਂ ਅੱਖੀਂ ਦੇਖਿਆ ਸੜਦਾ। ਪਾਪੀਆਂ ਨੇ ਗਲ਼ 'ਚ ਟੈਰ ਪਾ ਕੇ ਸਾੜਿਆ। ਨੂੰਹ ਆਪਣੇ ਪੇਕੇ ਬੈਠੀ ਆ। ਬਥੇਰੀ ਵਾਹ ਲਾਈ ਆ ਕਿ ਛੋਟੇ ਦੇ ਬਹਿ ਜਾਏ, ਪਰ ਅਗਲੇ ਵੀ ਕੀ ਕਰਨ ? ਇਕ ਨੰਬਰ ਦਾ ਨਸ਼ੇੜੀ ਆ ਮਾਂ ਆਪਣੀ ਦਾ...।" ਧੰਨੇ ਦੀ ਆਵਾਜ਼ ਫਿਕਰਾਂ ਦੇ ਭਾਰ ਹੇਠ ਦਮ ਤੋੜ ਗਈ।

"ਤੇ ਖੇਤੀ-ਬਾੜੀ ?" ਫਜ਼ਲੇ ਨੇ ਗੱਲ ਦਾ ਰੁੱਖ ਬਦਲਿਆ।

"ਸਾਰੀ ਜ਼ਮੀਨ ਵਿਕ ਗਈ ਆ। ਹੁਣ ਤਾਂ ਰੋਟੀ ਤੋਂ ਵੀ ਅਵਾਜਾਰ ਫਿਰਦੇ ਆਂ।"

ਕੁਝ ਦੇਰ ਲਈ ਚੁੱਪ ਪਸਰੀ ਰਹੀ।

"ਤੇਰੇ ਮੂਹਰੇ ਕ੍ਹਾਦਾ ਲੁਕੋ। ਛੋਟੀ ਕੁੜੀ ਸੀ ਜਵਾਨ-ਜਹਾਨ, ਭੈਣ ਆਪਣੀ ਦੇ..., ਘਰੋਂ ਚੁੱਕ ਕੇ ਲੈ ਗਏ। ਬੜੀ ਸੋਹਣੀ ਸੀ ਆਪਣੀ ਮਾਂ ਅਰਗੀ। ਉਹਦੀ ਮਾਂ ਨੂੰ ਵੀ ਮੈਂ ਏਦਾਂ ਈ ਚੁੱਕ ਕੇ ਲਿਆਇਆ ਸੀ। ਭੁੱਲੇਆਲ ਰਾਠਾਂ ਤੋਂ। ਪਿਛਲੇ ਸਾਲ ਈ ਪੂਰੀ ਹੋਈ ਆ। ਰਾਠਾਂ ਦੀ ਧੀ ਭੁੱਖਾਂ ਕੱਟਦੀ ਮਰ ਗਈ। ਆਖਰੀ ਦਿਨ ਤਕ ਮੈਨੂੰ ਮਿਹਣੇ ਮਾਰਦੀ ਰਹੀ ਕਿ ਹੁਣ ਪਤਾ ਲੱਗਾ, ਧੀ ਨੂੰ ਉਧਾਲਣ ਦਾ ਦੁੱਖ।" ਫਜ਼ਲਾ ਤੇ ਸੱਤਾ ਚੁੱਪਚਾਪ ਸੁਣਦੇ ਰਹੇ।

"ਫਜਲਿਆ ਇਕ ਮੌਕਾ ਮਿਲੇ ਤਾਂ ਮੈਂ ਤੁਹਾਡੇ ਸਾਹਵੇਂ ਛਾਤੀ ਡਾਹ ਕੇ ਖੜ ਜਾਵਾਂ। ਪਰ ਕੀ ਫੈਦਾ ਹੁਣ ਇਹੋ ਜਿਹੀਆਂ ਗੱਲਾਂ ਕਰਨ ਦਾ। ਅਸੀਂ ਜੇਹੋ ਜਹੀਆਂ ਕੀਤੀਆਂ ਓਹੋ ਜਹੀਆਂ ਪਾ ਲਈਆਂ। ਕੰਡੇ ਬੀਜੇ ਸੀ ਕਿੱਕਰਾਂ ਪਾ ਲਈਆਂ।"

ਧੰਨੇ ਦੀ ਧੀ ਚਾਹ ਦਾ ਗਿਲਾਸ ਲੈ ਆਈ। ਮੁਟਿਆਰ ਕੁੜੀ ਦੇ ਸਿਰ 'ਤੇ ਚਿੱਟੀ ਚੁੰਨੀ ਵੇਖ ਫਜ਼ਲੇ ਦਾ ਦਿਲ ਤੜਫ ਉੱਠਿਆ।

"ਤੇਰਾ ਚਾਚਾ ਆ ਦੀਪੋ।" ਧੰਨੇ ਦੀ ਗੱਲ ਸੁਣ ਕੇ ਮੁੜਦੀ ਮੁੜਦੀ ਕੁੜੀ ਰੁਕ ਗਈ।

ਫਜ਼ਲਾ ਉੱਠਿਆ ਤੇ ਕੁੜੀ ਦੇ ਸਿਰ 'ਤੇ ਪਿਆਰ ਦਿੰਦਿਆਂ ਬੋਲਿਆ, "ਮੈਂ ਤੇ ਤੇਰਾ ਪਿਉ 'ਕੱਠੇ ਪੜ੍ਹਦੇ ਰਹੇ ਆਂ। ਕਦੇ ਦੱਸਿਆ ਈ ਨਹੀਂ ਹੋਣਾ ਇਨ੍ਹੇ।"

ਚਾਹ ਦੀਆਂ ਚੁਸਕੀਆਂ ਭਰਦਿਆਂ ਫਜ਼ਲੇ ਦੀ ਨਜ਼ਰ ਅਚਾਨਕ ਦਲਾਨ ਦੇ ਖੂੰਜੇ ਪਏ ਸੰਦੂਕ 'ਤੇ ਜਾ ਪਈ। ਉਸਦੇ ਦਿਲ ਦਾ ਰੁੱਗ ਭਰਿਆ ਗਿਆ। ਇਹ ਤਾਂ ਉਹਨਾਂ ਵਾਲ਼ਾ ਸੰਦੂਕ ਸੀ। ਉਸਦੀ ਮਾਂ ਦੇ ਦਾਜ ਵਾਲ਼ਾ।

"ਮੈਂ ਪਿੰਡ 'ਚ ਪਹਿਲੀ ਲਾਗਣ ਸੀ ਜਿਹੜੀ ਦਾਜ 'ਚ ਸੰਦੂਕ ਲੈ ਕੇ ਆਈ ਸੀ, ਨਿੰਮ ਦਾ ਸੰਦੂਕ ਸੀ।" ਉਸਦੀ ਮਾਂ ਮਰਦੇ ਦਮ ਤਕ ਇਸ ਸੰਦੂਕ ਨੂੰ ਯਾਦ ਕਰਦੀ ਰਹੀ ਸੀ।

ਫਜ਼ਲਾ ਹਰ ਸ਼ੈਅ ਨੂੰ ਧਿਆਨ ਨਾਲ਼ ਵੇਖਣ ਲੱਗਾ। ਧੰਨੇ ਨੇ ਵੀ ਉਸਦੀ ਨਜ਼ਰ ਨੂੰ ਪੜ੍ਹ ਲਿਆ ਸੀ। ਉਸ ਨੇ ਮੰਜੇ ਦੇ ਨੰਗੇ ਪਾਵੇ 'ਤੇ ਆਪਣੇ ਸੱਜੇ ਪੈਰ ਨਾਲ਼ ਚਾਦਰ ਦੇਣ ਦੀ ਕੋਸ਼ਿਸ਼ ਤਾਂ ਕੀਤੀ, ਪਰ ਜ਼ਖ਼ਮਾਂ ਨਾਲ ਭਰੀ ਲੱਤ ਨੇ ਉਸਦਾ ਸਾਥ ਨਾ ਦਿੱਤਾ।

ਫਜ਼ਲੇ ਨੇ ਪਾਵਿਆਂ 'ਤੇ ਜੜੀ ਕੋਕਿਆਂ ਦੀ ਇਬਾਰਤ ਪਛਾਣ ਲਈ। ਉਸਨੇ ਧੰਨੇ ਤੇ ਸੱਤੇ ਕੋਲ਼ੋਂ ਅੱਖ ਬਚਾ ਕੇ ਪਾਵੇ 'ਤੇ ਪੋਲਾ-ਪੋਲਾ ਹੱਥ ਫੇਰਿਆ। ਉਸ ਦਾ ਦਿਲ ਕਰਦਾ ਸੀ ਕਿ ਸੰਦੂਕ ਨੂੰ ਵੀ ਛੋਹੇ, ਪਰ ਬਿਮਾਰ ਧੰਨੇ ਦੇ ਦਿਲ ਬਾਰੇ ਸੋਚਦਿਆਂ ਉਸਨੇ ਇਹ ਖ਼ਾਹਸ਼ ਦਿਲ 'ਚ ਹੀ ਦਬਾ ਲਈ।

ਤੁਰਨ ਲੱਗਿਆਂ ਉਸ ਧੰਨੇ ਦੀ ਧੀ ਨੂੰ ਗਿਆਰਾਂ ਰੁਪਏ ਪਿਆਰ ਦਿੱਤਾ ਤੇ ਕਮੀਜ਼ ਦੀ ਜੇਬ 'ਚੋਂ ਮਲਕੜੇ ਜਿਹੇ ਮਲ੍ਹਮ ਦੀ ਡੱਬੀ ਕੱਢੀ ਤੇ ਧੰਨੇ ਦੇ ਜ਼ਖ਼ਮਾਂ ਭਰੇ ਹੱਥਾਂ 'ਤੇ ਰੱਖ ਦਿੱਤੀ।

"ਓਏ ਜ਼ਖ਼ਮਾਂ ਬਦਲੇ ਮਲ੍ਹਮ ਦੇ ਚੱਲਿਆਂ ਭੈੜਿਆ। ਇਹ ਕਿਹੜੀ ਮੌਤ ਮਾਰ ਚੱਲਿਆਂ ਓਏ ਅੱਜ ਅੱਧੀ ਸਦੀ ਦੇ ਬਾਅਦ। ਮਿੱਤਰਾ ਇਕ ਵਾਰ ਮਾਫ ਤਾਂ ਕਰ ਦੇ।" ਧੰਨੇ ਦੇ ਕੰਬਦੇ ਹੱਥ ਜੁੜ ਗਏ ਸਨ।

"ਖੁਸ਼ ਰਹਿ ਧੰਨਿਆਂ, ਤੈਨੂੰ ਇਕ ਵਾਰ ਨਹੀਂ ਹਜ਼ਾਰ ਵਾਰ ਮੁਆਫ ਕੀਤਾ। ਨੌ-ਬਰ-ਨੌਂ ਹੋ ਤੇ ਆਪਣਾ ਘਰ ਸੰਭਾਲ਼। ਚੰਗਾ ਖ਼ੁਦਾ ਹਾਫਿਜ਼।" ਫਜ਼ਲੇ ਨੇ ਲੰਬੇ ਪਏ ਧੰਨੇ ਦਾ ਕਲਾਵਾ ਭਰਦਿਆਂ ਕਿਹਾ। ਇਸ ਤੋਂ ਅਗਾਂਹ ਉਹ ਕੁਝ ਨਾ ਬੋਲ ਸਕਿਆ ਤੇ ਅੱਥਰੂ ਕੇਰਦਾ ਘਰੋਂ ਬਾਹਰ ਹੋ ਗਿਆ।

ਧੰਨੇ ਦੀਆਂ ਵਿਲਕਣੀਆਂ ਦੂਰ ਤਕ ਉਹਨਾਂ ਦਾ ਪਿੱਛਾ ਕਰਦੀਆਂ ਰਹੀਆਂ।

ਪਿੰਡ ਵੱਲ ਮੁੜਦਿਆਂ, ਫਜ਼ਲੇ ਨੇ ਸੱਤੇ ਨੂੰ ਕਿਹਾ, "ਸੱਤਿਆ, ਏਡੀ ਤੇਰੀ ਵਾਕਫੀ ਆ। ਤੂੰ ਧੰਨੇ ਦੀ ਧੀ ਵਾਸਤੇ ਕੋਈ ਲੋੜਵੰਦ ਜੱਟ ਦਾ ਮੁੰਡਾ ਤਾਂ ਦੇਖ। ਦੱਸ ਧੰਨੇ ਦੀ ਧੀ ਤੇ ਸਾਡੀ ਧੀ 'ਚ ਕੋਈ ਫਰਕ ਆ?"

"ਮੈਂ ਛੇਤੀ ਦੇਖਦਾਂ।" ਸੱਤੇ ਨੇ ਪੂਰੀ ਦ੍ਰਿੜਤਾ ਨਾਲ ਉੱਤਰ ਦਿੱਤਾ ਸੀ।

ਅਗਲੀ ਸਵੇਰ ਖੈਰੂ ਲੁਬਾਣੇ ਦਾ ਮੁੰਡਾ ਸੁਰਜਣ, ਦੱਸੇ ਵਕਤ ਤੋਂ ਰਤਾ ਪਹਿਲਾਂ ਹੀ ਟਾਂਗਾ ਲੈ ਕੇ ਪਹੁੰਚ ਗਿਆ ਸੀ।

ਅੱਧਾ ਕੁ ਪਿੰਡ ਫਜ਼ਲੇ ਨੂੰ ਤੋਰਨ ਲਈ ਚੱਕੀ ਅੱਗੇ ਜੁੜਿਆ ਪਿਆ ਸੀ। ਹਰ ਕੋਈ ਉਸਨੂੰ ਕੋਈ ਨਾ ਕੋਈ ਸੁਗਾਤ ਭੇਂਟ ਕਰ ਰਿਹਾ ਸੀ। ਭੀੜ 'ਚੋਂ ਇਕ ਓਪਰੇ ਜਿਹੇ ਸ਼ਖ਼ਸ ਨੇ ਅਗਾਂਹ ਵਧ ਕੇ ਪੱਗ ਉਸਦੇ ਹੱਥਾਂ 'ਤੇ ਧਰ ਦਿੱਤੀ, "ਇਹ ਧੰਨਾ ਸਿੰਘ ਨੇ ਭੇਜੀ ਆ ਜੀ ਲਹਿਲੀਓਂ।"

ਫਜ਼ਲੇ ਨੇ ਪੱਗ ਨੂੰ ਚੁੰਮਿਆਂ, ਕੁਝ ਪਲਾਂ ਲਈ ਸਿਰ 'ਤੇ ਰੱਖਿਆ ਤੇ ਸੋਚਿਆ, 'ਸਾਡੀਆਂ ਇੱਜ਼ਤਾਂ ਕੱਲ੍ਹ ਵੀ ਸਾਂਝੀਆਂ ਸਨ, ਅੱਜ ਵੀ ਸਾਂਝੀਆਂ ਨੇ ਤੇ ਮੌਲਾ ਕਰੇ ਰਹਿੰਦੀ ਦੁਨੀਆਂ ਤਕ ਸਾਂਝੀਆਂ ਰਹਿਣ।'

ਸਿਆਲਕੋਟੀਆਂ ਨੇ ਫਜ਼ਲੇ ਨੂੰ ਰਾਵੀ ਪਾਰਲੀ ਧਰਤੀ ਨੂੰ ਉਹਨਾਂ ਵੱਲੋਂ ਸਜਦਾ ਕਰਨ ਲਈ ਕਿਹਾ। ਫਜ਼ਲੇ ਨੇ ਸਭ ਨਾਲ ਦੁਆ-ਸਲਾਮ ਕੀਤੀ।

ਫਿਰ ਉਹ ਅਚਾਨਕ ਪੈਰਾਂ ਭਾਰ ਬੈਠ ਗਿਆ, ਸਿਰ ਝੁਕਾ ਕੇ ਪਿੰਡ ਦੀ ਮਿੱਟੀ ਨੂੰ ਸਜਦਾ ਕੀਤਾ ਤੇ ਚੁੰਮਿਆਂ। ਦੋਵੇਂ ਦੋਸਤ ਟਾਂਗੇ 'ਚ ਬੈਠ ਗਏ। ਸੱਤਾ ਉਸ ਨਾਲ਼ ਹੁਸ਼ਿਆਰਪੁਰ ਦੇ ਰੇਲਵੇ ਸਟੇਸ਼ਨ ਤਕ ਜਾ ਰਿਹਾ ਸੀ। ਸੁਰਜਣ ਟਾਂਗਾ ਤੋਰਨ ਲਈ ਹੁਕਮ ਦੀ ਉਡੀਕ ਕਰਨ ਲੱਗਾ।

"ਪਿੰਡ ਵਾਲਿਓ" ਫਜ਼ਲਾ ਬੋਲਿਆ ਤਾਂ ਉਸਦੀ ਗੱਲ ਸੁਣਨ ਲਈ ਸਾਰੇ ਚੁੱਪ ਕਰ ਗਏ। "ਆਪਣੇ ਬੱਚਿਆਂ ਨੂੰ ਸਾਡੀ ਦਾਸਤਾਨ ਜ਼ਰੂਰ ਸੁਣਾਉਣੀ, ਦਾਦੀ-ਮਾਂ ਦੀਆਂ ਬਾਤਾਂ ਵਾਂਗਰ। ਉਹਨਾਂ ਅੰਦਰ 'ਕਿਓਂ' ਪੈਦਾ ਕਰਨੀ। ਉਹਨਾਂ ਨੂੰ ਚੰਗੇ ਇਨਸਾਨ ਬਣਾਉਣਾ।" ਉਸਦੀ ਆਵਾਜ਼ ਭਾਰੀ ਹੁੰਦੀ ਗਈ। "ਮੈਂ ਅਮੋਲਕ ਨੂੰ ਮਲ੍ਹਮ ਦਾ ਨੁਸਖ਼ਾ ਦੇ ਚੱਲਿਆਂ। ਚੰਗਾ ਅਲਵਿਦਾ!"

ਤੇ ਫਜ਼ਲੇ ਨੇ ਛਲਕਦੀਆਂ ਅੱਖਾਂ ਨੂੰ ਧੰਨੇ ਵੱਲੋਂ ਭੇਜੀ ਪੱਗ 'ਚ ਲੁਕੋ ਲਿਆ।

ਵਿਦਾ ਕਰਨ ਆਈ ਹਰ ਅੱਖ ਰੋ ਪਈ। ਸੁਰਜਣ ਨੇ ਟਾਂਗਾ ਤੋਰ ਦਿੱਤਾ।...ਤੇ ਹੌਲ਼ੀ-ਹੌਲ਼ੀ ਤੁਰਦਾ ਟਾਂਗਾ ਅੱਖਾਂ ਤੋਂ ਓਝਲ਼ ਹੋ ਗਿਆ। ❑❑

[ਪਿੰਡ : ਸਿੰਗੜੀਵਾਲ, ਡਾਕਖਾਨਾ : ਪਿਪਲਾਂਵਾਲਾ, ਜ਼ਿਲਾ : ਹੁਸ਼ਿਆਰਪੁਰ]



# ਕਮਾਂਡਰ

## ਤਰਲੋਚਨ ਸਿੰਘ ਭਾਟੀਆ

ਚੋਣਾਂ ਦੇ ਦਿਨ ਹਨ।

ਸੂਬਿਆਂ ਦੇ ਹਾਕਮਾਂ ਬਾਰੇ ਹੋਏ ਇਕ ਸਰਵੇਖਣ ਵਿਚ 'ਮਹਾਤਮਾ' ਦੇ ਸੂਬੇ ਦਾ ਹਾਕਮ, ਲੋਕਾਂ ਦੀ ਤੀਜੀ ਪਸੰਦ ਵਜੋਂ ਉਭਰ ਕੇ ਸਾਹਮਣੇ ਆਇਆ ਏ।

ਇਹ ਪੜ੍ਹ ਕੇ, ਜ਼ੋਰਾ ਖਿਝ ਉੱਠਿਐ।

ਉਹਨੇ ਅਖ਼ਬਾਰ ਵਗਾਹ ਕੇ ਮਾਰੀ ਐ।

ਮਾਈ ਯਾਵੇ ਕਿਤੋਂ ਦੇ!

ਉਹਦੇ ਪੈਰ ਉਹਨੂੰ ਬਦੋਬਦੀ ਪਿਛਲੇ, ਹਨੇਰੇ ਕਮਰੇ ਵੱਲ ਲੈ ਗਏ ਨੇ। ਕਮਰੇ ਅੰਦਰ ਆ ਕੇ, ਉਹ ਟੋਹ ਕੇ ਇਕ ਸਵਿੱਚ ਦੱਬਦੈ। ਚਾਲ਼ੀ ਵਾਟ ਦੇ ਬਲਬ ਦੀ ਮੱਧਮ ਜਿਹੀ ਰੋਸ਼ਨੀ ਕਮਰੇ ਵਿਚ ਫ਼ੈਲ ਗਈ ਏ। ਉਹ ਇਕ ਪੁਰਾਣੇ, ਜੰਗਾਲੇ ਟਰੰਕ ਵਿਚੋਂ ਕੱਢ ਕੇ, 'ਮਹਾਤਮਾ' ਦੇ ਸ਼ਹਿਰ ਵਿਚ ਰਹਿ ਰਹੇ ਆਪਣੇ ਦੋਸਤ ਵਿਵੇਕ ਦੀ, ਕੁਝ ਸਮਾਂ ਪਹਿਲਾਂ ਲਿਖੀ ਚਿੱਠੀ ਪੜ੍ਹਨ ਬੈਠ ਗਿਆ ਏ।

ਵਿਵੇਕ, ਜੁਝਾਰ ਦਾ ਦੋਸਤ ਸੀ ਤੇ ਜੁਝਾਰ ਕਰਕੇ ਉਹ ਜ਼ੋਰੇ ਦਾ ਵੀ ਦੋਸਤ ਬਣ ਗਿਆ ਸੀ।

ਵਿਵੇਕ ਦੀ ਲਿਖੀ ਇਸ ਚਿੱਠੀ ਨੂੰ ਜ਼ੋਰਾ ਸੈਂਕੜੇ ਵਾਰ ਪੜ੍ਹ ਚੁੱਕੈ।

–ਜ਼ੋਰਿਆ! 'ਮਹਾਤਮਾ' ਦੇ ਸ਼ਹਿਰ ਵਿਚ 'ਉਹ ਲੋਕ' ਰਾਹ ਜਾਂਦੇ ਮਰਦਾਂ ਨੂੰ ਰੋਕ ਕੇ, ਉਹਨਾਂ ਦੇ ਡਰਾਈਵਿੰਗ ਲਾਇਸੰਸ ਵੇਖਦੇ। ਉਹਨਾਂ ਦੇ ਪਜਾਮੇ/ਪੈਂਟਾਂ ਉਤਰਵਾਉਂਦੇ। ਇਹ ਯਕੀਨ ਹੋਣ 'ਤੇ ਕਿ ਉਹਨਾਂ ਮਰਦਾਂ ਨੇ ਆਪਣੇ 'ਅੰਗ' ਨਾਲ ਇਕ ਵਿਸ਼ੇਸ਼ ਰਸਮ ਨਿਭਾਈ ਹੋਈ ਏ, 'ਉਹ' ਉਹਨਾਂ ਦੇ ਸਰੀਰ 'ਤੇ ਤੇਲ ਪਾ ਕੇ...।

ਗੁੱਸੇ, ਖਿਝ ਤੇ ਨਮੋਸ਼ੀ ਨਾਲ ਜ਼ੋਰੇ ਦੇ ਹੱਥ ਕੰਬਣ ਲੱਗ ਪਏ ਨੇ।

ਉਹਦੇ ਹੱਥੋਂ ਛੁੱਟ ਕੇ ਚਿੱਠੀ ਪਰੇ ਜਾ ਡਿੱਗੀ ਏ।

ਉਹ ਮਸਾਂ ਈ ਆਪਣੇ ਆਪ 'ਤੇ ਕਾਬੂ ਪਾਉਂਦਾ ਏ।

ਡਿੱਗੀ ਹੋਈ ਚਿੱਠੀ ਚੁੱਕਦਾ ਏ।

ਚਿੱਠੀ ਦਾ ਅਖ਼ੀਰਲਾ ਪੈਰ੍ਹਾ ਪੜ੍ਹਨ ਲਈ ਹਿੰਮਤ ਤੇ ਤਾਕਤ ਇਕੱਠੀ ਕਰਦਾ ਏ। ਚਿੱਠੀ ਦਾ ਇਹ ਪੈਰ੍ਹਾ ਪੜ੍ਹਦਿਆਂ ਜ਼ੋਰੇ ਨੂੰ ਪਤਾ ਨਹੀਂ ਕੀ ਹੋ ਜਾਂਦਾ ਏ।

ਅਖ਼ੀਰਲੇ ਪੈਰ੍ਹੇ ਵਿਚ ਵਿਵੇਕ ਲਿਖਦੈ:

ਜਿਹੜੇ ਬੰਦੇ ਪਜਾਮੇ/ਪੈਂਟਾਂ ਉਤਰਵਾ ਰਹੇ ਸੀ ਨਾ, ਉਹਨਾਂ ਵਿਚ ਇਕ ਬੰਦਾ ਮੈਨੂੰ ਤੇਰੇ ਵਰਗਾ ਲੱਗਾ ਤੇ ਮੈਂ ਸੋਚਿਆ–ਹੈਂ! ਆਪਣਾ ਜ਼ੋਰਾ ਤੇ ਐਹ ਕੰਮ...।

ਪਹਿਲੀ ਵਾਰ ਇਹ ਪੜ੍ਹ ਕੇ ਜ਼ੋਰਾ ਡਰ ਗਿਆ ਸੀ। ਵਿਵੇਕ ਨੇ ਅੱਗੇ ਲਿਖਿਆ ਵੀ ਸੀ–ਕਿਉਂ ਡਰ ਗਿਆ ਨਾ? ਯਾਰ, ਮੈਂ ਤਾਂ ਐਵੇਂ ਮਜ਼ਾਕ ਕਰਦਾਂ।

ਜ਼ੋਰੇ ਨੂੰ ਪਤੈ ਵਿਵੇਕ ਕਦੇ ਮਜ਼ਾਕ ਨਹੀਂ ਕਰਦਾ। ਅਖ਼ੀਰ ਵਿਚ ਵਿਵੇਕ ਨੇ ਇਹ ਲਿਖ ਕੇ ਗੱਲ ਮੁਕਾਈ ਸੀ–ਹੋਰ ਸੁਣਾ ਜ਼ੋਰਾ ਸਿਹਾਂ, ਆਪਣੇ ਠੋਸ ਝੁਰਲੂ ਦੀ ਗੱਲ...।

ਵਿਵੇਕ ਰਿਲੇਅ ਦੌੜ ਦੇ ਖਿਡਾਰੀ ਵੱਲੋਂ ਫੜੇ ਛੋਟੇ ਜਿਹੇ ਡੰਡੇ (ਬੇਟਨ) ਨੂੰ ਝੁਰਲੂ ਕਹਿੰਦੈ।

ਚਿੱਠੀ ਪੜ੍ਹਨ 'ਤੇ ਹਰ ਵਾਰ ਦੀ ਤਰ੍ਹਾਂ, ਇਸ ਵਾਰ ਵੀ ਚਿੱਠੀ ਦੇ ਆਖ਼ਰੀ ਪੈਰ੍ਹੇ ਵਿਚ ਝੁਰਲੂ ਵਾਲੀ ਗੱਲ, ਜ਼ੋਰੇ ਨੂੰ ਧੁਰ ਅੰਦਰ ਤਕ ਝੰਜੋੜ ਜਾਂਦੀ ਏ। ਜਿਵੇਂ ਮਨ ਅੰਦਰ ਕੋਈ ਜ਼ੋਰਦਾਰ ਰਸਾਇਣਕ ਤਬਦੀਲੀ ਹੋਈ ਹੋਵੇ। ਸ਼ਾਂਤ, ਅਹਿਲ ਪਾਣੀ ਵਿਚੋਂ ਜਿਵੇਂ ਬੁਲਬੁਲੇ ਉੱਠੇ ਹੋਣ। ਪਾਣੀ ਦੀ ਸਤਹ 'ਤੇ ਲੰਮੇ ਸਮੇਂ ਤੋਂ ਜੰਮੀ ਹਰਿਆਈ ਜਿਵੇਂ ਥੋੜ੍ਹੇ ਕੁ ਸਮੇਂ ਲਈ ਹਟ ਗਈ ਹੋਵੇ–

ਜ਼ੋਰੇ ਸਾਹਮਣੇ ਵਿਅਕਤੀਆਂ ਦਾ ਇਕ ਸਮੂਹ ਪ੍ਰਗਟ ਹੋ ਰਿਹਾ ਹੈ। ਰਿਲੇਅ-ਦੌੜ, ਦੌੜ ਰਹੇ ਵਿਅਕਤੀਆਂ ਦਾ ਸਮੂਹ। ਕੁਝ ਹੱਥਾਂ ਨੇ ਮਿਲ ਕੇ ਇਕ ਝੁਰਲੂ ਫੜਿਆ ਹੋਇਐ ਤੇ ਉਹ ਦੌੜ ਰਹੇ ਨੇ। ਇਕ ਪੜਾਅ ਪਾਰ ਕਰਕੇ ਉਹਨਾਂ ਨੇ ਝੁਰਲੂ ਹੋਰ ਹੱਥਾਂ ਨੂੰ ਸੌਂਪ ਦਿੱਤਾ ਹੈ ਤੇ ਅੱਗੋਂ ਉਹਨਾਂ ਨੇ ਵੀ ਇਕ ਹੋਰ ਪੜਾਅ ਪਾਰ ਕਰਕੇ ਝੁਰਲੂ ਕੁਝ ਨਵੇਂ ਹੱਥਾਂ ਹਵਾਲੇ ਕਰ ਦਿੱਤਾ ਹੈ। ਨਾਲ-ਨਾਲ, ਪੜਾਅ-ਦਰ-ਪੜਾਅ ਇਕ 'ਹਵਾ' ਵੀ ਚੱਲ ਰਹੀ ਏ। 'ਹਵਾ' ਚੱਲਦੀ-ਚੱਲਦੀ, ਹਨ੍ਹੇਰੀ ਤੇ ਤੂਫ਼ਾਨ ਦਾ ਰੂਪ ਧਾਰਨ ਕਰ ਲੈਂਦੀ ਹੈ। ਧੂੜ-ਮਿੱਟੀ ਦਾ ਇਕ ਗੁਬਾਰ ਉੱਠਦਾ ਹੈ। ਦੌੜ ਰਿਹਾਂ ਦੀਆਂ ਅੱਖਾਂ ਧੂੜ ਨਾਲ ਭਰ ਜਾਂਦੀਆਂ ਹਨ। ਉਹ ਠੇਡਾ ਖਾ ਕੇ ਡਿੱਗ ਪੈਂਦੇ ਹਨ। ਉਹਨਾਂ ਹੱਥੋਂ ਝੁਰਲੂ ਛੁੱਟ ਕੇ ਦੂਰ ਜਾ ਡਿੱਗਦਾ ਹੈ ਤੇ ਡਿੱਗੇ ਝੁਰਲੂ ਨੂੰ ਤੇਜ਼ ਤੂਫ਼ਾਨ ਉਡਾ ਕੇ ਲੈ ਜਾਂਦਾ ਹੈ।

ਉਹ ਬੌਂਦਲ ਜਾਂਦੇ ਹਨ।

ਅੰਨ੍ਹਿਆਂ ਵਾਂਗ ਹੱਥ ਮਾਰਦੇ, ਉਹ ਝੁਰਲੂ ਲੱਭਦੇ ਹਨ।

ਲੱਭਣ ਵਾਲਿਆਂ ਵਿਚ ਜ਼ੋਰਾ ਤੇ ਜੁਝਾਰ ਵੀ ਹਨ।

ਜ਼ੋਰੇ ਦੇ ਹੱਥ ਕੁਝ ਲੱਗਿਆ ਜਾਪਦੈ।

ਸ਼ਾਇਦ ਝੁਰਲੂ ਐ।

ਉਹ ਖੁਸ਼ੀ ਨਾਲ ਚੀਕ ਪੈਂਦੈ। ਉੱਪਰ ਚੁੱਕ ਕੇ ਸਾਥੀਆਂ ਨੂੰ ਝੁਰਲੂ ਵਿਖਾਉਣ ਲਗਦੈ।

ਹੈਂ! ਇਹ ਤਾਂ ਕਿਰਪਾਨ ਐ।

ਜ਼ੋਰੇ ਦੇ ਸਰੀਰ ਵਿਚ ਠੰਡਕ ਦੀ ਇਕ ਲਹਿਰ ਜਿਹੀ ਦੌੜਦੀ ਹੈ।

ਵਿਵੇਕ ਦੀ ਚਿੱਠੀ ਪੜ੍ਹ ਕੇ, ਜ਼ੋਰਾ ਹਰ ਵਾਰ ਇਸੇ ਤਰ੍ਹਾਂ ਦਾ ਅਹਿਸਾਸ, ਇਸੇ ਤਰ੍ਹਾਂ ਦੀ ਪ੍ਰਤੀਕਿਰਿਆ ਤੇ ਝੁੰਜਲਾਹਟ ਮਹਿਸੂਸ ਕਰਦਾ ਏ।

ਉਹਨੂੰ ਪਤੈ, ਹੁਣ ਬੀਤੇ ਦੇ ਦ੍ਰਿਸ਼...ਲੰਮਾ ਸਿਲਸਿਲਾ...।

ਜ਼ੋਰਾ ਜੇਲ੍ਹ 'ਚੋਂ ਰਿਹਾਅ ਹੋ ਰਿਹੈ।

ਜੇਲ੍ਹਰ ਨੇ, ਜ਼ੋਰੇ ਨੂੰ ਦੇਣ ਲਈ ਕਿਰਪਾਨ ਵੀ ਮੇਜ਼ ਉੱਤੇ ਰੱਖੀ ਐ। ਕਿਰਪਾਨ ਵੇਖ ਕੇ ਜ਼ੋਰੇ ਦੇ ਮਨ ਵਿਚ ਕਿਸੇ ਮਾਣ, ਸ਼ਾਨ ਜਾਂ ਉਤਸ਼ਾਹ ਦੇ ਭਾਵ ਨਹੀਂ ਉਪਜਦੇ।

ਜ਼ੋਰਾ ਆਪਣੇ ਅੰਦਰ ਝਾਤੀ ਮਾਰਦਾ ਹੈ। ਉਥੇ ਥਾਂ-ਕੁ-ਥਾਂ ਸੁਆਹ ਦੀਆਂ ਢੇਰੀਆਂ ਤੋਂ ਸਿਵਾ ਕੁਝ ਵੀ ਨਹੀਂ।

ਜ਼ੋਰੇ ਨੂੰ ਕਿਰਪਾਨ ਦਾ ਆਪਣੇ ਨਾਲ ਕੋਈ ਸੰਬੰਧ ਮਹਿਸੂਸ ਨਹੀਂ ਹੁੰਦਾ। ਉਹਨੂੰ ਲਗਦੈ, ਇਹ ਕਿਸੇ ਹੋਰ ਦੀ ਚੀਜ਼ ਐ, ਜੋ ਜਬਰੀ ਜਾਂ ਭੁਲੇਖੇ ਨਾਲ ਉਹਨੂੰ ਸੌਂਪੀ ਜਾ ਰਹੀ ਏ...ਜਾਂ ਫੇਰ ਕੋਈ ਅਜਿਹੀ ਚੀਜ਼, ਜੋ ਉਹਦੇ ਲਈ ਹੁਣ ਫ਼ਜ਼ੂਲ ਏ...ਜਿਸਦੇ ਉਹਦੇ ਲਈ ਹੁਣ ਕੋਈ ਅਰਥ ਨਹੀਂ ਰਹਿ ਗਏ।

ਫੇਰ ਪਤਾ ਨਹੀਂ ਕੀ ਸੋਚ ਕੇ ਜਾਂ ਬਿਨਾਂ ਸੋਚੇ ਹੀ, ਜ਼ੋਰਾ ਕਿਰਪਾਨ ਚੁੱਕਣ ਲਈ ਹੱਥ ਵਧਾਉਂਦਾ ਹੈ।

ਜਿਉਂ ਹੀ ਉਹ ਕਿਰਪਾਨ ਨੂੰ ਛੂੰਹਦਾ ਹੈ, ਇਸ ਤਰ੍ਹਾਂ ਲਗਦੈ, ਜਿਵੇਂ ਬਰਫ਼ ਦੀ ਸਿੱਲੀ 'ਤੇ ਹੱਥ ਜਾ ਪਿਆ ਹੋਵੇ-ਠੰਡੀ ਯੱਖ਼! ਉਹ ਤ੍ਰਭਕ ਕੇ ਹੱਥ ਹਟਾ ਲੈਂਦਾ ਹੈ। ਠੰਡਕ ਉਹਦੇ ਰੋਮ-ਰੋਮ...।

ਕੁਝ ਪਲ ਜ਼ੋਰਾ ਸੁੰਨ ਹੋਇਆ ਖੜ੍ਹਾ ਰਹਿੰਦਾ ਹੈ। ਜੇਲ੍ਹਰ ਕਿਰਪਾਨ ਲੈ ਲੈਣ ਲਈ ਦੁਬਾਰਾ ਕਹਿੰਦਾ ਹੈ। ਜ਼ੋਰਾ ਕਿਰਪਾਨ ਨੂੰ ਛੇਤੀ ਨਾਲ ਚੁੱਕ ਕੇ ਝੋਲੇ ਵਿਚ ਪਾ ਲੈਂਦਾ ਹੈ।

-ਦੇਖੋ, ਜ਼ੋਰਾ ਸਿੰਗ, ਮੇਰੀ ਏਕ ਬਾਤ ਯਾਦ ਰੱਖਨਾ। ਜੋ ਹੂਆ, ਸੋ ਹੂਆ। ਅਬ ਉਸੇ ਭੂਲ ਜਾਉ। ਏਕ ਨਯੀ ਜ਼ਿੰਦਗੀ...।

ਨਵੀਂ ਜ਼ਿੰਦਗੀ!

ਜੇਲ੍ਹਰ ਦੀ ਇਹ ਸਿੱਖ-ਮੱਤ ਜ਼ੋਰੇ ਦੇ ਆਲ਼ੇ-ਦੁਆਲ਼ੇ ਫ਼ੈਲੀ ਠੰਡਕ 'ਚ ਈ ਕਿਤੇ ਜੰਮ ਗਈ ਲਗਦੀ ਏ।

ਤੁਰਨ ਤੋਂ ਪਹਿਲਾਂ ਜ਼ੋਰੇ ਨੇ ਜੇਲ੍ਹਰ ਨੂੰ ਆਪਣੀ ਇਕ ਇੱਛਾ ਦੱਸੀ ਸੀ। ਸੁਣ ਕੇ ਜੇਲ੍ਹਰ ਹੈਰਾਨ



ਰਹਿ ਗਿਆ ਏ। ਫਿਰ 'ਹੂੰਅ' ਕਹਿਕੇ, ਜੇਲ੍ਹ ਦੇ ਨਾਈ ਨੂੰ ਬੁਲਾ ਲਿਆ ਏ।

ਨਾਈ ਨੇ ਜ਼ੋਰੇ ਦੀ ਦਾਹੜੀ ਕੱਟ ਦਿੱਤੀ ਏ। ਸਿਰ ਦੇ ਵਾਲ਼ ਲਾਹ ਦਿੱਤੇ ਨੇ। ਜ਼ੋਰੇ ਦੇ ਅੰਦਰ ਕਿਤੇ ਸੁਰਕ-ਸੁਰਕ ਜਿਹੀ...।

ਉਹ ਇਸ ਸੁਰਕ-ਸੁਰਕ ਨੂੰ ਦਬਾਅ ਦਿੰਦਾ ਹੈ। ਡੰਡੇ ਜੋੜ ਕੇ, ਆਪੇ ਬਣਾਈ ਫੌੜ੍ਹੀ ਦੇ ਸਹਾਰੇ ਜਿਵੇਂ-ਕਿਵੇਂ ਜੇਲ੍ਹ ਦਾ ਫਾਟਕ ਪਾਰ ਕਰਦਾ ਹੈ।

ਰੁਕ ਕੇ ਆਖ਼ਰੀ ਵਾਰ ਪਿੱਛੇ ਜੇਲ੍ਹ ਵੱਲ ਵੇਖਦਾ ਹੈ-ਜਿੱਥੇ ਉਹ ਚਾਚਾ ਲੈਨਿਨ, ਮਾਉ ਉਰਫ਼ ਮਿਆਊਂ ਤੇ ਪਤਾ ਨਹੀਂ ਕਿੰਨੇ ਈ ਪਾਤਰ ਛੱਡ ਆਇਆ ਹੈ। ਜਿਹਨਾਂ ਦੀਆਂ ਕਹਾਣੀਆਂ ਉਹਦੇ ਸੀਨੇ 'ਚ ਦਫ਼ਨ ਨੇ...। ਉਹਦੇ ਅੰਦਰ ਇਕ ਵਿਸ਼ਾਲ ਕਬਰਿਸਤਾਨ...ਤੇ ਉਹ ਕਬਰਿਸਤਾਨ ਦਾ ਰਾਖਾ...ਜਾਂ ਕੋਈ ਭੂਤ...।

ਇਕ ਘਬਰਾਹਟ ਜਿਹੀ ਉਹਦੇ ਸਿਰ ਨੂੰ ਚੜ੍ਹੀ ਏ। ਦੁਖਦੇ ਸਰੀਰ ਨਾਲ, ਲੰਙ ਮਾਰਦਾ, ਝੂਲਦਾ ਹੋਇਆ, ਜ਼ਰਾ ਕਾਹਲ਼ੇ ਕਦਮੀਂ ਉਹ ਜੇਲ੍ਹੋਂ ਬਾਹਰ ਸੜਕ 'ਤੇ ਆ ਗਿਆ ਏ।

ਆਜ਼ਾਦ ਆਲ਼ੇ-ਦੁਆਲ਼ੇ ਵਿਚ ਡੂੰਘਾ ਸਾਹ ਭਰ ਕੇ ਆਪਣੇ ਅੰਦਰ ਆਜ਼ਾਦ ਹੋਣ ਦਾ ਅਹਿਸਾਸ ਪੈਦਾ ਕਰਨ ਦੀ ਕੋਸ਼ਿਸ਼ ਕਰਦਾ ਏ, ਪਰ ਉਹਨੂੰ ਤਾਂ ਆਜ਼ਾਦੀ ਦੀ ਭਾਵਨਾ ਦਾ ਰਤੀ ਮਾਤਰ ਵੀ ਅਹਿਸਾਸ ਨਹੀਂ ਹੁੰਦਾ।

ਹੁੰਦਾ ਵੀ ਕਿਵੇਂ!

ਜੇਲ੍ਹੋਂ ਬਾਹਰ ਜੋ ਉਹਨਾਂ ਕੀਤਾ ਤੇ ਜੇਲ੍ਹ ਦੇ ਅੰਦਰ ਜੋ ਉਹਨਾਂ ਨਾਲ ਹੋਇਆ, ਉਸ ਕੀਤੇ ਕਰਾਏ ਦਾ ਆਜ਼ਾਦੀ ਦੀ ਭਾਵਨਾ ਨਾਲ ਦੂਰ-ਦੂਰ ਦਾ ਵੀ ਵਾਸਤਾ ਨਹੀਂ।

ਜੇਲ੍ਹੋਂ ਬਾਹਰ ਕੀਤੇ 'ਕਾਰਨਾਮੇ' ਦੁਨੀਆਂ ਜਾਣਦੀ ਏ...।

...ਤੇ ਜੇਲ੍ਹ ਦੇ ਅੰਦਰ...?

ਜੇਲ੍ਹ ਵਿਚ ਉਹਨਾਂ ਨਾਲ ਹੋਈਆਂ ਬੀਤੀਆਂ ਵਿਚੋਂ 'ਨਾਮਕਰਨ' ਦੀ ਰਸਮ ਈ ਲੈ ਲਉ। ਭੈਣ ਦੇ ਯਾਰਾਂ ਨੇ ਦਿਲ ਦੁਖਾਉਣ ਵਾਲੇ ਤੇ ਜਿੱਚ ਕਰਨ ਵਾਲੇ ਨਾਮ ਰੱਖੇ ਹੋਏ ਸਨ-ਕੈਦੀਆਂ ਦੇ।

ਨਾਮ ਰੱਖਣ ਵੇਲੇ ਉਹ ਬੰਦੇ ਦੀ ਰਹਿੰਦੀ-ਖੂੰਹਦੀ ਆਤਮਾ ਤਕ ਦਾ ਮਲੀਦਾ ਕਰ ਦਿੰਦੇ।

ਉੱਥੇ ਇਕ ਕੈਦੀ ਸੀ-ਜੋਗਾ।

ਜੋਗੇ ਦੇ ਨਾਮਕਰਨ ਵੇਲੇ ਉਹਨਾਂ, ਉਹਦੀ ਦਾਹੜੀ ਪੁੱਟੀ ਸੀ ਤੇ ਸਿਰ ਦੇ ਵਾਲ਼ ਮੁੱਠਾਂ ਭਰ-ਭਰ ਖਿੱਚੇ ਸਨ ਤੇ ਗੁੱਛੇ ਬਣਾ-ਬਣਾ ਉਹਦੇ ਮੂਹਰੇ ਸੁੱਟੇ ਸਨ।

ਇਕ ਸਿਪਾਹੀ ਨੂੰ ਸ਼ਰਾਰਤ ਸੁੱਝੀ ਸੀ। ਉਸ ਕਿਹਾ ਸੀ : ਇਹਦੀ ਦਾਹੜੀ 'ਕਾਮਰੇਟਾਂ' ਆਲ਼ੀ ਬਣਾ ਦਿਉ।

ਬਾਕੀਆਂ ਨੂੰ ਇਹ ਸੁਝਾਅ ਬੜਾ ਜਚਿਆ।

ਮਾਉ ਉਰਫ਼ ਮਿਆਊਂ ਨੂੰ ਬੁਲਾ ਕੇ ਉਹਨਾਂ ਰੁੱਖਾਂ ਦੀ ਛੰਗਾਈ ਕਰਨ ਵਾਲਾ ਕੈਂਚ ਮੰਗਵਾ ਲਿਆ।

ਉਹ ਮਾਉ ਨੂੰ ਕਹਿੰਦੇ ਇਹਦੀ ਦਾਹੜੀ ਕਾਮਰੇਟਾਂ ਆਲ਼ੀ ਬਣਾ ਦੇ।

ਮਾਉ ਝਿਜਕਿਆ ਸੀ।

ਇਕ ਢਿੱਡਲ ਜਿਹੇ ਸਿਪਾਹੀ ਨੇ ਮਾਉ ਨੂੰ ਜ਼ੋਰ ਦੀ ਲੱਤ ਮਾਰ ਕੇ ਉਹਦੀਆਂ ਚਿੰਘਾੜਾਂ ਪੁਆ ਦਿੱਤੀਆਂ ਸਨ।

ਉਹ ਡਰਦਾ ਕੰਮ ਲੱਗ ਗਿਆ ਸੀ।

ਵੱਡਾ ਸਾਰਾ ਕੈਂਚ ਤੇ ਜੋਗੇ ਦਾ ਛੋਟਾ ਜਿਹਾ ਮੂੰਹ।

ਦਾਹੜੀ ਕੁਤਰ-ਕੁਤਰ ਉਹਨੂੰ ਸ਼ਕਲੋਂ ਬੇਸ਼ਕਲ ਕਰਵਾ ਦਿੱਤਾ। ਕੈਂਚ ਨੇ ਕਈ ਥਾਵਾਂ ਤੋਂ ਚਮੜੀ ਵੀ ਕੱਟ ਦਿੱਤੀ। ਕਈ ਥਾਂਈਂ ਲਹੂ ਸਿੰਮ ਆਇਆ ਤੇ ਕੁਤਰੀ ਹੋਈ ਦਾਹੜੀ ਲਾਲ ਹੋ ਗਈ।

ਇਕ ਧੁਸ ਜਿਹਾ, ਬੁਰਛਾ ਸਿਪਾਹੀ ਬੋਲਿਆ:

–ਲੈ ਬਈ ਤੇਰੀ ਦਾਹੜੀ ਨੂੰ ਰੰਗ ਵੀ 'ਮਤਲਬ ਦਾ' ਹੋ ਗਿਆ।

ਆਖ਼ਰੀ ਰਸਮ ਵਜੋਂ ਉਹਦੇ ਮੂੰਹ ਵਿਚ 'ਗੰਦ' ਪਾਇਆ ਗਿਆ ਤੇ ਉਹਦਾ ਨਾਮ ਰੱਖਿਆ – ਚਾਚਾ ਲੈਨਿਨ!

ਵਿਚੋਂ ਇਕ ਸਿਪਾਹੀ ਨੇ ਇਕ ਹੋਰ ਅਜੀਬ ਜਿਹੀ ਹਰਕਤ ਕੀਤੀ। ਉਹਨੇ ਜੋਗੇ ਨਾਲ ਇਸ ਤਰ੍ਹਾਂ ਦਾ ਸਲੂਕ ਕਰਨ ਤੇ ਆਪਣੇ ਸਾਥੀਆਂ ਦਾ ਕਮਜ਼ੋਰ ਜਿਹਾ ਵਿਰੋਧ ਕੀਤਾ।

ਧੂਸ ਸਿਪਾਹੀ ਨੇ ਉਸ ਦਾ ਮਖੌਲ ਉਡਾ ਦਿੱਤਾ:

–ਬਾਈ, ਤੂੰ ਕੋਈ ਝੰਡੇ ਆਲਾ ਤਾਂ ਨ੍ਹੀਂ। ਐਹੋ ਜਿਹਿਆਂ ਨਾਲ ਐਹੋ ਜਿਹੀ ੳ ਹੁੰਦੀ ਐ।

ਇਕ ਦਿਨ ਜ਼ੋਰੇ ਨੇ ਚਾਚਾ ਲੈਨਿਨ ਨੂੰ 'ਵਾਜ ਮਾਰੀ–ਪੂਰੇ ਮੋਹ ਨਾਲ:

–ਚਾਚਾ ਗੱਲ ਸੁਣੀਂ।

ਉਹਨੇ ਇੱਧਰ–ਉੱਧਰ ਵੇਖਿਆ।

ਜ਼ੋਰੇ ਨੇ ਦੁਬਾਰਾ 'ਚਾਚਾ, ਗੱਲ ਸੁਣੀਂ', ਆਖ ਕੇ ਉਹਦਾ ਧਿਆਨ ਆਪਣੇ ਵੱਲ ਖਿੱਚਿਆ।

ਜੋਗਾ ਜ਼ੋਰੇ ਦੇ ਨੇੜੇ ਆ ਕੇ ਬੋਲਿਆ–ਤੈਨੂੰ, ਮੇਰਾ ਨਾਂ ਨ੍ਹੀਂ ਪਤਾ?

–ਅੱਛਾ ਚਾਚਾ, ਦੱਸ ਫੇਰ, ਤੇਰਾ ਅਸਲੀ ਨਾਂ ਕੀ ਐ?

ਅਸਲੀ ਨਾਂ?

ਉਹ ਸੋਚੀਂ ਪੈ ਗਿਆ। ਜਿਵੇਂ ਜ਼ੋਰੇ ਨੇ ਉਹਦਾ ਨਾਮ ਨਹੀਂ ਕੋਈ ਔਖਾ ਸਵਾਲ ਪੁੱਛ ਲਿਆ ਹੋਵੇ।

–ਆਹੋ, ਅਸਲੀ ਨਾਂ, ਚਾਚਾ।

–ਆਹੀ ਤਾਂ ਹੈ।

–ਯਾਨੀ, ਚਾਚਾ ਲੈਨਿਨ?

–ਆਹੋ।

–ਚਾਚਾ, ਕਿਉਂ ਮਖ਼ੌਲ, ਕਰਦੈਂ?

–'ਮਖ਼ੌਲ ਨੂੰ ਤੂੰ ਮੇਰੀ ਭਾਬੀ ਐਂ? ਗੱਲ ਕਰਦੈ,' ਆਖ ਕੇ ਚਾਚਾ ਜ਼ੋਰੇ ਦੇ ਨੇੜੇ ਆ ਗਿਆ– 'ਸੁਣ, ਮੈਂ ਸੰਤ ਜੀ ਦੇ ਬੁਲਾਵੇ 'ਤੇ ਪਿੱਛੇ, ਪਿੰਡ ਆਪਣਾ ਟੱਬਰ–ਟ੍ਰੀਰ ਛੱਡ ਕੇ, ਉਹਨਾਂ ਕੋਲ ਆ ਗਿਆ ਸੀ। ਇਹ ਕੋਈ ਮਖ਼ੌਲ ਐ।'

ਇੰਨਾ ਕਹਿ ਕੇ ਚਾਚਾ ਤੁਰ ਗਿਆ।

ਪੁੱਛੇ ਗਏ ਸੁਆਲ ਦਾ ਇਹ ਬੇਤੁਕਾ ਜਿਹਾ ਜੁਆਬ ਜ਼ੋਰੇ ਦੇ ਪੱਲੇ ਨਾ ਪਿਆ, ਪਰ 'ਸੰਤ ਜੀ' ਦੇ ਬੁਲਾਵੇ ਵਾਲੀ ਗੱਲ ਧਿਆਨ ਵਿਚ ਆਉਂਦਿਆਂ ਜ਼ੋਰੇ ਨੇ, ਤੁਰੇ ਜਾਂਦੇ ਚਾਚੇ ਨੂੰ, ਉੱਚੀ ਆਵਾਜ਼ ਵਿਚ ਕਿਹਾ:

–ਫੇਰ ਤਾਂ ਚਾਚਾ, ਤੇਰਾ ਨਾਮ ਜੋਗਾ ਸਿੰਹੁ ਹੋਵੇਗਾ।

ਚਾਚਾ ਬਿਜਲੀ ਦੀ ਰਫ਼ਤਾਰ ਨਾਲ ਵਾਪਸ ਮੁੜ ਆਇਆ।

–ਤੈਨੂੰ ਕਿੱਦਾਂ ਪਤਾ? ਉਹਦੀਆਂ ਅੱਖਾਂ ਲਿਸ਼ਕੀਆਂ। ਫੇਰ ਲਿਸ਼ਕ ਅਲੋਪ ਹੋ ਗਈ।

ਤੇ ਉਹਨੇ ਹਉਕਾ ਭਰਿਆ।

–ਤੂੰ ਕੌਣ ਐਂ? ਉਹਨੇ ਜ਼ੋਰੇ ਨੂੰ ਪੁੱਛਿਆ।

–ਮੈਂ?...ਮੈਂ ਜ਼ੋਰਾ।

–ਯਾਰ ਜ਼ੋਰਾ ਸਿੰਹਾਂ, ਕਹਿੰਦੇ ਰਾਹ–ਭੁੱਲੇ ਜੋਗਾ ਸਿੰਹੁ ਨੂੰ ਤਾਂ ਮਹਾਰਾਜ ਨੇ 'ਰੰਡੀ ਦੇ ਕੋਠੇ' ਚੜ੍ਹਨੋਂ ਰੋਕ ਲਿਆ ਸੀ, ਪਰ...ਸਾਨੂੰ...?

...ਤੇ ਏਨਾ ਕਹਿੰਦਿਆਂ ਹੀ ਚਾਚੇ ਦੀਆਂ ਅੱਖਾਂ 'ਚੋਂ ਹੰਝੂ ਵਗ–ਵਗ ਉਹਦੀ ਰਹਿੰਦੀ–ਖੂੰਹਦੀ ਦਾਹੜੀ ਭਿਉਣ ਲੱਗੇ।



ਜ਼ੋਰੇ ਦਾ ਮਨ ਬੜਾ ਖ਼ਰਾਬ ਹੋਇਆ।

–ਕਿਉਂ, ਹੁਣ ਬੋਲਦਾ ਨ੍ਹੀਂ, ਜ਼ੋਰਿਆ?

ਕੀ ਬੋਲਦਾ ਜ਼ੋਰਾ।

ਉਹਨਾਂ ਦੀ ਪਰਖ ਤਾਂ ਘੜੇ 'ਚ ਪਾਈਆਂ ਪਰਚੀਆਂ...

ਤੇ ਉਹ ਮੁੰਬਈਆ ਬਦਮਾਸ਼ਾਂ ਵਾਂਙ ਸੁਪਾਰੀਆਂ...।

–ਚਾਚਾ ਅਸੀਂ ਰਾਹ ਥੋੜ੍ਹੀ ਭੁੱਲੇ ਸੀ। ਸਾਨੂੰ ਤਾਂ ਰਾਹ ਦਾ ਈ ਪਤਾ ਨਹੀਂ ਸੀ।

–ਤੇ ਬੱਚਾ, ਰੀਸਾਂ ਅਸੀਂ ਬਚਿੱਤਰ ਸਿੰਘ ਦੀਆਂ ਕਰਦੇ ਰਹੇ।

ਕਹਿੰਦੇ ਜੀਹਨੇ ਗੁਰੂ ਦੀ ਥਾਪੜੀ ਲੈ ਕੇ ਮਸਤੇ ਹੋਏ ਹਾਥੀ ਦੇ ਮੱਥੇ–ਬੰਨ੍ਹੀਆਂ ਲੋਹ–ਤਵੀਆਂ, ਨੇਜ਼ੇ ਦੀ ਇਕੋ ਚੋਟ ਨਾਲ ਪਾੜ ਸੁੱਟੀਆਂ ਸਨ।

–ਪਰ ਚਾਚਾ, ਸਾਡਾ ਵਾਸਾ ਤਾਂ 'ਗੁਰੂ ਘੰਟਾਲ' ਦੇ ਮਹਿਲਾਂ ਵਿਚ ਸੀ। ਪਤਾ ਨ੍ਹੀਂ ਅਸੀਂ ਕਿਹੜੇ ਹਾਥੀ ਦੇ ਮੱਥੇ 'ਤੇ ਬੰਨ੍ਹੀਆਂ ਤਵੀਆਂ ਪਾੜਨ 'ਚ ਲੱਗੇ ਰਹੇ ਤੇ ਆਪਣਾ ਈ ਮੂੰਹ–ਮੱਥਾ ਭੰਨਵਾ ਬੈਠੇ...।

ਚਾਚਾ ਤੁਰ ਗਿਆ।

ਜ਼ੋਰਾ ਸਾਰੀ ਰਾਤ ਸੌਂ ਨਾ ਸਕਿਆ।

ਮਾਉ ਉਰਫ਼ ਮਿਆਊਂ ਦੀ ਕਹਾਣੀ ਵੀ ਸ਼ਾਇਦ ਇਸੇ ਤਰ੍ਹਾਂ ਦੀ ਹੀ ਹੋਵੇਗੀ।

ਚਾਚਾ ਲੈਨਿਨ ਦਾ ਅਸਲੀ ਨਾਂ ਪੁੱਛਣ ਤੋਂ ਬਾਅਦ ਜ਼ੋਰੇ ਦਾ ਕਦੇ ਹੀਆ ਈ ਨਹੀਂ ਪਿਆ ਕਿ ਉਹ ਮਾਉ ਦੀ ਕਹਾਣੀ ਸੁਣਦਾ ਤੇ ਉਹਦਾ 'ਅਸਲੀ ਨਾਂ' ਪੁੱਛਦਾ।

ਜੇਲ੍ਹ 'ਚ ਵਿਚਰਦੇ ਉਸ ਬੰਦੇ ਨੂੰ ਜ਼ੋਰਾ ਗਹੁ ਨਾਲ ਵੇਖਦਾ:

ਸਿਰ ਦੇ ਤੇ ਦਾਹੜੀ ਦੇ ਉਲਝੇ–ਉਲਝੇ ਵਾਲ਼। ਤੇੜ–ਗਿੱਟਿਉਂ ਉੱਚਾ ਫ਼ਾਂਟਾਂ ਵਾਲਾ ਪਜਾਮਾ। ਧੜੋਂ ਅਕਸਰ ਨੰਗਾ।

ਉਹ ਕੀੜੀ ਦੀ ਤੋਰ ਤੁਰਦਾ।

ਜੇਲ੍ਹ ਕਰਮਚਾਰੀਆਂ ਦੇ ਦੱਸੇ ਕੰਮ ਕਰੀ ਜਾਂਦਾ।

ਬਹੁਤ ਘੱਟ ਬੋਲਦਾ।

ਕਈ ਵਾਰ ਉਹਨੂੰ ਝੱਲ ਜਿਹਾ ਕੁੱਦਦਾ। ਪਜਾਮੇ ਦਾ ਨਾਲ਼ਾ, ਪਿਛਲੇ ਪਾਸੇ ਲਮਕਾ ਕੇ ਪੂਛ ਬਣਾ ਲੈਂਦਾ। ਚੌਪਾਇਆਂ ਵਾਂਙ ਤੇਜ਼–ਤੇਜ਼ ਚੱਲ ਕੇ ਜੇਲ੍ਹ ਦੇ ਵਿਹੜੇ ਵਿਚ ਗੇੜੇ ਲਾਉਂਦਾ ਤੇ ਉੱਚੀ–ਉੱਚੀ 'ਮਿਆਊਂ–ਮਿਆਊਂ' ਦੀਆਂ ਆਵਾਜ਼ਾਂ ਕੱਢਦਾ।

ਜੇਲ੍ਹ ਦੇ ਕਰਮਚਾਰੀ ਉਹਨੂੰ ਗੰਦੀਆਂ ਗਾਹਲਾਂ ਕੱਢਦੇ, ਉਹਦੇ ਪਿੱਛੇ ਭੱਜਦੇ ਤੇ ਉਹਦੀ ਮਾਂ–ਭੈਣ ਇਕ ਕਰਦੇ ਰਹਿੰਦੇ।

ਉਹ ਮਸਾਂ ਕਾਬੂ ਆਉਂਦਾ।

ਖਿਝੇ ਹੋਏ ਸਿਪਾਹੀ ਉਹਨੂੰ ਕੁੱਟ–ਕੁੱਟ ਅੱਧ–ਮੋਇਆ ਕਰ ਦਿੰਦੇ ਤੇ ਘੜੀਸ ਕੇ ਉਹਨੂੰ ਉਹਦੀ ਕੋਠੜੀ ਵਿਚ ਸੁੱਟ ਆਉਂਦੇ।

ਇਹਦੇ 'ਨਾਮਕਰਨ' ਵੇਲੇ ਇਹਨਾਂ ਬੁਰਛਿਆਂ ਨੇ ਮਿਰਚਾਂ ਨਾਲ ਲਿਬੜਿਆ ਡੰਡਾ ਕਈ ਵਾਰ ਏਹਦੇ ਅੰਦਰ...।

ਮਾਊਂ ਤੋਂ ਕਈ ਦਿਨ ਚਿੱਤੜਾਂ ਦੇ ਭਾਰ ਬੈਠਿਆ ਨਹੀਂ ਸੀ ਗਿਆ। ਉਹ ਦਰਦ ਨਾਲ ਬੌਂਦਲਿਆ, ਚੌਪਾਇਆਂ ਵਾਂਙ ਹੋ ਜਾਂਦਾ ਸੀ।

ਹੁਣ ਵੀ ਉਹ ਬੌਂਦਲਿਆ ਜਿਹਿਆ ਹੀ ਰਹਿੰਦਾ ਸੀ।

ਉਹਦੀ, ਇਹ ਬੌਂਦਲਾਹਟ ਜ਼ੋਰੇ ਅੰਦਰ ਹਲਚਲ ਮਚਾਉਂਦੀ।

ਜ਼ੋਰੇ ਨੇ ਕਈ ਵਾਰ ਅਚੇਤ ਹੀ ਉਹਨੂੰ ਜੁਝਾਰ ਕਹਿ ਕੇ ਆਵਾਜ਼ ਮਾਰਨੀ।

ਉਹਨੇ ਕੋਈ ਪ੍ਰਤੀਕਿਰਿਆ ਨਾ ਕਰਨੀ।

ਪਰ ਜ਼ੋਰੇ ਦਾ ਯਾਰ, ਜੁਝਾਰ ਤਾਂ ਸਿਰੇ ਦੀ ਪ੍ਰਤੀਕਿਰਿਆ ਕਰਦਾ ਸੀ।

'ਪਵਿੱਤਰ ਸ਼ਹਿਰ' ਦੇ ਗੁਰੂ-ਦਰਬਾਰ ਦਾ 'ਵੱਡਾ ਖਾਲਸਾ' ਜੁਝਾਰ ਦੀਆਂ ਪ੍ਰਤੀਕਿਰਿਆਵਾਂ ਤੋਂ ਖਿਝ ਜਾਂਦਾ ਸੀ ਤੇ 'ਹੁਕਮ' ਦੇ ਕੇ, ਉਹਦੀ ਓ ਪੱਗ ਨਾਲ ਉਹਨੂੰ ਨੂੜ ਕੇ, ਇਕ ਖੂੰਜੇ ਵਿਚ ਸੁੱਟਵਾ ਦਿੰਦਾ ਸੀ।

ਖੂੰਜੇ ਵਿਚ ਨੂੜਿਆ ਪਿਆ ਜੁਝਾਰ ਪਾਗਲਾਂ ਵਾਂਙ ਬੋਲਦਾ ਰਹਿੰਦਾ ਸੀ। ਉਹਦਾ ਬੋਲਿਆ ਇਕ-ਇਕ ਲਫ਼ਜ਼ ਖ਼ਾਲਸਿਆਂ ਨੂੰ ਨਸ਼ਤਰ ਵਾਂਙ ਲਗਦਾ ਸੀ।

ਇਕ ਖਾਲਸੇ ਨੇ ਕਹਿਣਾ-ਵੇਖ ਲਉ ਵੱਡੇ ਸੂਰਮੇ ਨੂੰ। 'ਸੰਤ ਜੀ' ਨੇ ਏਹਨੂੰ ਕਮਾਂਡਰ ਬਣਾ ਕੇ ਏਡਾ ਵੱਡਾ ਰੁਤਬਾ ਬਖ਼ਸ਼ਿਐ ਤੇ ਇਹ ਕਿਵੇਂ ਚੂਹਾ ਬਣਿਆ ਤੜਫਣ ਲੱਗਾ ਹੋਇਐ।

'ਸੰਤ ਜੀ' ਨੂੰ ਆਉਂਦਾ ਵੇਖ ਕੇ ਜੁਝਾਰ ਨੇ ਕਹਿਣਾ : ਉਹ ਮੱਸਾ ਰੰਗੜ ਤੁਰਿਆ ਆਉਂਦਾ, ਕੱਛ 'ਚ ਹੁੱਕਾ ਦਬਾਈ। ਹੁਣ ਏਹਨੇ ਗੁਰੂ-ਘਰ ਵਿਚ ਹੁੱਕਾ ਪੀਣੈ; ਕੰਜਰੀਆਂ ਨਚਾਉਣੀਆਂ...।

ਸੁਣ ਕੇ ਖਾਲਸੇ ਦਾ ਪਾਰਾ ਚੜ੍ਹੀ ਜਾਂਦਾ। ਪਰ ਜੁਝਾਰ ਲੱਗਿਆ ਰਹਿੰਦਾ:

-ਖੋਲ੍ਹੋ ਮੈਨੂੰ! ਮੈਂ ਵੀ ਹੁੱਕਾ ਪੀਣਾ...ਪੀਪੇ 'ਚ ਟੱਟੀ ਕਰਨੀ ਏ...ਉਹ ਬੰਦਾ ਲੀਕ ਖਿੱਚੀ ਜਾਂਦਾ ...ਹੁਣ ਮੈਂ ਉੱਥੇ ਜਾਣਾਂ...ਮੈਨੂੰ ਸਿਆਲਕੋਟ ਦੀ ਬੇਰੀ ਹੇਠ ਜਾਣ ਦਿਉ-ਮਰਦਾਨੇ ਕੋਲ...। ਮੈਂ ਵੀ ਝੂਠ-ਸੱਚ ਖਰੀਦਣ ਜਾਣਾਂ...ਉਹ ਬੇਰੀ ਹੇਠਾਂ ਬੰਦੂਕਾਂ ਵੰਡਦੇ ਨੇ...ਮੈਨੂੰ ਵੀ ਲੈਣ ਦਿਉ...ਬੋਤਾ ਸਿੰਹੁ ਤੇ ਗਰਜਾ ਸਿੰਹੁ ਵੀ ਤੁਰੇ ਆਉਂਦੇ ਨੇ...ਉਹਨਾਂ ਸਲੋਤਰ ਨਾਲ ਸਾਨੂੰ ਸਾਰਿਆਂ ਨੂੰ ਕੁੱਟਣਾਂ...ਮੇਰੇ ਸਿਰ ਦੇ ਵਾਲ਼ ਕੱਟ ਦਿਉ...ਦਾਹੜੀ ਵੀ ਕੱਟ ਦਿਉ...ਪਹਿਲਾਂ ਵਰਗੀ ਬਣਾ ਦਿਉ...ਅਹਿ ਲਉ ਆਪਣਾ ਝੰਡਾ...ਮੇਰਾ ਝੰਡਾ ਮੋੜੋ...ਇਨਕਲਾਬ ਨਹੀਂ ਦਿਸਦਾ...ਮੇਰੀਆਂ 'ਦੋਵੇਂ' ਅੱਖਾਂ ਗਈਆਂ ਓਇ...।

ਖ਼ਾਲਸੇ ਦਾ ਸਬਰ ਜੁਆਬ ਦੇ ਦਿੰਦਾ।

ਉਹ ਜੁਝਾਰ ਨੂੰ ਚੰਗਾ ਕੁਟਾਪਾ ਚਾੜ੍ਹਦਾ।

ਜ਼ੋਰੇ ਨੂੰ ਜੁਝਾਰ ਨਾਲ ਦਿਲੋਂ ਹਮਦਰਦੀ ਸੀ। ਉਹ ਜੁਝਾਰ ਨੂੰ ਸਮਝਾਉਣਾ ਚਾਹੁੰਦਾ, ਪਰ ਜੁਝਾਰ ਸਮਝਣ-ਸਮਝਾਉਣ ਦੀ ਸਟੇਜ ਪਾਰ ਕਰ ਗਿਆ ਲਗਦਾ ਸੀ।

ਵੈਸੇ ਸਮਝਣ-ਸਮਝਾਉਣ ਨੂੰ ਹੁਣ ਹੈ ਵੀ ਕੀ ਸੀ ? ਫਿਰ ਵੀ ਉਹ ਜੁਝਾਰ ਨੂੰ - 'ਚੁੱਪ ਕਰ ਓਇ ਜੁਝਾਰ ਸਿੰਹਾਂ, ਚੁੱਪ ਕਰ', ਆਖ ਕੇ ਆਪਣੇ ਆਪ ਨੂੰ ਤਸੱਲੀ ਦੇ ਦਿੰਦਾ।

ਪਰ ਜੁਝਾਰ ਸੀ ਕਿ ਚੁੱਪ ਹੋਣ ਦਾ ਨਾਮ ਈ ਨਹੀਂ ਸੀ ਲੈਂਦਾ।

ਉਸ ਦਿਨ ਵੀ ਆਹੀ ਕੁਝ ਹੋਇਆ ਸੀ।

ਜੁਝਾਰ ਦੀ ਬਕੜਵਾਹ ਸੁਣ ਕੇ ਖਾਲਸੇ ਨੇ ਕਿਹਾ ਸੀ-ਚਾਹਟਾ ਛਕਾਉ, ਏਸ ਚੂਹੇ ਜਿਹੇ ਨੂੰ। ਅੰਨ੍ਹਾ ਕਿਤੋਂ ਦਾ...ਸੰਤਾਂ ਨੂੰ ਈ ਮੱਸਾ...ਕੱਢੋ ਏਹਦਾ ਇਨਕਲਾਬ...।

-ਓਇ, ਇਨਕਲਾਬ ਨਾ ਕੱਢਿਓ! ਚੌਰਸ ਖ਼ਾਨਿਆਂ 'ਚ ਫਸੀਆਂ ਮੇਰੀਆਂ ਗੋਲ ਗੀਟੀਆਂ ਕੱਢਿਓ..ਮੇਰਾ ਜਹਾਜ਼ ਵੀ ਮੋੜ ਦਿਉ..ਮੈਂ ਨ੍ਹੀਂ ਚਲਾਉਣਾ ਸੜਕਾਂ 'ਤੇ...ਟੈਰ ਘਸਗੇ ਮੇਰੇ ਜਹਾਜ਼ ਦੇ...।

-ਓਇ, ਮੂਰਖਾ, ਏਥੇ ਨਹੀਂਉਂ ਘਸੇ...ਘਸੇ-ਘਸਾਏ ਈ ਲਿਆਏ ਜੇ ਤੁਸੀਂ, ਸਾਡੇ ਕੋਲ, ਵਿਗੜੀਆਂ ਸ਼ਕਲਾਂ ਨਾਲ-ਆਪਣੀਆਂ ਵੀ ਤੇ ਆਪਣੇ ਜਹਾਜ਼ਾਂ ਦੀਆਂ ਵੀ...।

-ਕੰਜਰ ਦਿਉ, ਕਟਾ ਕੇ ਪੁੱਠੀਆਂ-ਸਿੱਧੀਆਂ ਦਾਹੜੀਆਂ, ਰੱਖ ਕੇ ਬੋਦੇ, ਬਣਗੇ ਡਰੈਵਰ ਤੁਸੀਂ ਜਹਾਜ਼ਾਂ ਦੇ...ਤੇ ਲੱਗ ਪਏ ਦੌੜਾਣ ਸੜਕਾਂ 'ਤੇ...'ਚੀਨੀਆਂ' ਤੋਂ ਖ਼ਰੀਦੇ ਗੋਲੇ, ਦੇਸੀ ਗੁਲੇਲਾਂ ਵਿਚ ਰੱਖ-ਰੱਖ ਚਲਾਉਂਦੇ ਰਹੇ ਤੁਸੀਂ...ਇਨਕਲਾਬ ਤਾਂ ਤੁਸਾਂ ਖਾ-ਪੀ ਛੱਡਿਆ ਕਿ...ਹੁਣ ਕਮਲੇ ਹੋਏ ਫਿਰੀ ਜਾਨੇ ਓਂ...।

ਜੁਝਾਰ ਨੇ ਜਿਵੇਂ ਕੁਝ ਸੁਣਿਆ ਈ ਨਹੀਂ ਸੀ।

ਉਹ ਫੇਰ ਚਾਲੂ ਹੋ ਗਿਆ ਸੀ :

-ਉਹ ਲੀਕ ਆਲਾ ਬੰਦਾ ਮੈਨੂੰ ਫੇਰ ਬੁਲਾਉਂਦਾ...ਜਾਣ ਦਿਉ ਮੈਨੂੰ...।



ਜੁਝਾਰ ਨੂੰ ਦੁਬਾਰਾ ਸ਼ੁਰੂ ਹੋਏ ਨੂੰ ਸੁਣ ਕੇ ਖਾਲਸਾ ਕਹਿੰਦਾ :

-ਖੋਲ੍ਹ ਦਿਉ ਬਈ ਏਹਨੂੰ, ਜਾਣ ਦਿਉ ਵਿਚਾਰੇ ਨੂੰ...।

-'ਕਿਵੇਂ ਜਾਣ ਦੇਈਏ ? ਕਮਾਲ ਕਰਦੇ ਓਂ ਤੁਸੀਂ ਤਾਂ ਖਾਲਸਾ ਜੀ', ਵਿਚੋਂ ਕਿਸੇ 'ਕਮਾਂਡਰ' ਨੇ ਕਿਹਾ ਸੀ।

ਅੱਗੋਂ ਖਾਲਸੇ ਨੇ ਅੱਖ ਮਾਰ ਕੇ ਕਿਹਾ ਸੀ :

-ਸਮਝਿਆ ਕਰੋ, ਭਾਈ...।

ਉਹਨਾਂ ਜੁਝਾਰ ਨੂੰ ਖੋਲ੍ਹ ਦਿੱਤਾ।

ਜ਼ੋਰੇ ਦਾ ਦਿਲ ਧਕ-ਧਕ ਕਰਨ ਲੱਗ ਪਿਆ ਸੀ।

ਕਿਸੇ ਹੋਣੀ ਦੇ ਆਸਾਰ ਸਨ।

ਜਿਉਂ ਹੀ ਉਹਨਾਂ ਜੁਝਾਰ ਨੂੰ ਖੋਲ੍ਹਿਆ, ਉਹਨੇ ਸ਼ੂਟ ਵੱਟ ਲਈ ਸੀ।

ਗੁਰੂ-ਦਰਬਾਰ ਦੇ ਬੂਹੇ ਕੋਲ ਖੜ੍ਹ ਕੇ ਉਹ ਮੁੜਿਆ ਸੀ ਤੇ ਉੱਚੀ ਸਾਰੀ ਸੁਣਾ ਕੇ ਬੋਲਿਆ ਸੀ:

-ਇਕ ਗੱਲ ਤੁਹਾਨੂੰ ਦੱਸ ਕੇ ਜਾ ਰਿਹਾਂ-

ਜਦ ਰੂਸ, ਪੰਜਾਬੇ ਆਵੇ, ਟਕੇ ਸੇਰ ਅੰਨ ਵਿਕਾਵੇ...। ਮੈਂ ਚੱਲਿਆਂ ਯੂ.ਪੀ. 'ਸੰਭਲ ਨਗਰ', ਨਿਹਕਲੰਕ ਅਵਤਾਰ ਨੂੰ ਲੈਣ। ਉਹਨੇ ਚਿੱਟੇ ਘੋੜੇ 'ਤੇ ਚੜ੍ਹ ਕੇ ਆਉਣੈ ਤੇ ਤੁਹਾਡੇ ਸਾਰਿਆਂ ਦੇ ਗਾਟੇ ਲਾਹੁਣੇ ਨੇ। ਕੁਤਰਾ-ਕੁਤਰਾ ਕਰੂ ਤੁਹਾਡਾ ਸਾਰਿਆਂ ਦਾ। ਮੈਂ ਵੀ ਮਾਰਿਆ ਜਾਊਂ। ਫੇਰ ਬਿਠਾਇਉ ਮੰਮਟੀਆਂ 'ਤੇ, ਸੁੱਖਾ ਪਿਆ-ਪਿਆ ਆਪਣੇ ਬਾਜਾਂ ਨੂੰ...।

ਏਸ ਤੋਂ ਪਹਿਲਾਂ ਕਿ ਜੁਝਾਰ ਅੱਗੇ ਕੁਝ ਬੋਲਦਾ ਏਧਰੋਂ ਟੀਂਅ ਕਰਕੇ ਗੋਲੀ ਚੱਲੀ। ਉਹਦੀ ਛਾਤੀ ਵਿਚ ਵੱਜੀ ਤੇ ਉਹ ਥਾਂ 'ਤੇ ਈ ਢੇਰੀ ਹੋ ਗਿਆ।

ਜ਼ੋਰੇ ਤੋਂ ਰਹਿ ਨਹੀਂ ਸੀ ਹੋਇਆ।

ਰੋਣ-ਹਾਕਾ ਹੋਇਆ ਉਹ ਵੀ ਦੌੜ ਪਿਆ ਸੀ।

ਜੁਝਾਰ ਤਕ ਅੱਪੜਣ ਤੋਂ ਪਹਿਲਾਂ ਈ ਇਕ ਹੋਰ ਗੋਲੀ ਚੱਲੀ ਸੀ ਤੇ ਜ਼ੋਰੇ ਦੀ ਲੱਤ ਪਾੜ ਕੇ ਲੰਘ ਗਈ ਸੀ।

ਦਰਦ ਕਰਕੇ ਉਹਦੀ ਚੇਤਨਾ ਜਵਾਬ ਦੇ ਗਈ ਸੀ।

ਹੋਸ਼ ਆਉਣ 'ਤੇ ਉਹਨੇ ਕਈਆਂ ਨਾਲ ਆਪਣੇ ਆਪ ਨੂੰ ਜੇਲ੍ਹ ਵਿਚ ਈ ਵੇਖਿਆ ਸੀ।

ਗੋਲੀ ਨਾਲ ਲੰਗੜੀ ਹੋਈ ਲੱਤ ਕਾਰਨ, ਜੇਲ੍ਹ ਵਿਚ ਜ਼ੋਰੇ ਦਾ ਨਾਮ ਸਹਿਜੇ ਹੀ ਲੰਗੜਾ ਕਮਾਂਡਰ ਪੈ ਗਿਆ ਸੀ। ਜ਼ੋਰੇ ਨਾਲ 'ਲਿਹਾਜ' ਹੋ ਗਿਆ ਸੀ।

ਉਹਨੂੰ 'ਨਾਮਕਰਨ' ਦੀ ਰਸਮ ਤੋਂ ਛੋਟ ਮਿਲ ਗਈ ਸੀ।

ਜੇਲ੍ਹ ਦੇ ਨਾਈ ਤੋਂ ਸਿਰ-ਮੂੰਹ ਮੁੰਨਵਾ ਕੇ, ਲੰਗੜਾ ਕਮਾਂਡਰ ਹੌਲ਼ੀ-ਹੌਲ਼ੀ ਮਰਿਆ-ਮਰਿਆ ਜਿਹਾ ਤੁਰਿਆ ਜਾ ਰਿਹਾ ਸੀ।

ਤੁਰਦਿਆਂ-ਤੁਰਦਿਆਂ ਉਹਦੀ ਲੱਤ ਪੀੜ ਕਰਨ ਲੱਗ ਪਈ ਸੀ। ਸਟੇਸ਼ਨ ਅਜੇ ਦੂਰ ਸੀ। ਉਹਨੇ ਗੱਡੀ ਫੜ ਕੇ ਦੇਸ਼ ਦੀ ਰਾਜਧਾਨੀ ਪਹੁੰਚਣਾ ਸੀ।

ਰਾਜਧਾਨੀ- ਜਿੱਥੇ ਕਈ 'ਪੁਰੀਆਂ' ਸਨ ਤੇ ਇਹਨਾਂ ਪੁਰੀਆਂ ਵਿਚ ਇਕ ਭਗਵਾਨਪੁਰੀ ਵੀ ਸੀ, ਜਿੱਥੇ ਜੁਝਾਰ ਦੀ ਭਾਗੋ ਰਹਿੰਦੀ ਸੀ। ਪਤਾ ਨਹੀਂ ਕਿਹੜੇ ਹਾਲੀਂ! ਜੀਂਦੀ ਵੀ ਸੀ ਕਿ ਨਹੀਂ।

ਇਕ ਵਾਰ ਜੁਝਾਰ ਨੇ ਜ਼ੋਰੇ ਨੂੰ ਕਿਹਾ ਸੀ- ਜ਼ੋਰਿਆ, ਮੇਰੀ ਹੋਣੀ ਤੋਂ ਤੂੰ ਅਣਜਾਣ ਨਹੀਂ। ਜੇ ਮੈਨੂੰ ਕੁਝ ਹੋ ਗਿਆ ਤੇ ਜੇ ਸੰਭਵ ਹੋ ਸਕੇ ਤਾਂ ਤੂੰ ਇਕ ਵਾਰ ਭਗਵਾਨਪੁਰੀ ਜ਼ਰੂਰ ਜਾਈਂ। ਭਾਗੋ ਨੂੰ ਕਹੀਂ- ਜੁਝਾਰ ਪੁੱਛਦਾ ਸੀ...।

ਜੁਝਾਰ, ਜ਼ੋਰੇ ਦੀ ਹੋਣੀ ਵੇਖਣ ਲਈ ਜਿਉਂਦਾ ਨਾ ਰਿਹਾ। ਪਰ ਜ਼ੋਰਾ ਚਾਹੁੰਦਾ ਸੀ ਕਿ ਉਹ ਇਕ ਵਾਰ ਭਾਗੋ ਕੋਲ ਜ਼ਰੂਰ ਜਾਵੇ।

ਹੁਣ ਬੰਦਾ ਕਿਸੇ ਦੇ ਘਰ ਜਾਵੇ ਤਾਂ ਸਾਫ਼-ਸੁਥਰਾ ਹੋ ਕੇ ਜਾਂਦੈ। ਜ਼ੋਰੇ ਨੂੰ ਆਪਣਾ ਆਪ ਲਿਬੜਿਆ-ਲਿਬੜਿਆ ਤੇ ਚਿਪ-ਚਿਪ ਹੋਇਆ ਲਗਦਾ ਰਹਿੰਦਾ।

ਜ਼ੋਰੇ ਨੇ ਰੁਕ ਕੇ ਆਪਣੇ ਹੱਥ ਪਿੰਡੇ 'ਤੇ ਫੇਰੇ।

ਉਹਦੇ ਅੰਦਰੋਂ ਦਰਦ ਦੀ ਇਕ ਲਹਿਰ ਉੱਠੀ।

ਇਹ ਦਰਦ ਉਹਦੇ ਅੰਦਰੋਂ ਜਾਂਦਾ ਨਹੀਂ ਸੀ।

ਪੰਜਾਬ ਵਿਚ ਸਰਹੰਦ ਲਾਗੇ ਇਕ ਮਾਈ ਹੁੰਦੀ ਸੀ। ਉਹ ਬੰਦੇ ਦੇ ਸਰੀਰ ਵਿਚੋਂ ਨਾ ਨਿਕਲਣ ਵਾਲੇ ਕਿੱਲ-ਕੰਡੇ ਨੂੰ ਸਰੀਰ ਵਿਚ ਈ ਕੀਲ ਦਿੰਦੀ ਸੀ। ਕਿੱਲ-ਕੰਡਾ ਹੱਥ ਲਾਇਆਂ ਰੜਕਦਾ ਤਾਂ ਜ਼ਰੂਰ, ਪਰ ਇਹ ਰੜਕ ਦਰਦ ਨਹੀਂ ਸੀ ਕਰਦੀ।

ਜ਼ੋਰੇ ਅੰਦਰਲਾ ਕਿੱਲ-ਕੰਡਾ ਕਿਸੇ ਨਹੀਂ ਸੀ ਕੀਲਣਾ।

ਇਹ ਦਰਦ ਉਹਦੇ ਨਾਲ ਜਾਣਾ ਸੀ।

ਨਾਲ ਤਾਂ ਉਹਦੇ ਬਹੁਤ ਕੁਝ ਜਾਣਾ ਸੀ - ਇਕ ਪੂਰਾ ਇਤਿਹਾਸ।

ਇਕ ਲੰਬੀ ਕਹਾਣੀ-ਜਿਸ ਦਾ ਕੋਈ ਨਾਇਕ ਨਹੀਂ ਸੀ। ਜੁਝਾਰ ਗੁਰੂ-ਦਰਬਾਰ ਦੇ ਖਾਲਸੇ ਨੂੰ ਠੀਕ ਈ ਕਹਿੰਦਾ ਹੁੰਦਾ ਸੀ :

-ਖਾਲਸਾ ਸੀ, ਤੁਹਾਨੂੰ ਨੀਂ ਲੱਗਦਾ ਕਿ ਪਿੱਛਲੱਗੂ ਦੇ ਮੂੰਹ ਅਤੇ ਦਾਹੜੀ ਉੱਤੇ, ਆਗੂ ਦੇ ਪੈਰਾਂ ਨਾਲ ਉੱਠਿਆ ਗੰਦ ਤੇ ਮਿੱਟੀ ਵੀ ਪੈਂਦੇ ਨੇ ਤੇ ਪੈ-ਪੈ ਕੇ ਜੰਮਦੇ ਵੀ ਰਹਿੰਦੇ ਨੇ...।-ਤੇ ਜੇ ਆਗੂ ਲੁੱਚਾ ਹੋਵੇ...

ਸੁਣ ਕੇ ਖਾਲਸਾ ਤੈਸ਼ ਵਿਚ ਆ ਗਿਆ ਸੀ।

ਉਹਨੇ ਜੁੱਤੀ ਲਾਹ ਕੇ ਜੁਝਾਰ ਦੇ ਮੂੰਹ 'ਤੇ ਮਾਰੀ ਸੀ।

ਜੁੱਤੀ ਖਾ ਕੇ ਜੁਝਾਰ ਪਾਗਲਾਂ ਵਾਂਙ 'ਹਾਅ-ਹਾਅ' ਕਰਕੇ ਹੱਸ ਪਿਆ ਸੀ ਤੇ ਖਾਲਸੇ ਨੂੰ ਇਹ ਕਹਿਕੇ ਹੋਰ ਵੀ ਖਿਝਾ ਦਿੱਤਾ ਸੀ:

-'ਸ਼ਬਦ' ਦੇ ਬਦਲੇ ਜੁੱਤੀ,

ਧੰਨ ਤੁਸੀਂ, ਧੰਨ ਤੁਹਾਡੀ ਸਿੱਖੀ'।

ਅੱਗੋਂ ਖਾਲਸਾ ਟੁੱਟ ਕੇ ਪੈ ਜਾਂਦਾ ਸੀ :

-ਤੁਸੀਂ ਤਾਂ ਮੇਰਾ ਖ਼ਿਆਲ ਐ, ਖੰਡ ਵੰਡਦੇ ਆਏ ਹੋਵੋਂਗੇ। ਬੰਦੂਕ ਦੀ ਨਾਲੀ 'ਚੋਂ ਤੁਹਾਨੂੰ ਵੀ ਬਹੁਤ ਕੁਝ ਨਿਕਲਦਾ ਦਿਖਦਾ ਸੀ।

ਰਾਜਧਾਨੀ ਪਹੁੰਚੇ ਜ਼ੋਰੇ ਨੂੰ ਕੁਝ ਵੀ ਵਿਖਾਈ ਨਹੀਂ ਦੇ ਰਿਹਾ ਸੀ। ਹਰ ਪਾਸੇ ਸੰਘਣੀ ਧੁੰਦ!

ਕਾਲੀ ਧੁੰਦ ਦੇ ਪਰਦੇ ਪਿੱਛੇ ਚੱਲ ਰਹੀ ਲੋਕਾਂ ਦੀ ਆਵਾਜਾਈ ਕਿਸੇ ਅਗਿਆਤ ਦਿਸ਼ਾ ਵੱਲ ਵਧਦੀ ਲੱਗ ਰਹੀ ਸੀ।

ਪਤਾ ਈ ਨਹੀਂ ਸੀ ਲਗਦਾ-ਕੌਣ, ਕੀ ਸੀ ?

ਧੁੰਦ ਦੇ ਓਹਲੇ, ਤੁਰਦੇ-ਫਿਰਦੇ ਲੋਕ, ਛਾਇਆ-ਚਿੱਤਰਾਂ ਵਾਂਙ ਜਾਪ ਰਹੇ ਸਨ।

ਜ਼ੋਰੇ ਨੂੰ ਭਾਸਿਆ ਕਿ ਜੇਕਰ ਉਹ ਇਹਨਾਂ ਬੇਜਾਨ ਧੁੰਦਲੀਆਂ, ਕਾਲੀਆਂ ਆਕ੍ਰਿਤੀਆਂ ਦੇ ਵਿਚ ਦੀ ਵੀ ਲੰਘ ਜਾਵੇ ਤਾਂ ਉਹਨਾਂ ਨੂੰ ਅਹਿਸਾਸ ਤਕ ਨਹੀਂ ਹੋਣ ਲੱਗਾ।

...ਤੇ ਜ਼ੋਰੇ ਦੀ ਆਪਣੀ ਆਕ੍ਰਿਤੀ!

ਜ਼ੋਰਾ ਇੰਨੀ ਧੁੰਦ ਵਿਚ, ਖ਼ੁਦ ਦੀ ਐਹੋ ਜਿਹੀ ਆਕ੍ਰਿਤੀ ਲੈ ਕੇ ਭਗਵਾਨਪੁਰੀ ਵੱਲ ਜਾਣ ਦਾ ਹੌਸਲਾ ਨਾ ਕਰ ਸਕਿਆ।

ਕਿਸੇ ਗੁਰਦੁਆਰੇ ਜਾਣ ਜਾਂ ਠਹਿਰਣ ਦੀ ਵੀ ਉਹਦੇ ਅੰਦਰ ਰੁਚੀ ਨਾ ਜਾਗੀ।

ਜੇਲ ਦੀ ਇਕੱਲਤਾ, ਅਪਮਾਨ ਤੇ ਤਸ਼ੱਦਦ ਨੇ ਤੇ ਜੇਲ੍ਹੋਂ ਬਾਹਰ 'ਆਗੂਆਂ' ਦੇ ਪਿੱਛੇ ਲੱਗ ਕੇ ਕੀਤੇ ਕੰਮਾਂ-ਕਾਰਜਾਂ ਨੇ, ਉਹਦੇ ਸਰੀਰ ਦੇ ਨਾਲ-ਨਾਲ ਉਹਦੀ ਰੂਹ ਦਾ ਵੀ ਘਾਣ ਕਰ ਕੇ ਰੱਖ ਦਿੱਤਾ



ਸੀ।

ਮਿੱਧੀ ਰੂਹ ਨੇ ਉਹਨੂੰ ਕਿਸੇ ਸੰਬੰਧ ਜੋਗਾ ਨਹੀਂ ਸੀ ਛੱਡਿਆ।

ਤੇ ਟੁੱਟੇ ਸਰੀਰ ਨੇ ਕਿਸੇ ਕੰਮ ਜੋਗਾ...।

ਪਰ ਢਿੱਡ ਦੀ ਅੱਗ ਮਜਬੂਰ ਕਰਕੇ ਉਹਨੂੰ ਗੁਰਦੁਆਰੇ ਵੱਲ ਲੈ ਤੁਰੀ।

ਉਹ ਝਕਦਾ ਜਿਹਾ ਗੁਰਦੁਆਰੇ ਜਾ ਵੜਿਆ।

ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕਣ ਤੋਂ ਬਿਨਾਂ ਈ ਲੰਗਰ-ਹਾਲ ਵਿਚ ਜਾ ਪਹੁੰਚਿਆ। ਲੰਗਰ ਛਕ ਕੇ ਬਾਹਰ ਆ ਗਿਆ।

ਸਰੀਰ ਵਿਚ ਬਹੁਤੀ ਸੱਤਿਆ ਨਹੀਂ ਸੀ, ਫੇਰ ਵੀ ਉਹ ਬੇ-ਮਕਸਦ ਏਧਰ-ਉਧਰ, ਸੜਕਾਂ 'ਤੇ ਘੁੰਮਦਾ ਰਿਹਾ ਤੇ ਰਾਤੀਂ ਗੁਰਦੁਆਰੇ ਜਾ ਸੁੱਤਾ।

ਤਿੰਨ-ਚਾਰ ਦਿਨ ਉਹ ਇਸੇ ਤਰ੍ਹਾਂ ਕਰਦਾ ਰਿਹਾ-ਤਿੰਨੋਂ ਟਾਈਮ ਲੰਗਰ ਛਕਣਾ, ਦਿਨੇ ਅਵਾਰਾ ਘੁੰਮਣਾ ਤੇ ਰਾਤੀਂ ਗੁਰਦੁਆਰੇ ਜਾ ਪੈਣਾ।

ਇਹ ਸਿਲਸਿਲਾ ਵਧੇਰੇ ਦਿਨ ਨਾ ਚੱਲਿਆ।

ਉਹਨੂੰ ਲੰਗਰ ਵਿਚੋਂ ਟੋਕ ਦਿੱਤਾ ਗਿਆ।

ਗੁਰਦੁਆਰੇ ਦਾ ਕਰਮਚਾਰੀ ਕਹਿੰਦਾ-ਭਾਈ, ਤੈਨੂੰ ਪਤਾ ਹੋਣਾ ਚਾਹੀਦੈ, ਤਿੰਨ ਦਿਨ ਤੋਂ ਵੱਧ ਇਥੇ ਠਹਿਰ ਨਹੀਂ ਰੱਖੀ ਜਾ ਸਕਦੀ। ਚੱਕ ਹੁਣ ਏਥੋਂ ਡੇਰਾ।

ਜ਼ੋਰੇ ਤੋਂ ਅਚੇਤ ਈ ਕਹਿ ਹੋ ਗਿਆ-ਜੀ, ਮੈਂ ਜੇਲ੍ਹ ਕੱਟੀ ਐ।

-ਉਹ ਤਾਂ ਭਾਈ ਤੇਰੀ ਸ਼ਕਲ ਈ ਦੱਸਦੀ ਐ।

ਜ਼ੋਰੇ ਦਾ ਹੱਥ ਦਾਹੜੀ ਵੱਲ ਗਿਆ।

ਗੱਲ ਵਿਚਲੀ ਚੋਭ ਨਾਲ ਜ਼ੋਰੇ ਨੂੰ ਧੱਕਾ ਜਿਹਾ ਲੱਗਾ, ਪਰ ਫੇਰ ਵੀ ਉਹਨੇ, ਢੀਠਾਂ ਦੇ ਤਾਣ, ਕਹਿ ਈ ਦਿੱਤਾ - ਨਹੀਂ ਜੀ, ਮੈਂ 'ਲਹਿਰ' 'ਚ...।

-ਤਾਂ ਈ ਪੂਰਾ-ਸੂਰਾ ਏਂ... ਸ਼ਕਲ ਵੇਖੀ ਐ ਕਦੇ ਸ਼ੀਸ਼ੇ 'ਚ...?

ਸ਼ੀਸ਼ੇ ਦੇ ਨਾਮ ਤੋਂ ਜ਼ੋਰਾ ਡਰ ਗਿਆ।

ਉਹ ਉੱਠਿਆ ਤੇ ਆਪਣੇ ਵੱਲੋਂ ਪੂਰਾ ਜ਼ੋਰ ਲਾ ਕੇ, ਫੌੜੀਆਂ ਦੀ ਠੱਕ-ਠੱਕ ਕਰਦਾ, 'ਦੌੜ' ਈ ਤਾਂ ਪਿਆ ਸੀ...।

ਗੁਰਦੁਆਰਿਓਂ ਬਾਹਰ ਆਉਂਦਾ ਉਹ ਹਫ਼ ਗਿਆ। ਉਹਨੇ ਮੁੜ ਕੇ ਪਿੱਛੇ ਵੇਖਿਆ-ਕਿਤੇ ਗੁਰਦੁਆਰੇ ਦਾ ਕਰਮਚਾਰੀ ਸ਼ੀਸ਼ਾ ਚੁੱਕੀਂ ਨਾ ਆਉਂਦਾ ਹੋਵੇ ਤੇ ਲਿਆ ਉਹਦੇ ਮੂਹਰੇ ਕਰੇ।

ਪਰ ਇਹਨਾਂ ਲੋਕਾਂ ਕੋਲ ਸ਼ੀਸ਼ਾ ਕਿੱਥੇ!

ਜ਼ੋਰੇ ਨੂੰ ਇਕ ਵਾਰ ਫਿਰ ਜੁਝਾਰ ਚੇਤੇ ਆਇਆ।

ਜੁਝਾਰ, ਜ਼ੋਰੇ ਨੂੰ ਚੰਡੀਗੜ੍ਹ ਦੇ ਰੋਜ਼ ਗਾਰਡਨ ਦੀ ਗੱਲ ਸੁਣਾ ਰਿਹਾ ਸੀ:

-ਜ਼ੋਰਿਆ, ਮੈਂ ਕਿਸੇ ਕੰਮ ਚੰਡੀਗੜ੍ਹ ਗਿਆ। ਰੋਜ਼ ਗਾਰਡਨ ਵਿਚ ਮੇਲਾ ਲੱਗਾ ਹੋਇਆ ਸੀ। ਮੈਂ ਵੀ ਵੜ ਗਿਆ ਭੀੜ 'ਚ ਮੇਲਾ ਵੇਖਣ। ਉੱਥੇ ਮੈਂ ਪਹਿਲੀ ਵਾਰ ਗਿੱਠਮੁਠੀਏ ਰੁੱਖ ਵੇਖੇ, ਜਿਹਨਾਂ ਨੂੰ ਉਹ ਆਪਣੀ ਭਾਸ਼ਾ ਵਿਚ ਬੌਨਸਾਇ ਕਹਿੰਦੇ।

ਗਮਲਿਆਂ ਵਿਚ ਉੱਗੇ ਉਹ 'ਪੂਰਨ ਰੁੱਖ' ਬੌਣਿਆਂ ਵਰਗੇ ਜਾਪਦੇ। ਉਹਨਾਂ ਰੁੱਖਾਂ ਨੂੰ ਕਹਿੰਦੇ 'ਸੂਝ' ਤੇ 'ਕਲਾ' ਨਾਲ ਵਿਕਸਿਤ ਕੀਤਾ ਗਿਆ ਹੈ।

ਕਿੰਨੀਆਂ ਕੁ ਉਹਨਾਂ ਦੀਆਂ ਜੜ੍ਹਾਂ ਰੱਖਣੀਆਂ ਸਨ, ਕਿੰਨੀਆਂ ਕੁ ਕੱਟਣੀਆਂ ਸਨ ਤੇ ਸਮੇਂ-ਸਮੇਂ ਕਿੰਨਾ ਕੁ ਛਾਂਗਣਾ ਸੀ-ਸਭ ਕਾਸੇ ਦਾ ਖ਼ਿਆਲ ਰੱਖਿਆ ਗਿਆ ਸੀ।

ਮੰਤਰ ਮੁਗਧ ਹੋਏ ਜ਼ੋਰੇ ਨੇ ਕਿਹਾ-ਕਮਾਲ ਏ ਯਾਰ!

ਅਜੇ ਤਾਂ ਵੀਰ ਮੇਰਿਆ ਹੋਰ ਸੁਣ :

-ਮੈਂ ਉੱਥੇ ਬੈਠੇ ਬੰਦੇ ਨੂੰ ਪੁੱਛਿਆ ਕਿ ਜੇ ਇਹਨਾਂ ਰੁੱਖਾਂ ਨੂੰ, ਜਿਸ ਤਰ੍ਹਾਂ ਦੇ ਇਹ ਹੁਣ ਹੈਗੇ, ਇਹਨਾਂ ਦੇ ਹਾਲ 'ਤੇ ਈ ਛੱਡ ਦੇਈਏ ਤਾਂ ਕੀ ਹੋਏਗਾ?

ਉਹ ਬੰਦਾ ਕਹਿੰਦਾ-ਜਾਂ ਤਾਂ ਇਹ ਆਪਣੇ ਕੁਦਰਤੀ ਰੂਪ ਨੂੰ ਪ੍ਰਾਪਤ ਕਰ ਲੈਣਗੇ ਜਾਂ ਫੇਰ ਮਰ ਜਾਣਗੇ।

-ਵਧੇਰੇ ਸੰਭਾਵਨਾ...?

ਉਹਨੇ ਕਿਹਾ-ਮਰ ਜਾਣ ਦੀ...।

ਸੁਣ ਕੇ ਜ਼ੋਰੇ ਦੇ ਅੰਦਰ ਫੜਾਕ-ਫੜਾਕ ਹੋਈਂ ਸੀ।

ਜੁਝਾਰ ਦੇ ਮੂੰਹੋਂ ਸੁਣੀ ਇਸ ਗੱਲ ਦਾ ਜ਼ੋਰੇ ਦੇ ਦਿਲ-ਦਿਮਾਗ਼ 'ਤੇ ਇੰਨਾ ਅਸਰ ਹੋਇਆ ਕਿ ਉਸ ਦਿਨ ਜ਼ੋਰੇ ਨੇ ਪੱਗ ਬੰਨ੍ਹਣ ਲਈ ਸ਼ੀਸ਼ੇ ਵਿਚ ਆਪਣਾ ਅਕਸ ਵੇਖਿਆ ਸੀ ਤਾਂ ਉਹਦਾ ਤ੍ਰਾਹ ਨਿਕਲ ਗਿਆ ਸੀ।

ਉਹਦੇ ਵੱਡੇ ਸਾਰੇ ਧੜ 'ਤੇ ਛੋਟਾ ਜਿਹਾ ਸਿਰ ਸੀ।

ਐਡੇ ਵੱਡੇ ਧੜ 'ਤੇ ਐਡਾ ਛੋਟਾ ਸਿਰ!

ਉਹਦੇ ਮੂੰਹੋਂ ਅਚੇਤ ਹੀ ਨਿਕਲ ਗਿਆ-ਸ਼ਾਹ ਦੌਲੇ ਦਾ ਚੂਹਾ!

ਉਹਨੇ ਸ਼ੀਸ਼ੇ ਵੱਲੋਂ ਮੂੰਹ ਭੁਆਂ ਲਿਆ ਸੀ।

ਨਿੱਕੇ ਹੁੰਦਿਆਂ, ਜ਼ੋਰੇ ਹੁਣਾਂ ਦੇ ਘਰਾਂ ਵਿਚ, ਭਰੇ-ਪੂਰੇ ਧੜਾਂ ਉੱਤੇ ਨਿੱਕੇ-ਨਿੱਕੇ ਸਿਰਾਂ ਵਾਲੇ ਬੰਦੇ ਮੰਗਣ ਆਇਆ ਕਰਦੇ ਸਨ।

ਮੂੰਹਾਂ 'ਚੋਂ ਉਹਨਾਂ ਦੇ ਰਾਲ਼ਾਂ ਡਿਗਦੀਆਂ ਹੋਣੀਆਂ। ਨਿਆਣੇ ਉਹਨਾਂ ਤੋਂ ਡਰਦੇ, ਪਰ ਦੂਰੋਂ-ਦੂਰੋਂ, ਉਹਨਾਂ ਨੂੰ ਕੋਈ ਅਨੋਖੀ ਸ਼ੈਅ ਸਮਝ ਕੇ ਟੁਕਰ-ਟੁਕਰ ਵੇਖਦੇ ਵੀ ਰਹਿੰਦੇ।

ਜ਼ੋਰੇ ਦੀ ਮਾਂ ਦੱਸਦੀ ਹੁੰਦੀ ਸੀ- ਉਹ ਦੌਲੇ ਸ਼ਾਹ ਫ਼ਕੀਰ ਦੇ 'ਚੂਹੇ' ਸਨ। ਜਿਹੜੀਆਂ ਜਨਾਨੀਆਂ ਦੀ ਔਲਾਦ ਹੋ ਕੇ ਮਰ ਜਾਂਦੀ, ਉਹ ਦੌਲੇ ਸ਼ਾਹ ਦੀ ਸੁੱਖਣਾ ਸੁੱਖਦੀਆਂ। ਦੌਲੇ ਸ਼ਾਹ ਦੀ ਮਿਹਰ ਨਾਲ ਉਹਨਾਂ ਦੇ ਬਾਲ ਹੁੰਦਾ ਤਾਂ ਉਹ ਸੁੱਖਣਾ ਮੁਤਾਬਕ ਪਹਿਲਾ ਬਾਲ ਦੌਲੇ ਸ਼ਾਹ ਨੂੰ ਭੇਟ ਕਰ ਦਿੰਦੀਆਂ।

ਦੌਲੇ ਸ਼ਾਹ ਉਹਨਾਂ ਜੰਮਦੇ ਬਾਲਾਂ ਦੇ ਸਿਰਾਂ ਉੱਤੇ ਲੋਹ-ਟੋਪ ਚੜ੍ਹਾ ਛੱਡਦਾ-ਸਾਲਾਂ ਬੱਧੀ। ਉਹਨਾਂ ਦੇ ਧੜ ਵਧ ਜਾਂਦੇ, ਪਰ ਸਿਰ ਓਡੇ ਦੇ ਓਡੇ ਈ ਰਹਿੰਦੇ।

ਔਲਾਦ ਨੂੰ ਜਿਉਂਦੇ ਵੇਖਣ ਲਈ ਮਾਵਾਂ ਉਹਨਾਂ ਦੇ ਸਿਰ ਛੋਟਾ ਹੋਣਾ ਪ੍ਰਵਾਨ ਕਰ ਲੈਂਦੀਆਂ।

'ਜਵਾਨ' ਹੋਣ 'ਤੇ ਉਹਨਾਂ ਨੂੰ ਦੌਲੇ ਸ਼ਾਹ ਦੇ ਚੂਹੇ ਬਣੇ ਵੇਖ ਕੇ ਉਹ ਕੁਰਲਾਂਦੀਆਂ ਤੇ ਝੂਰਦੀਆਂ। ਹਉਕੇ ਭਰਦੀਆਂ।

ਉਸ ਦਿਨ ਜ਼ੋਰੇ ਨੂੰ ਯਕੀਨ ਹੋ ਗਿਆ ਸੀ ਕਿ ਉਹਦੀ ਮਾਂ ਵੀ ਉਹਨੂੰ ਯਾਦ ਕਰ-ਕਰ ਰੋਂਦੀ ਹੋਵੇਗੀ।

ਉਹਨੇ ਹਿੰਮਤ ਕਰਕੇ ਦੁਬਾਰਾ ਸ਼ੀਸ਼ੇ ਵਿਚ ਵੇਖਿਆ ਸੀ। ਇਸ ਵਾਰ ਦ੍ਰਿਸ਼ ਪਹਿਲਾਂ ਨਾਲੋਂ ਵੀ ਭਿਆਨਕ ਸੀ-

ਸ਼ੀਸ਼ੇ ਵਿਚ ਦੌਲੇ ਸ਼ਾਹ ਦੇ ਚੂਹਿਆਂ ਤੇ ਗਿੱਠਮੁਠੀਏ ਰੁੱਖਾਂ ਦੀ ਵਿਸ਼ਾਲ ਭੀੜ ਸੀ।

ਚੂਹਿਆਂ ਦੇ ਸਿਰਾਂ ਉੱਤੇ ਲਾਲ-ਨੀਲੇ ਟੋਪ ਸਨ।

ਉਸ ਭੀੜ ਵਿਚ ਜ਼ੋਰਾ ਤੇ ਜੁਝਾਰ ਵੀ ਸਨ।

ਉਹਨਾਂ ਦੇ ਸਿਰਾਂ ਉੱਤੇ ਵੀ ਲਾਲ-ਨੀਲੇ ਟੋਪ ਸਨ। ਉਹ ਟੋਪ ਉੱਡ ਕੇ ਕਦੇ ਗਿੱਠਮੁਠੀਏ ਰੁੱਖਾਂ ਦੇ ਸਿਖ਼ਰ ਉੱਤੇ ਜਾ ਟਿਕਦੇ, ਕਦੇ ਉਥੋਂ ਉੱਡ ਕੇ ਵਾਪਸ ਉਹਨਾਂ ਦੇ ਸਿਰਾਂ 'ਤੇ ਆ ਜਾਂਦੇ...।

ਉਸ ਦਿਨ ਤੋਂ ਬਾਅਦ ਹਰ ਵਾਰ ਸ਼ੀਸ਼ਾ ਵੇਖਣ 'ਤੇ ਇਹੀ ਕੁਝ ਹੁੰਦਾ ਸੀ।

ਹਾਰ ਕੇ ਜ਼ੋਰੇ ਨੇ ਸ਼ੀਸ਼ਾ ਵੇਖਣਾ ਈ ਛੱਡ ਦਿੱਤਾ ਸੀ।

ਅੱਜ ਗੁਰਦੁਆਰੇ ਦੇ ਕਰਮਚਾਰੀ ਨੇ ਸ਼ੀਸ਼ੇ ਦਾ ਨਾਂ ਲੈ ਕੇ ਇਕ ਵਾਰ ਫੇਰ...।

ਜ਼ੋਰਾ ਗੁਰਦੁਆਰਿਉਂ ਬਾਹਰ ਆ ਗਿਆ।



ਉਹਦੇ ਸਾਹਮਣੇ ਉਹੀ ਮੀਲਾਂ ਲੰਬੀਆਂ ਸੜਕਾਂ ਸਨ। ਧੁੰਦ ਸੀ। ਕੱਕਰ ਸੀ। ਠੁਰ-ਠੁਰ ਕਰਦੇ ਲੋਕਾਂ ਦੀਆਂ ਧੁੰਦ-ਲਿਪਟੀਆਂ ਆਕ੍ਰਿਤੀਆਂ ਸਨ।

ਜ਼ੋਰੇ ਦੀ ਇੱਛਾ ਹੋਈ ਕਿ ਉਹ ਰਾਜਧਾਨੀਓਂ ਦੌੜ ਕੇ ਕਿਤੇ ਹੋਰ ਚਲਾ ਜਾਵੇ। ਪਰ ਇਹਨਾਂ ਆਕ੍ਰਿਤੀਆਂ ਨੂੰ ਤੇ ਖ਼ੁਦ ਦੇ 'ਬੁੱਤ' ਨੂੰ ਪਾਰ ਕਰਕੇ ਕਿਤੇ ਹੋਰ ਚਲੇ ਜਾਣਾ ਕੋਈ ਸੌਖਾ ਕੰਮ ਨਹੀਂ ਸੀ।

ਦੋ-ਤਿੰਨ ਦਿਨ ਤਾਂ ਉਹ ਮੰਗ-ਤੰਗ ਕੇ ਖਾਂਦਾ ਰਿਹਾ। ਰਾਤ ਪੈਣ 'ਤੇ ਇਕ ਫਲਾਈ-ਓਵਰ ਹੇਠਾਂ ਅੱਖਾਂ ਮੀਟ ਕੇ ਪਿਆ ਰਹਿੰਦਾ। ਨੀਂਦ ਉਹਦੇ ਨੇੜੇ ਨਾ ਫਟਕਦੀ। ਸਾਰੀ ਰਾਤ ਫਲਾਈ-ਓਵਰ ਤੋਂ ਵਾਹਨ ਲੰਘਦੇ ਰਹਿੰਦੇ। ਜ਼ੋਰੇ ਨੂੰ ਲਗਦਾ ਕਿ ਫਲਾਈ-ਓਵਰ ਟੁੱਟ ਕੇ ਉਹਦੇ ਉੱਤੇ ਆ ਡਿੱਗੇਗਾ ਤੇ ਉਹ ਦੱਬ ਕੇ...।

ਮਜਬੂਰਨ ਉਹਨੂੰ ਕੰਮ ਲੱਭਣਾ ਪਿਆ।

ਉਹ ਇਕ ਚਾਹ ਦੀ ਦੁਕਾਨ 'ਤੇ ਭਾਂਡੇ ਮਾਂਜਣ ਜਾ ਲੱਗਾ।

ਹੋਰ ਨੌਕਰਾਂ ਵਾਂਙ ਰਾਤ ਨੂੰ ਉਹ ਵੀ ਦੁਕਾਨ ਵਿਚ ਪੈ ਜਾਂਦਾ। ਸਾਰੇ ਦਿਨ ਦੇ ਥੱਕੇ-ਹਾਰੇ ਨੌਕਰ ਘੂਕ ਸੌਂ ਜਾਂਦੇ, ਪਰ ਜ਼ੋਰੇ ਦੇ ਦੀਦੇ ਨੀਂਦ ਨੂੰ ਤਰਸਦੇ।

ਉਹਨੂੰ ਜੀਂਦੇ ਮੋਏ ਸੌਣ ਨਾ ਦਿੰਦੇ।

ਕਦੇ ਉਹਨੂੰ ਮਾਂ ਦਿਸਦੀ, ਕਦੇ ਜੁਝਾਰ, ਕਦੇ 'ਕਦੇ ਨਾ ਵੇਖੀ' ਭਾਗੋ, ਕਦੇ ਵਿਵੇਕ, ਕਦੇ ਚਾਚਾ ਲੈਨਿਨ ਤੇ ਕਦੇ ਮਾਉ ਉਰਫ਼ ਮਿਆਊਂ...।...ਤੇ ਕਦੇ ਉਹ ਜਿਹਨਾਂ ਦੀਆਂ ਉਹ 'ਸੁਪਾਰੀਆਂ' ਲੈ ਲੈ ਸੋਧ-ਸੁਧਾਈ...। ਉਹ ਤਾਈਆਂ ਤੇ ਭਰਜਾਈਆਂ, ਧੀਆਂ ਤੇ ਭੈਣਾਂ, ਜਿਹਨਾਂ ਨੂੰ ਉਹ 'ਲਹਿਰ' ਦੇ ਓਹਲੇ...।

ਉਹ ਆਪਣੇ ਕੀਤੇ ਸਫ਼ਰ 'ਤੇ ਨਿਗਾਹ ਮਾਰਦਾ:

ਉਹ ਕਿਥੋਂ ਚੱਲ ਕੇ ਕਿੱਥੇ ਆਣ ਪਹੁੰਚਿਆ ਸੀ-

ਹਾਲਾਤ ਬਦਲ ਚੁੱਕੇ ਸਨ।

ਦਿਸ਼ਾਹੀਣ ਤੇ ਡੌਰ-ਭੌਰ ਹਵਾ ਜ਼ਹਿਰੀ ਰੁੱਖਾਂ ਨਾਲ ਘਸਰਕੇ ਲੰਘ ਰਹੀ ਸੀ।

ਜ਼ੋਰੇ ਦੇ ਘਰ 'ਓਪਰੇ ਬੰਦਿਆਂ' ਦੀ ਆਵਾਜਾਈ ਹੋਣ ਲੱਗੀ ਸੀ। ਓਹਨਾਂ ਦੀ ਘੁਸਰ-ਮੁਸਰ ਨੇ ਜ਼ੋਰੇ ਦੀ ਮਾਂ ਨੂੰ ਫ਼ਿਕਰ ਲਾ ਦਿੱਤਾ ਸੀ।

ਸਿਆਣੀ ਮਾਂ ਜ਼ੋਰੇ ਨੂੰ ਨਿੱਕੀਆਂ-ਨਿੱਕੀਆਂ ਸਮਝੌਤੀਆਂ ਦਿੰਦੀ, ਸਮਝਾਉਂਦੀ ਤੇ ਕਹਾਣੀਆਂ ਸੁਣਾਉਂਦੀ-

-ਖੇਤਾਂ ਵਿਚ ਦਾਣੇ ਉਗਦੇ ਨੇ, ਮੱਛੀਆਂ ਨਾ ਉਗਾਉ, ਮੇਰੇ ਬੱਚਿਆ!

ਅੱਗੋਂ ਜ਼ੋਰੇ ਦਾ ਬਾਪ ਖਿਝ ਕੇ ਆਪਣੀ ਘਰ ਦੀ ਨੂੰ ਟੋਕਦਾ-ਤੂੰ ਕਿਸੇ ਨੂੰ ਕੁਝ ਕਰਨ ਵੀ ਦੇਵੇਂਗੀ ਕਿ ਨਹੀਂ...?

-ਕਿਵੇਂ ਕਰਨ ਦੇਵਾਂ, ਸਿਰ ਦੇ ਸਾਈਆਂ? ਗ਼ਲਤ-ਠੀਕ ਦੀ ਪਛਾਣ ਕੀਤੇ ਬਿਨਾਂ ਕਿਵੇਂ ਕਰਨ ਦੇਵਾਂ?

ਤੁਸੀਂ ਖੇਤਾਂ ਵਿਚ ਅੰਨ ਪੈਦਾ ਕਰਦੇ ਓ। ਦਾਣੇ ਅੱਡ ਤੇ ਤੂੜੀ ਅੱਡ ਕਰ ਲੈਂਦੇ ਓ-ਭਲਾ ਕਾਹਦੇ ਲਈ?

-ਗਿਆਨਣ ਜੀ ਮਹਾਰਾਜ, ਇਹ ਤੇ ਬੱਚੇ ਨੂੰ ਵੀ ਪਤੈ ਕਿ ਤੂੜੀ ਡੰਗਰਾਂ ਲਈ ਤੇ ਦਾਣੇ ਬੰਦਿਆਂ ਲਈ...।

-ਤੇ ਜੇ ਬੰਦਾ ਤੂੜੀ ਨੂੰ ਮੂੰਹ ਮਾਰਨ ਜਾ ਪਵੇ, ਫੇਰ...?

ਜ਼ੋਰੇ ਤੋਂ ਇਹ ਬਹਿਸ ਬਰਦਾਸ਼ਤ ਨਾ ਹੋਈ।

ਉਹ ਕਹਿੰਦਾ-ਏਦਾਂ ਦੀ ਕੋਈ ਗੱਲ ਨਹੀਂ, ਮਾਂ। ਮੈਨੂੰ ਤੂੜੀ ਤੇ ਦਾਣਿਆਂ ਦਾ ਫ਼ਰਕ ਪਤੈ।

-ਨਹੀਂ ਪਤਾ, ਮੇਰੇ ਬੱਚਿਆ, ਨਹੀਂ ਪਤਾ...।

-ਗੱਲ ਸੁਣ, ਮੁੰਡਾ ਕਾਲਿਜ ਪੜ੍ਹਿਐ। ਸਾਡੇ ਨਾਲੋਂ ਵੱਧ ਸਿਆਣੈ। ਭਲਾ-ਬੁਰਾ ਪਛਾਣਦੈ। ਜਾਣ ਦੇ ਉਹਨੂੰ। ਬਖ਼ਸ਼ ਦੁੱਧ ਦੀਆਂ ਧਾਰਾਂ।

ਪਿਉ ਖਬਰੇ ਜ਼ੋਰੇ ਦੀ ਬੇਰੁਜ਼ਗਾਰੀ ਤੋਂ ਤੰਗ ਸੀ ਜਾਂ ਫੇਰ ਘੱਟ ਜ਼ਮੀਨ...।

ਪਰ ਮਾਂ ਨੇ ਜ਼ੋਰੇ ਨੂੰ ਦੁੱਧ ਦੀਆਂ ਧਾਰਾਂ ਨਹੀਂ ਸੀ ਬਖ਼ਸ਼ੀਆਂ। ਉਹਨੂੰ ਪਤਾ ਸੀ ਕਿ ਜ਼ੋਰਾ ਕੋਲਿਆਂ ਦੇ ਡਿਪੂ ਤੋਂ ਸੋਨਾ ਖ਼ਰੀਦ ਲੈਣ ਦੇ ਭਰਮ ਵਿਚ ਸੀ।

ਮਾਂ ਨਾ ਮੰਨੀ ਤਾਂ ਜ਼ੋਰੇ ਦੇ ਪਿਉ ਨੇ ਡਰਾਕਲ ਤੇ 'ਬਾਹਲੀ ਸਿਆਣੀ' ਮਾਂ ਨੂੰ ਦੜਕ ਦਿੱਤਾ ਸੀ ਤੇ ਜ਼ੋਰੇ ਨੂੰ ਹੱਲਾਸ਼ੇਰੀ ਦਿੰਦਿਆ ਕਿਹਾ ਸੀ – ਜੇ ਤੂੰ ਏਂ ਮੇਰੀ ਅੰਸ਼, ਮੇਰੇ ਬੀਜ ਦਾ ਫ਼ਲ ਤਾਂ ਵਗ ਜਾ। ਰੁਕੀਂ ਨਾ।

ਮੈਂ ਤੈਨੂੰ ਆਪਣੀ 'ਈਜ' ਬਖ਼ਸ਼ਿਆ।

ਬੜੇ ਚਿਰਾਂ ਬਾਅਦ, ਬਹੁਤ ਕੁਝ ਕਰਨ ਕਰਾਉਣ ਮਗਰੋਂ ਜ਼ੋਰਾ ਇਕ ਵਾਰ ਮਾਂ ਨੂੰ ਮਿਲਿਆ ਸੀ।

ਮਾਂ ਨੇ ਉਹਨੂੰ ਸੁੱਕੀ ਹਿੱਕ ਨਾਲ ਲਾ ਕੇ ਕਿਹਾ ਸੀ-ਜੋ ਤੁਸੀਂ ਪੜ੍ਹਿਆ ਤੇ ਸੁਣਿਆ, ਉਹ ਤੁਹਾਥੋਂ ਸਮਝ ਨਾ ਹੋਇਆ...ਤੇ ਜੋ ਤੁਸੀਂ ਵਰਤਿਆ-ਵਰਤਾਇਆ...

ਅੱਗੋਂ ਮਾਂ ਰੋ ਪਈ ਸੀ।

ਜ਼ੋਰੇ ਦੀਆਂ ਵੀ ਅੱਖਾਂ ਭਰ ਆਈਆਂ ਸਨ।

-ਜ਼ੋਰਿਆ! ਅਸੀਂ ਬੇਮੌਸਮੀ ਬਰਸਾਤ ਵਾਂਙ ਵਰ੍ਹੇ। ਸਮੇਂ ਸਿਰ ਆਉਂਦੀ ਮੌਨਸੂਨ ਸਾਥੋਂ ਬਣ ਨਾ ਹੋਇਆ।

ਜੁਝਾਰ ਤੇ ਮਾਂ ਦੀਆਂ ਆਖੀਆਂ ਗੱਲਾਂ ਰਲ਼-ਗੱਡ ਹੋ ਰਹੀਆਂ ਸਨ।

ਮਾਂ ਜ਼ੋਰੇ-ਹੁਣਾਂ ਦਾ ਕੀਤਾ-ਕਤਰਿਆ ਉਹਦੇ ਅੱਗੇ ਰੱਖ ਰਹੀ ਸੀ ਤੇ ਜੁਝਾਰ ਆਪਣਾ ਕੀਤਾ-ਕਰਾਇਆ ਜ਼ੋਰੇ ਅੱਗੇ:

-ਜ਼ੋਰਿਆ! ਇਕ ਵਾਰ ਸਾਡੇ ਪਿੰਡ ਦਾ ਇਕ ਬਜ਼ੁਰਗ, ਜੀਹਨੂੰ ਅਸੀਂ ਤਿੰਨਾਂ 'ਚ ਗਿਣਦੇ ਨਾ ਤੇਰ੍ਹਾਂ ਵਿਚ, ਮੈਨੂੰ ਕਹਿੰਦਾ--

-ਕਿਉਂ ਬਈ ਖੱਬੂ ਭਤੀਜ, ਕਿੱਦਾਂ ਫੇਰ...?

ਖੱਬੂ ਜੁਝਾਰ ਦੀ ਅੱਲ ਪਈ ਹੋਈ ਸੀ।

-ਠੀਕ ਐ, ਚਾਚਾ...

-ਠੀਕ ਕਾਹਦਾ, ਖੱਬੂਆ। ਹੁਣ ਵੇਖ ਨਾ ਬੰਦੇ ਕੋਲ ਟਿਕਟ ਹੋਵੇ ਕਿਸੇ ਹੋਰ ਟਿਕਾਣੇ ਦੀ ਤੇ ਉਹ ਗੱਡੀ ਚੜ੍ਹ ਜੇ ਕਿਸੇ ਦੂਜੇ ਈ ਟਿਕਾਣੇ ਦੀ, ਫੇਰ ਠੀਕ ਕਾਹਦਾ...?

-ਹੁਣ ਵੇਖ, ਭਤੀਜ ਗੁੱਸਾ ਨਾ ਕਰੀਂ। ਅਸਲੀ ਗੱਡੀ ਦੇ ਆਉਣ ਨੂੰ ਅਜੇ ਖ਼ਾਸਾ ਟੈਮ ਸੀ ਤੇ ਤੁਸੀਂ 'ਟੇਸ਼ਨ ਪਹੁੰਚਗੇ ਪਹਿਲਾਂ ਈ। ਉੱਤੋਂ 'ਟੇਸ਼ਨ ਗ਼ਲਤ। ਫੇਰ ਤੁਹਾਥੋਂ ਸਬਰ ਵੀ ਨਾ ਹੋਇਆ ਤੇ ਛਾਲ ਮਾਰ ਕੇ ਗ਼ਲਤ ਗੱਡੀ ਚੜ੍ਹਗੇ।

-ਚਾਚਾ, ਐਹੋ ਜੀ ਕੋਈ ਗੱਲ ਨ੍ਹੀਂ।

-ਗੱਲ ਕਿਵੇਂ ਨ੍ਹੀਂ, ਭਤੀਜ...। ਵੇਖ ਲੀਂ ਪਹੁੰਚਣਾ ਤੁਸਾਂ ਗ਼ਲਤ ਟਿਕਾਣੇ 'ਤੇ ਈ ਐ...ਨਾਲੇ ਤਾਂ ਤੁਸੀਂ ਹੋਣੈ ਖੱਜਲ, ਨਾਲੇ ਭੁਗਤਣੈ ਜੁਰਮਾਨਾ...।

-ਤੁਹਾਡੇ ਨਾਲ ਤਾਂ ਉਹ ਹੋਣੀ ਐ, ਅਖੇ: ਨਾਲੇ ਖਾਧੇ ਗੰਢੇ, ਨਾਲੇ ਖਾਧੇ ਜੂਤ...।

ਚਾਚੇ ਨੇ ਖਚਰੀ ਹਾਸੀ ਹੱਸ ਕੇ ਗੱਲ ਮੁਕਾਈ ਸੀ।

ਏਦੂੰ ਵੱਧ ਹੁਣ ਖੱਜਲ ਕੀ ਹੋਣੈ!

ਰਾਤ ਨੂੰ ਨੀਂਦ ਨ੍ਹੀਂ ਆਉਂਦੀ। ਲੱਤ ਦਰਦ ਕਰਦੀ ਐ। ਸਵੇਰੇ ਦੁਕਾਨਦਾਰ ਦੇ ਦਬਕੇ-ਭਾਈ ਲੰਗੜਦੀਨਾਂ ਜੇ ਕੰਮ ਨ੍ਹੀਂ ਹੁੰਦਾ ਤਾਂ ਆਪਣਾ ਰਾਹ ਵੇਖ।

ਇਕ-ਦੋ ਵਾਰ ਜ਼ੋਰੇ ਦੇ ਹੱਥੋਂ ਡਿੱਗ ਕੇ ਕੱਚ ਦੇ ਗਿਲਾਸ ਟੁੱਟ ਗਏ।

ਦੁਕਾਨਦਾਰ ਉਹਨੂੰ ਕੁੱਦ ਕੇ ਪਿਆ-ਅੰਨ੍ਹਾ ਏਂ ਤੂੰ? ਬੰਦਾ ਬਣ, ਨਹੀਂ ਤਾਂ ਕੰਮੋਂ ਜਾਏਂਗਾ।



-ਬੰਦਾ ਬਣ ਜਾ ਜੁਝਾਰ ਸਿੰਹਾਂ, ਨਹੀਂ ਧੋਖਾ ਖਾਏਂਗਾ।

ਇਕ ਦਿਨ ਜੁਝਾਰ 'ਵੱਡੇ ਕਮਾਂਡਰ' ਨੂੰ ਪੁੱਛਦਾ-ਗੁਰੂ-ਘਰ ਕੋਲ ਸਿਗਰਟਾਂ-ਬੀੜੀਆਂ ਡਿੱਗੀਆਂ ਵੇਖ ਕੇ ਤੁਹਾਨੂੰ ਗੁੱਸਾ ਕਿਉਂ ਚੜ੍ਹ ਜਾਂਦੈ...?

-ਭਾਈ, ਗੁਰੂ-ਘਰ ਦੇ ਮਾਣ-ਸਨਮਾਨ ਨੂੰ ਸੱਟ ਵੱਜਦੀ ਐ।

-ਜਮਾਂਦਾਰ ਨੂੰ ਆਖੋ, ਚੱਕ ਲਿਆ ਕਰੇ। ਮਜ਼ੇ ਨਾਲ ਸੂਟੇ ਲਾਏ ਤੇ ਤੁਹਾਨੂੰ ਅਸੀਸਾਂ ਮੁਫ਼ਤੋ-ਮੁਫ਼ਤੀ...।

-ਗੁਰੂ-ਘਰ ਲਈ ਤੇਰੇ ਮਨ 'ਚ ਆਹ ਇੱਜ਼ਤ ਏ...!

-ਤੇ ਆਹ ਟੱਟੀਆਂ ਦੇ ਪੀਪੇ ਤਾਂ ਗੁਰੂ-ਘਰ ਦੀ ਬਹੁਤ ਸ਼ੋਭਾ ਵਧਾਉਂਦੇ ਹੋਣੇ ਐ... ਤੇ ਫੇਰ ਸਿਗਰਟਾਂ-ਬੀੜੀਆਂ ਤਾਂ ਪਤਾ ਨ੍ਹੀਂ ਕੌਣ...?

ਵੱਡੇ ਕਮਾਂਡਰ ਨੇ ਜੁਝਾਰ ਵੱਲ ਇੱਦਾਂ ਵੇਖਿਆ ਸੀ ਜਿਵੇਂ ਕਿਸੇ ਅਜੂਬੇ ਨੂੰ ਵੇਖ ਰਿਹਾ ਹੋਵੇ।

ਉਹਨੇ ਖਿਝ ਤੇ ਗੁੱਸੇ ਨਾਲ ਕਿਹਾ ਸੀ-ਬੰਦਾ ਬਣ ਜਾ ਜੁਝਾਰ ਸਿੰਹਾਂ, ਨਹੀਂ ਧੋਖਾ ਖਾਏਂਗਾ।

ਜੁਝਾਰ ਦੀ ਦਲੇਰੀ ਨੇ ਜ਼ੋਰੇ ਦੇ ਸਾਹ ਸੁਕਾ ਦਿੱਤੇ ਸਨ:

-ਮੈਂ ਤਾਂ ਬੰਦਾ ਈ ਆਂ, ਕਮਾਂਡਰ ਸਾਹਿਬ...ਪਰ ਤੁਹਾਡੇ ਨਾਲੋਂ ਤਾਂ ਘੁਮਾਰਾਂ ਦਾ ਜੀਤ ਰਾਮ ਸਿਆਣਾ ਨਿਕਲਿਆ-

ਵਿਚਾਰੇ ਬੇਰੁਜ਼ਗਾਰ ਜੀਤ ਰਾਮ ਨੇ ਖੋਲ੍ਹਿਆ ਸਕੂਲ। ਇਕ ਸਥਾਪਤ ਸਕੂਲ ਦੇ ਖਰਾਂਟ ਪ੍ਰਿੰਸੀਪਲ ਨੇ ਜੀਤ ਰਾਮ ਨੂੰ ਤੰਗ ਕਰਨ ਲਈ ਸ਼ਰਾਰਤ ਕਰਨੀ। ਹਰ ਰੋਜ਼ ਚੈਲੰਜ ਲਿਖ ਕੇ ਭੇਜ ਦੇਣਾ ਕਿ ਸਾਡੇ ਸਕੂਲ ਦੀ ਕਬੱਡੀ ਟੀਮ ਨਾਲ ਮੈਚ ਪਾਉ। ਨਵੇਂ-ਨਵੇਂ ਖੁੱਲ੍ਹੇ ਸਕੂਲ ਕਰਕੇ ਜੀਤ ਰਾਮ ਨੇ ਜੁਆਬ ਦੇ ਦੇਣਾ, ਪਰ ਪ੍ਰਿੰਸੀਪਲ ਹਟਿਆ ਨਾ।

ਇਕ ਦਿਨ ਜੀਤ ਰਾਮ ਨੇ ਲਿਖ ਕੇ ਦੇ ਦਿੱਤਾ ਕਿ-ਸ੍ਰੀਮਾਨ ਜੀ, ਸਾਡੀ ਕਬੱਡੀ ਟੀਮ ਤੁਹਾਥੋਂ ਹਾਰ ਗਈ ਹੈ ਤੇ ਹਮੇਸ਼ਾ ਹਾਰਦੀ ਰਹੇਗੀ। ਕਿਉਂ ਕੀਮਤੀ ਸਮਾਂ ਬਰਬਾਦ ਕਰਦੇ ਓ? ਚੈਲੰਜ ਬੰਦ ਕਰ ਦਿਓ ਜੀ। ਧੰਨਵਾਦ।

ਜੁਝਾਰ ਦੀ ਟਿੱਚਰ ਤੋਂ ਕਮਾਂਡਰ ਬੁਰੀ ਤਰ੍ਹਾਂ ਭਖ ਗਿਆ-ਪ੍ਰਿੰਸੀਪਲ ਦੇ ਥੱਲੇ ਕਿਉਂ ਨਾ ਪੈ ਗਿਆ, ਤੇਰਾ ਜੀਤ ਰਾਮ...? ਤੇ ਤੂੰ ਵੀ ਸੰਭਲ ਜਾ, ਨਹੀਂ ਜਾਨੋਂ ਜਾਏਂਗਾ...।

ਹੁਣ ਇਸ ਜਾਨ ਦਾ ਕਰਨਾ ਵੀ ਕੀ ਏ? ਰਾਤਾਂ ਨੂੰ ਜਾਗਦਾ ਜ਼ੋਰਾ ਸੋਚਦਾ-ਪ੍ਰੇਤ ਜੂਨ ਹੰਢਾਉਂਦੇ ਦੀ ਜਾਨ ਕੀ ਤੇ ਜੀਵਨ ਕੀ...?

ਪਰ ਜੀਵਨ ਤਾਂ ਚੱਲ ਰਿਹਾ ਸੀ-ਅਮੁੱਕ ਤੇ ਅਰੁਕ।

ਸੜਕਾਂ 'ਤੇ ਦੌੜਦੇ ਵਾਹਨਾਂ 'ਚ...ਮਨੁੱਖਾਂ ਦੀ ਆਵਾਜਾਈ 'ਚ...ਚੱਲ ਰਹੇ ਕਾਰੋਬਾਰ 'ਚ...ਆਵਾਜ਼ਾਂ 'ਚ...ਜਲਸੇ-ਜਲੂਸਾਂ 'ਚ...।

ਉਸ ਦਿਨ ਜਲੂਸ ਈ ਤਾਂ ਸੀ।

ਦੰਗਾ-ਪੀੜਤ ਔਰਤਾਂ ਦਾ ਜਲੂਸ!

ਕੁਝ ਖਚਰੀਆਂ ਪੱਗਾਂ ਉਸ ਜਲੂਸ ਦੀ ਅਗਵਾਈ ਕਰ ਰਹੀਆਂ ਸਨ। ਕੰਮ ਕਰਦਾ ਜ਼ੋਰਾ ਦੁਕਾਨਦਾਰ ਤੋਂ ਅੱਖ ਬਚਾ ਕੇ, ਜਲੂਸ ਵੱਲ ਖ਼ਿਸਕ ਆਇਆ ਸ਼ੀ।

ਦੰਗਾ-ਪੀੜਤ ਔਰਤਾਂ ਦੀਆਂ ਲੰਬੀਆਂ ਕਤਾਰਾਂ ਹੌਲ਼ੀ-ਹੌਲ਼ੀ ਅੱਗੇ ਸਰਕ ਰਹੀਆਂ ਸਨ।

ਕੁਝ ਬੰਦਿਆਂ ਨੂੰ ਛੱਡ ਕੇ, ਕਿਸੇ ਨੂੰ ਵੀ ਉਸ ਜਲੂਸ ਵਿਚ ਕੋਈ ਦਿਲਚਸਪੀ ਨਹੀਂ ਸੀ। ਉਹਨਾਂ ਸਵੀਕਾਰ ਕਰ ਲਿਆ ਸੀ ਕਿ ਇਹ ਵੀ ਜੀਵਨ ਦਾ ਇਕ ਹਿੱਸਾ ਸੀ...ਇਕ ਵਿਸ਼ਾਲ ਮਨੁੱਖੀ-ਸਮੂਹ ਦਾ ਹਿੱਸਾ ਜੋ ਅਣਖ ਲਈ ਜਿਉਣ ਦੇ ਤਰਲੇ ਮਾਰ ਰਿਹਾ ਸੀ।...

ਏਹਦੇ ਵਿਚ ਭਲਾ ਵੱਖਰੀ ਕਿਹੜੀ ਗੱਲ ਸੀ, ਜੋ ਕੋਈ ਦਿਲਚਸਪੀ ਲਵੇ।

ਪਰ ਦਿਲਚਸਪੀ ਲੈ ਰਹੇ ਕੁਝ ਬੰਦਿਆਂ ਨੂੰ ਇਸ ਵਿਚ 'ਕੁਝ ਵੱਖਰਾ' ਵੀ ਨਜ਼ਰ ਆ ਰਿਹਾ ਸੀ।

ਇਕ ਕਹਿੰਦਾ-ਭਲਾ ਚੰਗਾ 'ਧੰਦਾ' ਚੱਲ ਰਿਹੈ, ਇਹਨਾਂ ਦਾ। ਜਲੂਸ-ਜਲਾਸ ਤਾਂ ਐਵੇਂ ਵਾਧੂ ਦੀਆਂ ਗੱਲਾਂ ਨੇ। ਦੇਖ ਤਾਂ ਸਾਲੀਆਂ ਨੇ ਕਿਵੇਂ ਖੱਚ ਪਾਈ ਐ, ਜਿਵੇਂ ਖੁਸਰਿਆਂ ਦਾ ਟੋਲਾ ਹੋਵੇ।

ਦੂਜੇ ਨੇ ਇਕ ਖਚਰੀ ਪੱਗ ਵੱਲ ਇਸ਼ਾਰਾ ਕਰਕੇ ਕਿਹਾ-ਏਹਨਾਂ ਵਰਗੇ, ਆਪਣੀ ਲੀਡਰੀ ਚਮਕਾਉਣ ਲਈ ਉਂਗਲ ਲਾ ਦਿੰਦੇ ਐ ਤੇ ਇਹ ਅੱਗੋਂ ਹੋ ਜਾਂਦੀਆਂ ਨੇ ਸ਼ੁਰੂ...।

ਚਮਕਾਉਂਦੇ ਤਾਂ ਹੋਰ ਵੀ ਬਥੇਰਾ ਕੁਝ ਨੇ-ਤੀਜੇ ਨੇ ਕਿਹਾ। ਕਹਿਣ ਵਾਲੇ ਦੇ ਚਿਹਰੇ 'ਤੇ ਸਿਵਾਇ ਬੇਸ਼ਰਮੀ ਦੇ ਕੁਝ ਵੀ ਨਹੀਂ ਸੀ।

ਜ਼ੋਰਾ ਖ਼ਾਮੋਸ਼ ਹੀ ਦੁਕਾਨ ਵੱਲ ਪਰਤ ਆਇਆ।

ਪਉੜੀਆਂ ਚੜ੍ਹ ਕੇ ਉੱਪਰ ਗਿਆ। ਆਪਣਾ ਝੋਲਾ ਚੁੱਕਿਆ। ਉਹਦੇ ਵਿਚੋਂ ਕਿਰਪਾਨ ਕੱਢੀ ਤੇ ਗਲ਼ ਵਿਚ ਪਾ ਲਈ। ਥੱਲੇ ਉੱਤਰ ਕੇ ਫੇਰ ਜਲੂਸ ਵੱਲ ਈ ਚੱਲ ਪਿਆ।

ਦੁਕਾਨਦਾਰ ਨੇ ਜਾਂਦੇ ਜ਼ੋਰੇ ਨੂੰ ਹੈਰਾਨੀ ਤੇ ਖਿਝ ਨਾਲ ਤੱਕਿਆ-ਓਇ, ਪਾਗਲਾ! ਕਿੱਧਰ ਮੂੰਹ ਚੁੱਕਿਐ?...ਆਹ ਕੀ ਆਪਣੀ ਮਾਂ ਗਲ਼ 'ਚ ਲਟਕਾ ਕੇ ਤੁਰ ਪਿਐਂ...ਕਿੱਥੋਂ ਲਈ ਐ? ਭਾਂਡੇ ਤੇਰੀ ਬੇਬੇ ਨੇ ਮਾਂਜਣੇ ਨੇ?

ਪਰ ਜ਼ੋਰੇ ਨੇ ਜਿਵੇਂ ਇਕ ਵੀ ਸ਼ਬਦ ਨਾ ਸੁਣਿਆ ਹੋਵੇ। ਫੌਜੀਆਂ ਨਾਲ ਠੱਕ-ਠੱਕ ਕਰਦਾ ਉਹ ਜਲੂਸ ਵਿਚ ਜਾ ਰਲ਼ਿਆ ਤੇ ਉੱਚੀ ਸਾਰੀ ਜੈਕਾਰਾ ਛੱਡਿਆ-ਬੋਲੇ ਸੋ ਨਿਹਾਲ...।

ਅੱਗੋਂ ਕਿਸੇ ਵੀ ਜੁਆਬ ਨਾ ਦਿੱਤਾ।

ਔਰਤਾਂ ਉਹਨੂੰ ਵੇਖ ਕੇ ਹੱਸਣ ਜ਼ਰੂਰ ਲੱਗ ਪਈਆਂ।

ਦਾਹੜੀ-ਕੇਸ ਮੁੰਨੇ ਹੋਏ ਜ਼ੋਰੇ ਦੇ ਗਲ਼ 'ਚ ਕਿਰਪਾਨ ਪਾਈ ਵੇਖ ਕੇ ਉਹੀ 'ਦਿਲਚਸਪੀ ਲੈ ਰਹੇ ਬੰਦਿਆਂ' 'ਚੋਂ ਇਕ ਨੇ ਉੱਚੀ ਆਵਾਜ਼ ਵਿਚ ਕਿਹਾ ਸੀ- ਲਉ ਬਈ, 'ਵਿੱਚਵਾਲਾ' ਵੀ ਆ ਗਿਆ।

ਔਰਤਾਂ ਦੇ ਹਾਸੇ ਅਤੇ 'ਵਿੱਚਵਾਲਾ' ਦੀ ਚੋਭ ਨੇ ਜ਼ੋਰੇ ਨੂੰ ਕੱਚਾ ਜਿਹਾ ਕਰ ਦਿੱਤਾ।

ਜ਼ੋਰੇ ਨੇ ਉੱਥੋਂ ਖਿਸਕਣ ਦੀ ਕੀਤੀ।

...ਪਰ ਉਦੋਂ ਉਹ 'ਵਿੱਚਵਾਲੇ' ਨਹੀਂ ਸਨ।

ਉਦੋਂ ਕੰਮ ਸਿੱਧਾ ਈ ਚਲਦਾ ਸੀ-

ਰਾਤ-ਬਰਾਤੇ ਘੜੇ 'ਚੋਂ ਪਰਚੀਆਂ ਚੁੱਕਣੀਆਂ ਤੇ ਗਾਉਣਾ-'ਸੂਰਾ ਸੋ ਪਹਿਚਾਨੀਐ ਜੋ ਲਰੇ ਦੀਨ ਕੇ ਹੇਤ, ਪੁਰਜਾ-ਪੁਰਜਾ ਕੱਟ ਮਰੇ ਕਬਹੂੰ ਨਾ ਛਾਡੇ ਖੇਤ...।'

ਸੌਂਪਿਆ 'ਕੰਮ' ਕਰਨਾ। ਕੰਮ ਖ਼ਤਮ ਕਰਕੇ ਕਿਸੇ ਘਰ ਦਾ ਬੂਹਾ ਜਾ ਖੜਕਾਉਣਾ। ਡਾਂਗ ਨਾਲ ਖੈਰ ਮੰਗਣੀ। ਉਸ ਘਰ ਦੀ ਧੀ-ਭੈਣ ਦੇ ਹੱਥੋਂ ਰੋਟੀਆਂ ਵੀ ਖਾਣੀਆਂ ਤੇ ਉਹਨਾਂ ਦੀਆਂ ਬੋਟੀਆਂ...।

ਘੁੱਪ ਹਨੇਰੇ ਦੀ ਚਾਦਰ ਓਟ ਕੇ ਉਹਨਾਂ ਹਰ ਜਾਤੀ ਦੀ ਔਰਤ ਨਾਲ ਬਰਾਬਰ ਵਰਤਿਆ। ਕੋਈ ਭੇਦ-ਭਾਵ ਨਹੀਂ। ਧਰਮ ਸਾਹਮਣੇ ਸਭ ਬਰਾਬਰ...।

ਇਕ ਵਾਰ ਤਾਂ ਜ਼ੋਰੇ ਨੇ ਆਪਣੀ ਇਕ ਟੀਚਰ...।

ਦਿਨੇ ਉਹਨਾਂ ਸੁੱਤੇ ਰਹਿਣਾ। ਸੁਪਨਿਆਂ ਵਿਚ ਗੜੇਮਾਰ ਤੋਂ ਬਾਅਦ ਵੀ ਫ਼ਸਲ ਦੇ ਦ੍ਰਿਸ਼ ਵੇਖਣੇ...ਤੇ ਆਪਣੇ ਸੂਰਮਿਆਂ ਨੂੰ ਉਡੀਕਦੇ ਦੂਰ-ਦੂਰ ਤਕ ਖਾਲੀ ਪਏ ਮੈਦਾਨ...।

ਜਲੂਸ ਵਾਲੀਆਂ ਔਰਤਾਂ ਦਾ ਹਾਸਾ ਅਜੇ ਵੀ ਜ਼ੋਰੇ ਦਾ ਪਿੱਛਾ ਕਰ ਰਿਹਾ ਸੀ।

ਇਕ ਖਚਰੀ ਪੱਗ ਵੀ ਉਹਦੇ ਪਿੱਛੇ-ਪਿੱਛੇ ਆ ਰਹੀ ਸੀ। ਜ਼ੋਰੇ ਦੇ ਬਰਾਬਰ ਪਹੁੰਚ ਕੇ ਖਚਰੀ ਪੱਗ ਨੇ ਜ਼ੋਰੇ ਦੇ ਮੋਢੇ 'ਤੇ ਹੱਥ ਰੱਖਿਆ।

ਜ਼ੋਰੇ ਨੇ ਤ੍ਰਭਕ ਕੇ ਉਹਦੇ ਵੱਲ ਤੱਕਿਆ।

ਕੌਣ ਐਂ, ਬਈ ਤੂੰ?-ਖਚਰੀ ਪੱਗ ਨੇ ਪੁੱਛਿਆ।

ਮੈਂ...?



ਮੈਂ...ਲੰਗੜਦੀਨ...ਨਹੀਂ, ਕਮਾਂਡਰ...।

ਉਹਨੂੰ ਹਿੱਲਿਆ ਹੋਇਆ ਸਮਝ ਕੇ, ਖਚਰੀ ਪੱਗ ਮੁੜਨ ਨੂੰ ਹੋਈ।

-ਮੇਰਾ ਨਾਮ ਜ਼ੋਰੈ...ਮੈਂ, ਜੇਲ੍ਹ...ਲਹਿਰ...।

ਮੁੜਨ ਨੂੰ ਹੋਈ ਪੱਗ ਰੁਕ ਗਈ।

ਆ ਜਾ ਮੇਰੇ ਪਿੱਛੇ-ਪਿੱਛੇ।

ਜ਼ੋਰਾ ਬਿਨਾਂ ਕੁਝ ਸੋਚੇ-ਸਮਝੇ ਉਹਦੇ ਪਿੱਛੇ ਹੋ ਲਿਆ। ਜਲੂਸ ਖ਼ਤਮ ਹੋਣ 'ਤੇ ਜ਼ੋਰੇ ਨੇ ਉਹਨੂੰ ਆਪਣੀ ਹੱਡ-ਬੀਤੀ ਸੁਣਾਈ।

-ਕਿੱਥੇ ਲੁਕਿਆ ਰਿਹਾ ਬਈ, ਤੂੰ? ਤੂੰ ਤਾਂ ਪੰਥ ਦਾ ਬੰਦੈਂ...।

ਜ਼ੋਰਾ ਖ਼ੁਸ਼ ਹੋ ਗਿਆ।

ਉਹਨੂੰ ਨਾ ਵਿਵੇਕ ਯਾਦ ਆਇਆ, ਨਾ ਜੁਝਾਰ।

ਪੱਗ ਨੇ ਉਹਦੇ ਰਹਿਣ-ਖਾਣ ਦਾ ਜੁਗਾੜ ਕਰ ਦਿੱਤਾ।

ਕੇਸ-ਦਾਹੜੀ ਵਧਾਉਣ ਦੀ ਹਿਦਾਇਤ ਕਰ ਦਿੱਤੀ। ਦਿਨਾਂ ਵਿਚ ਈ ਜ਼ੋਰਾ ਪੱਗ ਤੇ ਉਹਦੇ ਕੰਮਾਂ ਨਾਲ ਰਚ-ਮਿਚ ਗਿਆ।

ਪੱਗ ਜ਼ੋਰੇ ਨੂੰ ਗੁਰੂ-ਦਰਬਾਰਾਂ ਵਿਚ ਲੈ ਜਾਂਦੀ। ਪੁਰੀਆਂ ਘੁਮਾਉਂਦੀ...।

ਪੁਰੀਆਂ-ਜਿੱਥੇ ਦੰਗਾ-ਪੀੜਤ ਔਰਤਾਂ ਸਨ।

ਔਰਤਾਂ-ਜਿਹਨਾਂ ਨਾਲ ਪੱਗਾਂ ਤੇ ਟੋਪੀਆਂ ਖੇਹ-ਖਰਾਬੀ...। ਇੱਧਰ ਦੰਗਾ-ਪੀੜਤ ਔਰਤਾਂ। ਉੱਧਰ ਪੱਗਾਂ ਤੇ ਟੋਪੀਆਂ।

ਵਿਚ - ਜ਼ੋਰਾ...।

ਇਕ ਪੁਰੀ ਵਿਚ ਇਕ ਸਿੱਖ ਨੇ ਪਾਨ-ਬੀੜੀਆਂ ਦੀ ਦੁਕਾਨ ਖੋਲ੍ਹ ਲਈ।

ਕਹਿੰਦੇ ਉਹ ਵੀ ਕਦੇ 'ਲਹਿਰ'...।

ਉਹ ਆਪਣੇ ਆਪ ਨੂੰ ਕਮਾਂਡਰ ਅਖਵਾਉਂਦਾ।

'ਕਮਾਂਡਰ ਦੀ ਕਮਾਂਡਰ-ਛਾਪ ਸਿਗਰਟ ਪੀਉ ਤੇ ਜੰਨਤ ਦੇ ਮਜ਼ੇ ਲਉ।'

ਇਕ ਪੱਗ ਨੇ ਉਹਨੂੰ ਕਿਹਾ-ਕਮਾਂਡਰਾ ਐਹ ਕੰਮ ਤੂੰ ਚੰਗਾ ਨਹੀਂ ਕੀਤਾ। ਸਿੱਖ ਹੋ ਕੇ ਐਹ ਕਿਹੜਾ ਕੰਮ ਸੁੱਝਿਆ...ਸਾਨੂੰ ਦੱਸਦਾ...।

-ਆਹੋ ਜੀ, ਸਿੱਖ ਦਾ ਬੱਸ ਆਹੀ ਕੰਮ ਮਾੜੈ, ਬਾਕੀ ਸਭ...। ਇਕ ਟੋਪੀ ਨੇ ਉਸਨੂੰ ਕਿਹਾ-ਵਾਹ, ਬਈ ਵਾਹ, ਕਮਾਂਡਰਾ, ਇਹ ਤਾਂ ਤੂੰ ਵਧੀਆ ਕੰਮ ਕੀਤੈ...।

-ਬੱਸ ਜੀ, ਸਭ 'ਤੁਹਾਡਾ ਈ ਪਰਤਾਪ' ਐ ਕਿ...।

-ਨਹੀਂ ਬਈ, ਤੇਰੀ ਆਪਣੀ 'ਹਿੰਮਤ' ਐ...ਅਸੀਂ ਭਲਾ...ਚੱਲ ਜੋ ਵੀ ਹੈ...। ਤੇਰੀ ਦੁਕਾਨ ਤੋਂ ਪਾਨ-ਬੀੜੀ ਤੇ ਪੁਰੀ ਦੇ ਘਰਾਂ 'ਚੋਂ...(ਟੋਪੀ ਨੇ ਅੰਗੂਠੇ ਦੇ ਨਾਲ ਲਗਦੀਆਂ ਦੋ ਉਂਗਲਾਂ, ਥੱਲੇ ਉੱਪਰ ਜੋੜ ਕੇ 'ਔਰਤ ਅੰਗ' ਦੀ ਸ਼ਕਲ ਬਣਾਈ)

ਪਾਨ-ਬੀੜੀ ਵਾਲੇ ਕਮਾਂਡਰ ਦੇ ਚਿਹਰੇ ਦੀ ਰੰਗਤ ਬਦਲ ਗਈ ਸੀ। ਉਹਨੂੰ ਇਓਂ ਲੱਗਿਆ ਸੀ ਜਿਵੇਂ ਕਿਸੇ ਨੇ ਇਕ ਸੂਟੇ ਨਾਲ ਪੂਰੀ ਸਿਗਰਟ ਰਾਖ ਕਰ ਦਿੱਤੀ ਹੋਵੇ।

ਇਕ ਵਾਰ ਖਚਰੀ ਪੱਗ ਜ਼ੋਰੇ ਨੂੰ 'ਗੁਰੂਆਂ ਦੀ ਧਰਤੀ' 'ਤੇ ਵਸੇ ਸ਼ਹਿਰ ਅਜੀਤਗੜ੍ਹ ਲੈ ਗਈ।

'ਚੱਲ ਜ਼ੋਰਿਆ, ਤੈਨੂੰ 'ਇਕ ਹੋਰ ਸੁਰਗ' ਦਿਖਾ ਕੇ ਲਿਆਈਏ।

ਕਾਰ ਚੱਲ ਪਈ।

ਉਹਨਾਂ ਅਜੀਤਗੜ੍ਹ ਦੇ ਦੱਖਣ ਵਿਚ ਆਬਾਦ ਇਕ ਕਲੋਨੀ ਵਿਚ ਪਹੁੰਚਣਾ ਸੀ।

ਕਾਰ 'ਚ ਬੈਠੀ ਪੱਗ ਨੇ ਗਲ਼ੋਂ ਕਿਰਪਾਨ ਲਾਹ ਕੇ ਰੱਖ ਦਿੱਤੀ ਸੀ। ਅਖੇ: ਗਲ 'ਚ ਪਾ ਕੇ, ਪੀਣ ਨਾਲ ਬੇਅਦਬੀ ਹੁੰਦੀ ਐ।

ਅਜੀਤਗੜ੍ਹ ਪਹੁੰਚਣ ਤਕ ਪੱਗ ਵੀ ਪੀਂਦੀ ਰਹੀ ਤੇ ਜ਼ੋਰਾ ਵੀ। ਨਸ਼ੇ 'ਚ ਗੜੁੱਚ ਪੱਗ ਜ਼ੋਰੇ ਨੂੰ ਦੱਸਦੀ ਰਹੀ-ਜ਼ੋਰਾ ਸਿੰਹਾਂ, ਅਜੀਤਗੜ੍ਹ ਦੀ ਕਲੋਨੀ ਦੇ ਅੱਧੇ ਹਿੱਸੇ 'ਚ ਤੇ ਰਹਿੰਦੀਆਂ ਈ ਦੰਗਿਆਂ 'ਚ ਹੋਈਆਂ ਰੰਡੀਆਂ ਤੇ ਬਾਕੀ ਅੱਧੇ ਹਿੱਸੇ 'ਚ ਖ਼ਸਮਾਂ ਵਾਲੀਆਂ-ਆਪੇ ਬਣੀਆਂ ਦੰਗਾ-ਪੀੜਤ।

ਨਿਖਸਮੀਆਂ 'ਚੋਂ ਤੇ ਬਹੁਤੀਆਂ ਨੂੰ ਅਸੀਂ ਕਰ ਲਿਐ...ਤੇ ਬਾਕੀ ਖ਼ਸਮਾਂ ਵਾਲੀਆਂ 'ਚੋਂ ਕੁਝ ਮਰਜ਼ੀ ਨਾਲ ਈ...। ਉੱਧਰ ਪੁਰੀਆਂ ਵਿਚ ਤੇ ਅਸੀਂ ਸ਼ਾਇਦ ਈ ਕੋਈ ਖ਼ਾਲੀ...।

ਜ਼ੋਰਾ ਪੱਗ ਨਾਲ ਹੱਥੋਪਾਈ ਹੋ ਗਿਆ।

ਪੱਗ ਦੇ ਕਹਿਣ 'ਤੇ ਡਰੈਵਰ ਨੇ ਜ਼ੋਰੇ ਨੂੰ ਚੰਗਾ ਕੁਟਾਪਾ ਚਾੜ੍ਹਿਆ।

ਕੁੱਟ-ਕੁੱਟ ਕੇ ਉਹਨਾਂ ਜ਼ੋਰੇ ਨੂੰ ਕਾਰ ਵਿਚ ਈ ਤਾੜ ਦਿੱਤਾ ਤੇ ਆਪ ਦੋਵੇਂ 'ਸੁਰਗਾਂ ਦੇ ਝੂਟੇ' ਲੈਂਦੇ ਰਹੇ।

ਸਵੇਰੇ ਹੋਸ਼ ਆਉਣ 'ਤੇ ਜ਼ੋਰਾ ਕਹਿੰਦਾ: ਮਹਾਰਾਜ ਮਾਫ਼ ਕਰਨਾ। ਐਵੇਂ ਖਾਧੀ-ਪੀਤੀ 'ਚ ਹੋ ਗਿਆ।

-ਕੋਈ ਨਾ, ਕੋਈ ਨਾ। ਏਨੀ ਕੁ ਅਣਖ ਤਾਂ ਬੰਦੇ 'ਚ ਚਾਹੀਦੀ ਐ ਕਿ...।

ਇਸ ਦਿਨ ਤੋਂ ਬਾਅਦ ਜ਼ੋਰਾ ਨਸ਼ੇ ਵਿਚ ਈ ਰਹਿਣ ਲੱਗ ਪਿਆ ਸੀ।

ਉਹਨੂੰ ਵਿਵੇਕ ਤੇ ਜੁਝਾਰ...ਚਾਚੀਆਂ ਤੇ ਤਾਈਆਂ...ਮਾਸੀਆਂ ਤੇ ਭਰਜਾਈਆਂ ਫੇਰ ਵਿਖਾਲੀ ਦੇਣ ਲੱਗ ਪਈਆਂ ਸਨ...।

ਪੱਗ ਉਹਨੂੰ ਸਮਝਾਉਂਦੀ-ਜ਼ੋਰਿਆ, ਸੰਭਲ ਜਾ। ਅਸੀਂ ਤੈਨੂੰ, ਤੇਰੀਆਂ ਕੁਰਬਾਨੀਆਂ ਬਦਲੇ ਸਨਮਾਨਿਤ ਕਰਾਉਣੈ।

-ਸਨਮਾਨ ਦੀਆਂ ਗੱਲਾਂ ਛੱਡੋ, ਮਹਾਰਾਜ। ਆਪਾਂ ਏਦਾਂ ਈ ਠੀਕ ਆਂ। ਜੇ ਤੁਹਾਨੂੰ, ਮੈਂ ਹੁਣ ਭਾਰ ਲੱਗਦਾਂ ਤਾਂ ਦੱਸੋ...।

-ਨਈਂ ਬਈ ਜ਼ੋਰਿਆ, ਤੂੰ ਸਾਡੀ ਏਨੀ ਸੇਵਾ ਕਰਦੈਂ, ਫੇਰ ਭਲਾ ਭਾਰ ਕਾਹਦਾ? ਤੇਰੀ ਟੌਅਰ ਬਣਾਉਣੀ ਜ਼ਰੂਰੀ ਐ...।

ਜ਼ੋਰੇ ਨੂੰ ਸਮਝ ਨਾ ਲੱਗੀ ਕਿ ਉਹ ਪੱਗ ਦੀ ਕਿਹੜੀ ਸੇਵਾ ਕਰਦਾ ਸੀ। ਇਸੇ ਲਈ ਉਹਨੇ ਕਿਹਾ ਸੀ-

-ਮਹਾਰਾਜ, ਕਿਸੇ ਨੇ ਖ਼ਰਗੋਸ਼ ਨੂੰ ਕਿਹਾ, "ਖ਼ਰਗੋਸ਼ਾ, ਖ਼ਰਗੋਸ਼ਾ, ਮਾਸ ਖਾਏਂਗਾ? ਅੱਗੋਂ ਖ਼ਰਗੋਸ਼ ਨੇ ਕਿਹਾ- 'ਨਾ ਭਰਾਵਾ, ਮਿਹਰਬਾਨੀ। ਆਪਣਾ ਈ ਬਚਿਆ ਰਹੇ, ਉਹੀ ਬਥੇਰਾ...।'

-ਬਚਿਆ ਰਹੇਗਾ ਬਈ, ਬਚਿਆ ਰਹੇਗਾ...ਤੇ ਖਾਣ ਨੂੰ ਵੀ ਮਿਲੇਗਾ।

ਫੇਰ ਪੱਗ ਖੁੱਲ੍ਹ ਕੇ ਹੱਸੀ-ਗੱਲਾਂ ਤੂੰ ਜ਼ੋਰਿਆ, ਸੋਹਣੀਆਂ ਕਰਦੈਂ।

-ਟੇਢੀਆਂ ਕਿੱਥੇ ਮਹਾਰਾਜ, ਮੈਂ ਤਾਂ ਸਿੱਧੀ ਗੱਲ ਕੀਤੀ ਐ।

-ਟੇਢੀਆਂ ਨਹੀਂ ਬਈ, ਸੋਹਣੀਆਂ ਕਿਹੈ। ਤੇਰਾ ਧਿਆਨ ਕਿੱਥੇ ਐ, ਜ਼ੋਰਿਐ?

ਧਿਆਨ ਤਾਂ ਉਹਦਾ ਜੁਝਾਰ ਤੇ ਵਿਵੇਕ ਵੱਲ ਜਾ ਲੱਗਾ ਸੀ। ਜੁਝਾਰ ਜਦੋਂ ਤਾਜ਼ਾ-ਤਾਜ਼ਾ ਕਾਂਟਾ ਬਦਲ ਕੇ, 'ਉੱਧਰੋਂ, ਇੱਧਰ' ਆਇਆ ਸੀ ਤਾਂ ਉਹਦੀਆਂ ਵਧੇਰੇ ਗੱਲਾਂ 'ਸੰਤ ਜੀ' ਤੇ 'ਖ਼ਾਲਸਾ ਜੀ' ਨੂੰ ਟੇਢੀਆਂ ਈ ਲਗਦੀਆਂ ਸਨ ਤੇ ਉਹ-'ਟੇਢਾ'।

ਜ਼ੋਰੇ ਤੇ ਜੁਝਾਰ ਦਾ ਸਾਂਝਾ ਦੋਸਤ ਵਿਵੇਕ ਵੀ ਇਸੇ ਤਰ੍ਹਾਂ ਦਾ ਈ ਸੀ-'ਟੇਢਾ'। ਸੱਚ ਨੂੰ ਕੁਹਾੜੀ ਵਾਂਙ ਵਰਤਣ ਵਾਲਾ। ਤਲੀ-ਰੱਖੀ ਜ਼ਹਿਰ ਅਗਲੇ ਨੂੰ ਵਿਖਾ ਕੇ ਫੱਕੀ ਮਰਵਾ ਦੇਣ ਵਾਲਾ।

ਉਹ ਜ਼ੋਰੇ ਤੇ ਜੁਝਾਰ ਨੂੰ ਚਿੱਠੀਆਂ ਲਿਖਦਾ। ਕਦੇ ਲਿਖਦਾ-ਭਾਈ, ਜੁਝਾਰ ਤੁਸੀਂ ਖ਼ਤਮ ਕਰਨੀਆਂ ਸੀ ਮਸ਼ੀਨਾਂ ਪਰ ਕਰੀ ਗਏ ਮਸ਼ੀਨ-ਓਪਰੇਟਰਾਂ ਨੂੰ ਈ...। ਇਕ ਓਪਰੇਟਰ ਖ਼ਤਮ, ਦੂਜਾ ਤਿਆਰ...।

...ਤੇ ਕਦੇ ਲਿਖਦਾ-ਸਿਆਣੇ ਜੁਝਾਰ ਸਿੰਘ ਜੀ, ਚਾਰ ਭਰਾ ਆਪਣੇ ਮੋਢਿਆਂ 'ਤੇ ਅਰਥੀ ਚੁੱਕਦੇ ਨੇ ਤਾਂ ਜੋ ਸ਼ਮਸ਼ਾਨਘਾਟ ਲਿਜਾ ਕੇ 'ਲਾਸ਼' ਨੂੰ ਲਾਂਬੂ ਲਾਇਆ ਜਾਵੇ ਤੇ ਤੁਸੀਂ ਅਰਥੀ ਨੂੰ



ਸ਼ਮਸ਼ਾਨਘਾਟ ਲਿਜਾਣ ਦੀ ਥਾਂ ਗਲੀਆਂ, ਬਜ਼ਾਰਾਂ ਤੇ ਘਰਾਂ ਵਿਚ ਈ ਘੁੰਮਾਈ ਜਾ ਰਹੇ ਓ-ਨਿਰੰਤਰ! ਖਹਿੜਾ ਵੀ ਛੱਡੋ ਹੁਣ...।

ਜ਼ਿੰਦਗੀ ਦੀ ਆਵਾਜ਼ ਦੀ ਕੋਈ ਇਕ ਦਿਸ਼ਾ ਤਾਂ ਨਹੀਂ ਹੁੰਦੀ। ਅੱਜ ਪੱਗ ਨੇ ਪਤਾ ਨਹੀਂ ਸੁਹਣੀਆਂ ਕਿਹਾ ਸੀ ਕਿ ਟੇਢੀਆਂ!

ਚੱਲ, ਹੁਣ ਫ਼ਰਕ ਵੀ ਕੀ ਪੈਂਦੈ!

ਜ਼ੋਰੇ ਲਈ ਸਾਰੀਆਂ ਗੱਲਾਂ ਬੇਮਤਲਬ ਹੁੰਦੀਆਂ ਜਾਂਦੀਆਂ ਸਨ।

ਇਕ ਦਿਨ ਦੰਗਾ-ਪੀੜਤਾਂ ਬਾਰੇ ਹੋਈ ਮੀਟਿੰਗ ਤੋਂ ਬਾਅਦ, ਪੱਗ ਜ਼ੋਰੇ ਨੂੰ ਵੱਖਰਾ ਲਿਜਾ ਕੇ ਕਹਿੰਦੀ-

-ਜ਼ੋਰਿਆ, ਤੂੰ ਬਥੇਰੀਆਂ ਅਠਤਾਲੀਆਂ/ਸੰਤਾਲੀਆਂ...। ਅਸਾਂ ਤੇਰੇ ਤੋਂ ਇਕ ਕੰਮ ਲੈਣੈ।

ਜ਼ੋਰੇ ਦੇ ਸਰੀਰ ਨੇ ਝੁਣਝੁਣੀ ਲਈ।

-ਡਰ ਨਾ, ਐਤਕੀਂ ਤਾਂ ਬੱਸ, ਡੰਡਾ ਵਾਹੁਣੈ...।

ਜ਼ੋਰੇ ਨੇ ਆਪਣੀ ਕਮਜ਼ੋਰ ਲੱਤ ਵੱਲ ਵੇਖਿਆ।

ਫੌਜ਼ੀਆਂ ਛੱਡੇ ਨੂੰ ਭਾਵੇਂ ਸਮਾਂ ਹੋ ਗਿਆ ਸੀ, ਪਰ ਲੱਤ ਅਜੇ ਪੂਰਾ ਜ਼ੋਰ ਨਹੀਂ ਸੀ ਲੈਂਦੀ।

-ਤੂੰ 'ਕੱਲਾ ਨ੍ਹੀਂ ਹੋਣਾ। ਤੇਰੇ ਨਾਲ ਬੰਦੇ ਹੋਣਗੇ। ਮੈਂ 'ਅਗਵਾਈ' ਕਰਾਂਗਾ।

ਜ਼ੋਰਾ ਚੁੱਪ ਦਾ ਚੁੱਪ ਈ ਰਹਿ ਗਿਆ।

ਉਹਦੇ ਅੰਦਰੋਂ ਵਿਰੋਧ ਦੀ ਕੋਈ ਸੁਰ ਪ੍ਰਗਟ ਨਾ ਹੋਈ, ਜਿਵੇਂ ਸਾਜ਼ ਦੀਆਂ ਸਾਰੀਆਂ ਤੰਦ-ਤਾਰਾਂ ਟੁੱਟ ਚੁੱਕੀਆਂ ਹੋਣ!

ਉਸ ਦਿਨ ਦਾਰੂ-ਸਿੱਕੇ ਦੀ ਵਿਸ਼ੇਸ਼ 'ਸੰਗਤ' ਹੋਈ।

ਸਾਰੇ ਸੁਰ ਵਿਚ ਆ ਗਏ।

ਚੰਗਾ-ਖ਼ਾਸਾ ਹਨੇਰਾ ਤੇ ਪੱਗ ਦੀ ਅਗਵਾਈ।

ਜ਼ੋਰਾ ਤੇ ਬੰਦੇ ਇਕ ਪੁਰੀ ਵਿਚ ਪਹੁੰਚੇ।

ਪੱਗਾਂ ਤੇ ਟੋਪੀਆਂ ਏਧਰ ਕਦੇ ਨਹੀਂ ਸਨ ਆਈਆਂ।

ਉਹਨਾਂ ਇਕ ਘਰ ਦਾ ਬੂਹਾ ਜਾ ਖੜਕਾਇਆ।

ਅੱਧਖੜ ਉਮਰ ਦੀ ਇਕ ਔਰਤ ਨੇ ਬੂਹਾ ਖੋਲ੍ਹਿਆ।

ਬਾਹਰ ਖੜ੍ਹੇ ਬੰਦੇ ਵੇਖ ਕੇ ਉਹਦਾ ਰੰਗ ਬੱਗਾ-ਪੂਣੀ ਹੋ ਗਿਆ।

ਔਰਤ ਨੂੰ ਧੱਕਾ ਮਾਰਕੇ ਜ਼ੋਰਾ ਤੇ ਬੰਦੇ ਅੰਦਰ ਲੰਘ ਗਏ।

ਬੂਹੇ ਦੀ ਕੁੰਡੀ ਅੜਾ ਦਿੱਤੀ।

-ਕਰੋ, ਏਸ ਕੁਜਾਤ ਦੀ ਸੇਵਾ...ਸੇਕੋ ਏਹਦੇ ਹੱਡ-ਪੈਰ...ਕੱਢੋ ਏਹਦੀ ਗਰਮੀ...ਬੜਾ ਦੁਖੀ ਕੀਤਾ ਜੇ ਏਹਨੇ...।

ਕਿੰਨੀ ਵਾਰ ਆਖਿਐ-'ਵੱਡਿਆਂ ਦੇ ਕੰਮ' ਵੱਡਿਆਂ ਤਕ ਈ ਰਹਿਣ ਦੇ...ਮੰਨਦੀ ਈ ਨਹੀਂ...ਵੱਡੀ ਗੁਆਹ ਬਣੀ ਫਿਰਦੀ ਜੇ ਦੰਗਿਆਂ ਦੀ...।

'ਉਹਨਾਂ' ਨਾਲ ਸੰਬੰਧ ਈ ਨਹੀਂ ਸੁਧਰਨ ਦੇਂਦੀ।

ਸਾਰੇ ਸ਼ੁਰੂ ਹੋ ਗਏ।

ਜ਼ੋਰੇ ਨੇ ਵੀ ਆ ਵੇਖਿਆ ਨਾ ਤਾਂ-ਪੈਣ ਦੇ ਜਿੱਥੇ ਪੈਂਦੇ...।

ਸਾਰਿਆਂ, ਉਹਨੂੰ ਚੰਗਾ ਫੈਂਟਾ ਚਾੜ੍ਹਿਆ।

ਉਸ ਰਾਤ ਸੁੱਤੇ ਜ਼ੋਰੇ ਨੂੰ ਔਰਤਾਂ ਦਿਖੀ ਜਾਣ-ਕੋਈ ਵਿਚਾਲਿਉਂ ਚੀਰੀ ਹੋਈ, ਕੋਈ ਹਵਾ 'ਚ ਲਟਕੀ ਹੋਈ, ਕਿਸੇ ਦੇ ਸਿਰ ਦਾ ਭਾਰ ਨੁਕੀਲੇ ਹਥਿਆਰ ਦੀ ਨੋਕ ਉੱਤੇ ਤੇ ਸਰੀਰ ਖਲਾਅ ਵਿਚ...।

ਔਰਤਾਂ, ਜ਼ੋਰੇ ਨੂੰ ਘੇਰ-ਘੇਰ ਆਖੀ ਜਾਣ:
-ਵੇਖੀ ਫੇਰ ਜਾਦੂਗਰਾਂ ਦੀ ਖੇਡ...।
ਅਗਲੇ ਦਿਨ ਅਖ਼ਬਾਰਾਂ ਵਿਚ ਬੁਰੀ ਤਰ੍ਹਾਂ ਫੱਟੜ ਔਰਤ ਦੀ ਫੋਟੋ ਛਪੀ।
ਜ਼ੋਰਾ ਉਸ ਵੇਲੇ ਗੁਰੂ-ਘਰ ਵਿਚ ਸੀ।
ਲਾਇਬਰੇਰੀ ਵਿਚ ਬੈਠੇ ਬੰਦੇ ਇਹਦੇ ਬਾਰੇ ਉੱਚੀ-ਉੱਚੀ ਚੁੰਝ-ਚਰਚਾ ਕਰ ਰਹੇ ਸਨ।
ਜ਼ੋਰਾ ਕਦੇ ਲਾਇਬਰੇਰੀ ਵਿਚ ਨਹੀਂ ਸੀ ਗਿਆ। ਅਖ਼ਬਾਰ ਪੜ੍ਹਨੀ ਤਾਂ ਦੂਰ ਦੀ ਗੱਲ ਸੀ। ਪਰ ਉਤਸੁਕਤਾ ਵਸ ਉਸਨੇ ਅਖ਼ਬਾਰ ਜਾ ਵੇਖੀ।
ਔਰਤ ਦਾ ਨਾਮ ਪੜ੍ਹ ਕੇ ਜ਼ੋਰੇ ਦੇ ਅੰਦਰ ਐਂ ਹੋਇਆ ਜਿਵੇਂ ਕਿਸੇ ਕੱਚ ਦੀ ਕੰਧ ਉੱਪਰ ਹਥੌੜਾ ਦੇ ਮਾਰਿਆ ਹੋਵੇ।
ਉਹਦਾ ਅੰਦਰ ਕਿਰਚ-ਕਿਰਚ ਹੋ ਗਿਆ।
ਹਲਚਲ ਮੱਚ ਗਈ ਉਹਦੇ ਅੰਦਰ।
ਉਹਨੇ ਪੁਰੀ ਦਾ ਨਾਮ ਪੜ੍ਹਿਆ-ਭਗਵਾਨਪੁਰੀ
ਉਹਦੀਆਂ ਅੱਖਾਂ ਫਟਣ ਨੂੰ ਆ ਗਈਆਂ।
ਸ਼ੱਕ ਦੀ ਕੋਈ ਗੁੰਜਾਇਸ਼ ਈ ਨਹੀਂ ਸੀ।
ਆਤਮ-ਕਚਿਆਣ ਨੇ ਉਹਦੇ ਵਜੂਦ ਨੂੰ ਘੇਰ ਲਿਆ।
ਉਹਦਾ ਦਿਲ ਕਰੇ, ਹੁਣ ਜਾਵੇ ਤੇ ਗ੍ਰੰਥ ਸਾਹਿਬ ਦੇ ਤਾਅਬੇ ਬੈਠੀ ਪੱਗ ਦੀ ਦਵੇ...।
ਗੁੱਸੇ, ਸ਼ਰਮ, ਪਛਤਾਵੇ ਤੇ ਨਮੋਸ਼ੀ ਦੇ ਅਹਿਸਾਸ ਨੇ ਉਹਨੂੰ ਕੰਬਣ ਲਾ ਦਿੱਤਾ।
ਉਹਦੇ ਅੰਦਰ ਬੈਠਾ 'ਕੋਈ' ਜ਼ੋਰ ਦੀ ਚੀਕਿਆ:
ਕੌਣ ਐਂ ਤੂੰ...?
ਲੰਗੜਾ ਕਮਾਂਡਰ...?
ਕੋਈ ਪੁਰਜ਼ਾ...? ਕਿਸੇ ਵੀ ਮਸ਼ੀਨ ਵਿਚ ਫਿੱਟ ਹੋ ਜਾਣ ਵਾਲਾ...।
ਜਾਂ ਫੇਰ ਅਣਜਾਣੀਆਂ ਮਸ਼ੀਨਾਂ ਦਾ ਖਾਜਾ...?
ਜ਼ੋਰੇ ਕੋਲ ਇਕ ਵੀ ਸੁਆਲ ਦਾ ਜੁਆਬ ਨਹੀਂ ਸੀ।
ਉਹ ਅੰਦਰ ਨਾ ਗਿਆ।
ਉਹਨੇ ਪੱਗ ਦੇ ਬਾਹਰ ਆਉਣ ਦੀ ਉਡੀਕ ਕੀਤੀ।
ਬਾਹਰ ਆਈ ਪੱਗ ਨੂੰ ਉਹਨੇ ਕਿਹਾ-ਮਹਾਰਾਜ...ਤੁਸੀਂ...ਉਹ...ਸਨਮਾਨ ਦੀ ਗੱਲ ਕਰਦੇ ਸੀ...ਮੈਂ ਸੋਚਦਾਂ...ਗੱਲ ਤੁਹਾਡੀ ਠੀਕ ਐ...ਕਿਉਂ ਨਾ...।
ਪੱਗ ਦਾ ਰੰਗ ਖਿੜ ਗਿਆ।
-ਉਹ ਕਮਲਿਆ, ਅਸੀਂ ਤਾਂ ਤੈਨੂੰ ਪਹਿਲੋਂ ਈ ਕਹਿੰਦੇ ਸੀ...ਅਸੀਂ ਬੰਦਾ-ਕੁਬੰਦਾ ਪਛਾਣ ਲਈਦੈ...ਪਰ ਜ਼ੋਰਿਆ, ਨਸ਼ਾ ਜ਼ਰਾ ਲਕਕੇ...।
-ਮਹਾਰਾਜ, ਸਾਰੇ ਨਸ਼ੇ ਅੱਜ ਤੋਂ ਬੰਦ...।
-ਨਹੀਂ, ਨਹੀਂ ਬੰਦ ਆਲੀ ਗੱਲ ਨੀਂ...ਗੱਲ ਪਰਦੇ ਦੀ ਐ...।
ਠੀਕ ਐ ਜੀ...ਸਤਿ ਬਚਨ...।
ਆਪਣੇ ਟਿਕਾਣੇ ਨੂੰ ਵਾਪਸੀ 'ਤੇ ਜ਼ੋਰੇ ਨੇ ਵੇਖਿਆ ਜਿਹਨਾਂ ਸੜਕਾਂ 'ਤੇ ਉਹ ਆਪ ਤੇ ਉਹਦੇ ਵਰਗੇ ਅਨੇਕਾਂ ਹੋਰ ਲੋਕ ਤੁਰੇ ਜਾਂਦੇ ਨੇ, ਜਿਹਨਾਂ ਸੜਕਾਂ ਉੱਤੇ ਸਕੂਲ, ਧਰਮ ਅਸਥਾਨ, ਘਰ ਤੇ ਇਤਿਹਾਸਕ ਇਮਾਰਤਾਂ ਨੇ, ਉਹ ਸੜਕਾਂ ਪਾਰ-ਦਰਸ਼ੀ ਹੋ ਗਈਆਂ ਨੇ-ਸ਼ੀਸ਼ੇ ਵਾਂਗ।
...ਤੇ ਸੜਕਾਂ ਦੇ ਹੇਠ, 'ਸਭਿਆ ਮਨੁੱਖ' ਦਾ ਗੰਦ-ਮੰਦ ਸਮੇਟੀ, ਇਕ ਵਿਸ਼ਾਲ 'ਗਟਰ-ਵਿਵਸਥਾ' ਚੱਲ ਰਹੀ ਸਾਫ਼ ਵਿਖਾਈ ਦੇ ਰਹੀ ਏ।



ਰਾਜਧਾਨੀ ਦਾ ਵੱਡਾ ਗੁਰੂ-ਦਰਬਾਰ, ਜੋ ਇਸੇ ਵਿਵਸਥਾ ਦਾ ਇਕ ਹਿੱਸਾ ਏ, ਅੱਜ ਸੰਗਤਾਂ ਨਾਲ ਖਚਾਖਚ ਭਰਿਆ ਹੋਇਆ ਏ।
ਜ਼ੋਰੇ ਨੇ ਚਿੱਟੇ-ਦੁੱਧ ਕੱਪੜੇ ਪਾਏ ਹੋਏ ਨੇ। ਇਕ ਪੱਗ ਨੇ ਜ਼ੋਰੇ ਨੂੰ ਚਿੱਟੀ ਪੱਗ ਬਦਲਣ ਲਈ ਕਿਹਾ।
ਜ਼ੋਰਾ ਅੜ ਗਿਆ-ਨਹੀਂ, ਮਹਾਰਾਜ, ਅੱਜ ਚਿੱਟੀ ਓ ਠੀਕ ਐ...।
ਚੰਗਾ ਤੇਰੀ ਮਰਜ਼ੀ-ਪੱਗ ਨੇ ਅਣਮੰਨੇ ਮਨ ਨਾਲ ਕਿਹਾ।
ਜ਼ੋਰਾ ਉਸ ਦਿਨ ਹੈਰਾਨੀ ਦੀ ਹੱਦ ਤਕ ਥਿਰ ਤੇ ਸ਼ਾਂਤ ਸੀ।
ਸ਼ਾਂਤ ਤੇ ਦ੍ਰਿੜ!
ਕੀਰਤਨ ਹੋਇਆ।
ਪੱਗਾਂ ਨੇ ਭਾਸ਼ਣ ਦਿੱਤੇ।
ਕੁਰਬਾਨੀ ਕਰਨ ਵਾਲਿਆਂ ਬਾਰੇ ਵਿਸਥਾਰ ਸਹਿਤ ਚਾਨਣ ਪਾਇਆ ਗਿਆ।
ਅਖ਼ੀਰ ਉਹ ਸਮਾਂ ਆ ਗਿਆ, ਜੀਹਦੀ ਜ਼ੋਰੇ ਨੂੰ ਉਡੀਕ ਸੀ।
ਜ਼ੋਰੇ ਦਾ ਨਾਮ ਬੋਲਿਆ ਗਿਆ।
ਉਹ ਵੱਡਾ ਹੌਂਸਲਾ ਲੈ ਕੇ ਮਾਈਕ ਮੂਹਰੇ ਜਾ ਖੜ੍ਹਿਆ।
ਕੁਝ ਸਮੇਂ ਲਈ ਅੱਖਾਂ ਮੀਚੀਆਂ।
ਉਹਨੂੰ ਬਾਣੀ ਉੱਤਰੀ...। ਉਸਨੇ ਉਚਾਰਨ ਕੀਤਾ:
-ਸਾਧ ਸੰਗਤ ਜੀ, ਕਹਿੰਦੇ ਨੇ ਸੰਗਤ ਵਿਚ ਰੱਬ ਵਸਦੈ...ਤੇ ਰੱਬ ਦੇ ਨਾਮ 'ਤੇ ਅੱਜ ਮੈਂ ਝੂਠ ਨਹੀਂ ਬੋਲਣਾ...।
...ਮੈਂ ਜੇ ਧੀ-ਭੈਣ ਦਾ ਦੱਲਾ...ਤੇ ਜਿਹਨਾਂ ਮੈਨੂੰ ਏਥੋਂ ਤਕ ਪਹੁੰਚਾਇਐ, ਉਹ ਨੇ ਮਾਂ-ਭੈਣ ਦੇ...।
ਬੱਸ, ਮੈਂ ਐਨਾ ਈ ਕਹਿਣਾ ਸੀ।
ਹੁਣ ਕਰੋ ਮੈਨੂੰ ਸਨਮਾਨਤ।
ਸਮਾਂ ਕੁਝ ਪਲਾਂ ਲਈ ਅਵੱਸ਼ ਰੁਕਿਆ ਸੀ।
ਇਤਿਹਾਸ ਨੇ ਜ਼ੋਰੇ ਨੂੰ ਅੰਤ ਦੀ ਹੈਰਾਨੀ ਨਾਲ ਤੱਕਿਆ ਸੀ।
ਪੱਗਾਂ ਨੇ ਲਹੂ-ਰੰਗੀਆਂ ਅੱਖਾਂ ਨਾਲ ਜ਼ੋਰੇ ਨੂੰ ਘੂਰਿਆ।
ਸੰਗਤ 'ਚੋਂ ਆਵਾਜ਼ਾਂ ਆਈਆਂ:
-ਪਾਗਲ! ਮਲੇਛ! ਮਾਰੋ...ਖ਼ਤਮ ਕਰ ਦਿਓ...
ਅਣਗਿਣਤ ਹੱਥਾਂ ਨੇ ਕੁੱਟ-ਕੁੱਟ ਕੇ ਜ਼ੋਰੇ ਨੂੰ ਲਹੂ-ਲੁਹਾਣ ਕਰ ਦਿੱਤਾ।
ਲਹੂ ਨਾਲ ਨੁੱਚੜਦਾ, ਅੱਧਮੋਇਆ ਜ਼ੋਰਾ, ਗੁਰੂ-ਦਰਬਾਰ 'ਚੋਂ ਨਿਕਲਿਆ।
ਲਹੂ-ਨੁੱਚੜਦੇ ਕੱਪੜਿਆਂ ਨਾਲ ਉਸ ਨੇ ਉਹ ਚੌਕ ਪਾਰ ਕੀਤਾ, ਜਿੱਥੇ ਮਹਾਨ ਗੁਰੂ ਨੇ ਸੀਸ ਭੇਟ ਕੀਤਾ ਸੀ।
ਖਲਾਅ 'ਚੋਂ ਗੂੰਜਦੀ ਆਵਾਜ਼ ਨੇ ਉਹਦਾ ਪਿੱਛਾ ਕੀਤਾ:
'ਉਠਿ ਫਰੀਦਾ ਉਜੂ ਸਾਜਿ
ਸੁਬਹ ਨਿਵਾਜ ਗੁਜਾਰਿ...'
ਆਪਣੇ ਸਰੀਰ ਵੱਲ ਵੇਖਦਿਆਂ ਜ਼ੋਰੇ ਨੂੰ ਲੱਗਿਆ-ਸ਼ਾਇਦ ਉਹਨੇ ਵੀ ਵਜ਼ੂ ਕਰ ਲਿਆ ਸੀ।
ਉਹਦੇ ਲਹੂ ਨੇ ਸ਼ਾਇਦ ਉਹਨੂੰ ਅੰਦਰੋਂ-ਬਾਹਰੋਂ ਧੋ ਦਿੱਤਾ ਸੀ। ਭਗਵਾਨਪੁਰੀ ਵੱਲ ਜਾਂਦਾ ਜ਼ੋਰਾ ਬਹੁਤ ਗਹਿਰ ਗੰਭੀਰ ਸੀ।
ਪੁਰੀ ਦਾ ਰਸਤਾ ਤੈਅ ਕਰਦਿਆਂ ਉਹਨੂੰ ਜੁਝਾਰ ਦਾ ਕਾਂਟਾ ਬਦਲ ਕੇ 'ਉੱਧਰੋਂ', ਇੱਧਰ ਆ ਜਾਣ ਦਾ ਭੇਦ ਸਮਝ ਪੈਣ ਲੱਗਾ।

ਜੁਝਾਰ ਨੇ ਉਹਨੂੰ ਦੱਸਿਆ ਸੀ :

-ਜ਼ੋਰਿਆ, ਕੋਈ ਸਮਾਂ ਸੀ ਜਦੋਂ ਮੈਨੂੰ ਸੱਜੀ ਅੱਖੋਂ ਘੱਟ ਦਿਸਦਾ ਸੀ। ਖੱਬੀ ਅੱਖ ਐਨ ਠੀਕ ਲਗਦੀ ਸੀ-ਰੌਸ਼ਨੀ ਨਾਲ ਭਰੀ ਹੋਈ। ਉਦੋਂ ਮੈਂ ਧਾਰੀਆਂ ਵਾਲੀਆਂ ਕਮੀਜ਼ਾਂ ਪਾਇਆ ਕਰਦਾ ਸੀ। ਚਿੱਟੀ 'ਜ਼ਮੀਨ' ਉੱਤੇ ਲਾਲ ਫਾਂਟਾਂ ਬੜੀਆਂ ਜਚਦੀਆਂ।

ਜੁਝਾਰ ਨੇ ਆਪਣੇ ਸਮਾਨ ਵਿਚੋਂ ਇਕ ਘਸੀ-ਪੁਰਾਣੀ ਫਾਂਟਾਂ ਵਾਲੀ ਕਮੀਜ਼ ਵੀ ਕੱਢ ਕੇ ਵਿਖਾਈ ਸੀ-ਦਿਲ ਦੀ ਜਗਾਹ ਤੋਂ ਫਟੀ ਹੋਈ।

ਰਾਜਧਾਨੀ ਦੇ ਮਹੱਲਾਂ ਵਿਚ ਜਦੋਂ ਰਾਣੀ ਮਾਰ ਦਿੱਤੀ ਗਈ ਸੀ ਤਾਂ 'ਵੱਡੇ ਰੁੱਖ ਦੇ ਡਿੱਗਣ ਨਾਲ' ਧਰਤੀ ਹਿੱਲ ਗਈ ਸੀ। ਬਹੁਤਿਆਂ ਦਾ ਬਹੁਤ ਨੁਕਸਾਨ ਹੋਇਆ ਸੀ।

ਉਦੋਂ ਜੁਝਾਰ ਵੀ ਭਗਵਾਨਪੁਰੀ ਵਿਚ ਰਹਿੰਦੀ ਆਪਣੀ ਮੰਗੇਤਰ ਭਾਗੋ ਕੋਲ ਆਇਆ ਸੀ।

ਭਾਗੋ ਨੇ ਜੁਝਾਰ ਵੱਲ ਵੇਖਿਆ ਸੀ। ਉਹਨੂੰ ਜੁਝਾਰ ਐਉਂ ਦਿਸਿਆ ਸੀ ਜਿਵੇਂ ਕਿਸੇ ਗੰਨਾ ਨਪੀੜਨ ਵਾਲੀ ਮਸ਼ੀਨ ਦੇ ਰੋਲਰਾਂ ਵਿਚ ਦੀ ਲੰਘ ਕੇ ਆਇਆ ਹੋਵੇ।

ਉਹ 'ਲਾਲ' ਤੋਂ 'ਨੀਲਾ' ਹੋਇਆ ਪਿਆ ਸੀ। ਜਿਵੇਂ ਉਹਨੇ ਜ਼ਹਿਰ ਪੀ ਲਿਆ ਹੋਵੇ ਤੇ ਉਹਦੀ ਰਗ-ਰਗ ਵਿਚ ਨਿਲੱਤਣ ਭਰ ਗਈ ਹੋਵੇ।

ਲਾਲ ਰੰਗ ਦੀ ਪਿੱਠ-ਭੂਮੀ 'ਤੇ ਚਿੱਤਰ ਵਾਹੁੰਦੇ ਚਿੱਤਰਕਾਰ ਦੇ ਹੱਥਾਂ ਨੇ ਜਿਵੇਂ ਸਾਰੀ ਕੈਨਵਸ ਉੱਤੇ ਨੀਲਾ ਰੰਗ ਥੱਪ ਦਿੱਤਾ ਹੋਵੇ।

ਭਾਗੋ ਨੂੰ ਆਪਣੇ ਸਰੀਰ ਦਾ ਤਾਣ ਵੀ ਜਾਂਦਾ ਲੱਗਾ ਸੀ।

ਉਹ ਬਹੁਤ ਕੁਝ ਸਮਝ ਗਈ ਸੀ।

ਜੁਝਾਰ ਦੇ ਡਾਇਲ ਘੁੰਮ ਗਏ ਸਨ।

ਉਹਦੀ ਕਮੀਜ਼ ਦੀਆਂ ਧਾਰੀਆਂ ਫਿੱਕੀਆਂ ਪੈ ਗਈਆਂ ਸਨ।

ਉਹਨੇ ਦਿਲ ਦੀ ਜਗਾਹ ਤੋਂ ਕਮੀਜ਼ ਪਾੜ ਲਈ ਸੀ। ਸਮਾਜ ਨੂੰ ਸੋਹਣਾ ਬਣਾਉਣ ਦੇ ਸਾਰੇ ਉਪਦੇਸ਼ ਉਹਨੂੰ ਵਿਸਰ ਗਏ ਸਨ। ਬਿਨਾਂ ਕੁਝ ਕਹੇ ਸੁਣੇ ਭਾਗੋ, ਜੁਝਾਰ ਨੂੰ ਵਿਦਾ ਹੁੰਦੇ ਨੂੰ ਵੇਖਦੀ ਰਹੀ ਸੀ। ਉਹਦੇ ਮੂੰਹੋਂ ਇਕ ਵੀ ਲਫ਼ਜ਼ ਨਹੀਂ ਸੀ ਨਿਕਲਿਆ, ਜਿਵੇਂ ਦੰਦਲ ਪੈ ਗਈ ਹੋਵੇ।

ਭਾਗੋ ਨੇ ਜ਼ੋਰ ਦੀ ਚੀਕ ਮਾਰੀ।

ਉਹਨੂੰ ਦੰਦਲ ਪੈਂਦੀ-ਪੈਂਦੀ ਬਚੀ।

ਉਹਦੇ ਸਾਹਮਣੇ ਦਰਾਂ 'ਚ ਲਹੂ ਨਾਲ ਲੱਥ-ਪੱਥ ਖੜ੍ਹਾ, ਕੋਈ ਮਨੁੱਖ ਸੀ ਜਾ ਜਿੰਨ...।

-ਮੈਂ ਜ਼ੋਰਾ ਵਾਂ, ਜੁਝਾਰ ਦਾ ਦੋਸਤ। ਤੈਨੂੰ ਕੁੱਟਣ ਵਾਲਿਆਂ ਵਿਚ ਮੈਂ ਵੀ ਸੀ। ਪਰ ਆਹ ਵੇਖ, ਅੱਜ ਮੈਂ ਪੰਜ-ਇਸ਼ਨਾਨਾ ਕਰਕੇ ਆਇਆਂ-ਤੈਥੋਂ ਮਾਫ਼ੀ ਮੰਗਣ ਤੇ ਜੁਝਾਰ ਦੀ ਉਧਾਰੀ ਸਿਰੋਂ ਲਾਹੁਣ...।

ਜੁਝਾਰ ਨੇ ਇਕ ਚਿੱਠੀ ਵਿਚ ਜਿਸ ਜ਼ੋਰੇ ਦਾ ਜ਼ਿਕਰ ਕੀਤਾ ਸੀ, ਕੀ ਇਹ ਉਹੀ ਜ਼ੋਰਾ ਸੀ?

ਭਾਗੋ ਨੇ ਲਹੂ ਨਾਲ ਰੰਗੇ ਜ਼ੋਰੇ ਵੱਲ ਵੇਖ ਕੇ ਕਿਹਾ:

-ਜੇ ਤੂੰ ਜੁਝਾਰ ਦਾ ਦੋਸਤ ਜ਼ੋਰੈਂ, ਤਾਂ ਕਰਦਾ ਕੀ ਫਿਰਦੈਂ?

ਜ਼ੋਰੇ ਨੇ ਜਿਵੇਂ ਕੁਝ ਵੀ ਨਹੀਂ ਸੀ ਸੁਣਿਆ।

ਉਹਨੇ ਜੁਝਾਰ ਦੀ ਉਧਾਰੀ ਲਾਹੁਣ ਵਾਲਾ ਪ੍ਰਸ਼ਨ ਭਾਗੋ ਅੱਗੇ ਰੱਖ ਦਿੱਤਾ ਸੀ।

ਭਾਗੋ ਨੇ ਜ਼ੋਰੇ ਵੱਲੋਂ ਅੱਖਾਂ ਪਰ੍ਹਾਂ ਕਰ ਲਈਆਂ ਸਨ, ਜਿਵੇਂ ਇਸ ਇਕ ਪੁੱਛ ਨੇ ਉਹਦੇ ਸਰੀਰ ਦੇ ਸਾਰੇ ਕੱਪੜੇ ਲਾਹ ਕੇ ਪਰ੍ਹਾਂ ਸੁੱਟ ਦਿੱਤੇ ਹੋਣ-

ਡਰੀ, ਹਫੀ, ਨੰਗੀ ਤੇ ਕੰਬਦੀ ਹੋਈ ਭਾਗੋ ਆਪਣਾ ਆਪ ਬਚਾਉਣ ਦੀ ਕੋਸ਼ਿਸ਼ ਕਰ ਰਹੀ ਸੀ। ਉਹਦੇ ਉੱਤੇ ਝੁਕੇ ਹੋਏ ਬੇਪਛਾਣ ਚਿਹਰੇ ਸ਼ਾਇਦ 'ਮਨੁੱਖਾਂ' ਦੇ ਹੀ ਸਨ।

ਉਹਨਾਂ 'ਮਨੁੱਖਾਂ' ਨੇ ਉਹਨੂੰ ਮਧੋਲ ਸੁੱਟਿਆ ਸੀ। ਬੇਵੱਸ ਹੋਈ ਨੇ ਲੱਤਾਂ ਚੌੜੀਆਂ ਕੀਤੀਆਂ



ਸਨ ਤੇ ਆਪਣੇ 'ਅੰਗ' ਵੱਲ ਇਸ਼ਾਰਾ ਕਰਕੇ ਉੱਚੀ ਸਾਰੀ ਚੀਕ ਕੇ ਕਿਹਾ ਸੀ-

ਆਓ ਸੂਰਮਿਓ, ਵੱਡਿਓ ਬਹਾਦਰੋ, ਆਓ! ਬਥੇਰਿਆਂ ਇੱਥੇ ਰਾਜਨੀਤੀ ਕੀਤੀ ਐ...ਗੱਡ ਲਉ ਤੁਸੀਂ ਵੀ ਜਿੱਤ ਦੇ ਝੰਡੇ...।

-ਕੀ ਹੋਇਆ ਸੀ ਭਾਗੋ ਤੁਹਾਡੇ ਨਾਲ? ਗੜੂੰਦ ਹੋਈ ਭਾਗੋ ਅੱਗੇ ਜ਼ੋਰੇ ਨੇ ਸੁਆਲ ਦੁਹਰਾਇਆ।

ਜੋ ਹੋਇਆ ਸੀ, ਅੱਜ ਮੁੱਦਤਾਂ ਬਾਅਦ ਫੇਰ ਭਾਗੋ ਦੇ ਸਾਹਮਣੇ ਸੀ-

ਉਸ ਦਿਨ ਚਾਚੀ ਸਾਹਿਬੋ ਵੀ ਭਾਗੋ ਹੁਰਾਂ ਦੇ ਘਰ ਆਈ ਹੋਈ ਸੀ-ਮਿਲਣ ਗਿਲਣ ਤੇ ਮੋਮਬੱਤੀਆਂ ਲੈਣ। ਭਾਗੋ ਦਾ ਵੀਰ ਤੇ ਬਾਪੂ ਮੋਮਬੱਤੀਆਂ ਬਣਾਉਣ ਦਾ ਕੰਮ ਜੁ ਕਰਦੇ ਸਨ।

ਚਾਚੀ ਸਾਹਿਬੋ ਨਾਲ ਦੇ ਕਮਰੇ ਵਿਚ ਸੀ।

ਬੱਸ ਉਦੋਂ ਹੀ...ਅਚਾਨਕ...। ਉਹਨਾਂ ਇਕ-ਇਕ ਕਰਕੇ ਸਾਰਿਆਂ ਨੂੰ ਫੜ...

ਚਾਚੀ ਸਾਹਿਬੋ ਵਾਲੇ ਕਮਰੇ ਵਿਚੋਂ ਗੰਦੇ, ਲਿਬੜੇ ਸ਼ਬਦ ਭਾਗੋ ਦੇ ਕੰਨੀਂ ਵੀ ਪੈ ਰਹੇ ਸਨ-

-ਅਬੇ ਓ, ਮੋਮਬੱਤੀ ਡਾਲ ਇਸਕੀ...

-ਕਿਉਂ ਬੇ, ਮੇਰਾ ਮੋਮਬੱਤਾ ਕਿਆ ਕੱਟ ਗਿਆ ਹੈ, ਜੋ ਮੋਮਬੱਤੀ...। ਮੈਂ ਤੋ ਮੋਮਬੱਤਾ ਈ...।

-ਡਾਲ ਲੇ ਬਈ, ਡਾਲ ਲੇ...।

-ਭੰਡ ਜੰਮੀਐ, ਭੰਡ ਨਿੰਮੀਐ, ਭੰਡ ਹੋਵੈ ਵਿਆਹੁ...।

-ਸਾਲੀ, ਯੇ ਕਿਆ ਭਾਂਡ-ਭਾਂਡ ਲਗਾ ਰੱਖੀ ਐ...?...ਰਾਂਡ-ਰਾਂਡ ਬੋਲ ਅਰ...ਗਾਂ...ਬੋਲ...।

...ਤੇ ਚਾਚੀ ਉਹਨਾਂ ਬੋਲਣ ਜੋਗੀ ਨਾ ਛੱਡੀ। ਭਾਗੋ ਦੇ ਵੀਰ ਤੇ ਬਾਪੂ ਦੇ ਸਰੀਰ ਉੱਤੇ ਉੱਬਲਦੀ ਮੋਮ ਦੇ ਭਰੇ ਪਤੀਲੇ ਉਲੱਦ ਦਿੱਤੇ ਸਨ ਤੇ ਅੱਗ...।

ਵੀਰ ਤੇ ਬਾਪੂ ਬੜਾ ਚੀਕੇ ਸਨ।

ਉਹਨਾਂ ਦੀਆਂ ਚੀਕਾਂ ਕਿਸੇ ਨਹੀਂ ਸਨ ਸੁਣੀਆਂ। ਵੀਰ ਤੇ ਬਾਪੂ ਸਦਾ ਲਈ ਇਤਿਹਾਸ ਦੇ ਪੰਨਿਆਂ ਵਿਚ ਮੰਮੀਫਾਈਡ ਹੋ ਗਏ।

ਦੇਗ਼ ਦੇ ਪਾਣੀ ਵਿਚ ਉੱਬਲਦਾ ਭਾਈ ਦਿਆਲਾ ਵੀ ਬੜਾ ਚੀਕਿਆ ਸੀ। ਉਹਦੀਆਂ ਚੀਕਾਂ ਵੀ ਕਿਸੇ ਨਹੀਂ ਸਨ ਸੁਣੀਆਂ।

ਜ਼ੋਰੇ ਨੇ ਭਾਗੋ ਨੂੰ ਝੰਜੋੜਿਆ-ਭਾਗੋ ਕੁਝ ਬੋਲਦੀ ਕਿਉਂ ਨੀ?

ਭਾਗੋ ਬੋਲੀ: ਭੰਡ ਜੰਮੀਐ, ਭੰਡ ਨਿੰਮੀਐ...ਨੀਚਾਂ ਅੰਦਰਿ ਨੀਚ ਜਾਤ ਨੀਚੀ ਹੂੰ ਅਤ ਨੀਚ, ਨਾਨਕ ਤਿਨ ਕੇ ਸੰਗ ਸਾਥ...ਨਾਨਕ ਨਾਮ ਚੜ੍ਹਦੀ ਕਲਾ ਤੇਰੇ ਭਾਣੇ ਸਰਬਤ ਦਾ ਭਲਾ...ਬਾਬਾ ਤੇਰੀ ਸ਼ੁਭ ਇੱਛਾ...।

ਜ਼ੋਰੇ ਨੇ ਸੋਚਿਆ ਭਾਗੋ ਪਾਗਲ ਹੋ ਗਈ ਸੀ।

ਉਹਨੇ ਇਕ ਵਾਰ ਫੇਰ ਪੂਰੇ ਜ਼ੋਰ ਨਾਲ ਭਾਗੋ ਨੂੰ ਝੰਜੋੜਿਆ-ਕੀ ਹੋਇਆ ਭਾਗੋ?

ਰਾਜਨੀਤੀ ਹੋਈ ਵੇ ਜ਼ੋਰਿਆ, ਰਾਜਨੀਤੀ...

'ਵੱਡਿਆਂ' ਨੇ ਕਰਾਈ ਤੇ 'ਨੀਚਾਂ' ਨੇ ਕੀਤੀ, ਵੇ ਜ਼ੋਰਿਆ।

ਉਹਨਾਂ ਵੀ ਕੀਤੀ ਤੇ ਤੁਸਾਂ ਵੀ ਕੀਤੀ, ਵੇ ਜ਼ੋਰਿਆ।

ਭਾਗੋ ਬੋਲਦੀ ਪਈ ਸੀ ਕਿ ਵੈਣ ਪਾਈ ਪਾਂਦੀ ਸੀ।

ਜ਼ੋਰਾ ਅਵਾਕ ਖੜ੍ਹਾ ਰਹਿ ਗਿਆ।

ਅੰਦਰ ਰਸੋਈ ਵਿਚ ਕੁੱਕਰ ਵਿਚ ਕੁਝ ਰਿੱਝਦਾ ਪਿਆ ਸੀ। ਭਾਫ਼ ਬਣ ਰਹੀ ਸੀ। ਖ਼ਾਸਾ ਚਿਰ ਹੋ ਗਿਆ ਸੀ, ਸੀਟੀ ਨਹੀਂ ਸੀ ਵੱਜੀ...।

ਅਚਾਨਕ ਫੜਾਕ ਦੀ ਆਵਾਜ਼ ਹੋਈ। ਸਣੇ ਸੀਟੀ ਕੁੱਕਰ ਦਾ ਢੱਕਣ ਉੱਡ ਕੇ ਪਰ੍ਹੇ ਜਾ ਪਿਆ। ਰਿੱਝਦੀ ਦਾਲ ਨੇ ਰਸੋਈ ਦੀ ਛੱਤ ਤੇ ਕੰਧਾਂ ਲਬੇੜ ਦਿੱਤੀਆਂ।

ਭਾਗੋ ਠਠੰਬਰ ਗਈ।

ਉਹਦੇ 'ਵਿਚਕਾਰਲੇ ਹਿੱਸੇ' ਵਿਚ ਅਸੀਮ ਦਰਦ ਦੀ ਲਹਿਰ ਉੱਠੀ ਤੇ ਉਹ ਕੱਚੀ ਕੰਧ ਵਾਂਙ ਧੜਾਮ ਕਰਕੇ ਡਿੱਗੀ ਤੇ ਢੇਰੀ ਹੋ ਗਈ।

ਜ਼ੋਰੇ ਨੇ ਆਪਣੇ ਅੰਦਰਲੇ ਅਸੀਮ ਦਰਦ ਨੂੰ ਜਬਰੀ ਦਬਾਉਂਦਿਆਂ, ਆਖ਼ਰੀ ਵਾਰ ਭਾਗੋ ਵੱਲ ਵੇਖਿਆ ਤੇ ਘਰ ਵਾਪਸੀ ਲਈ ਸੜਕ 'ਤੇ ਆ ਗਿਆ ਸੀ।

ਵਿਵੇਕ ਉਹਦੇ ਨਾਲ ਸੀ।

ਸੜਕਾਂ ਉੱਤੇ ਠੇਲ੍ਹੇ, ਤਾਂਗੇ, ਘੋੜੇ, ਗੱਡੀਆਂ, ਬੱਸਾਂ, ਆਟੋਆਂ ਤੇ ਲੋਕਾਂ ਦਾ ਬੇਮਿਸਾਲ ਭੀੜ-ਭੜੱਕਾ ਸੀ...।

ਸਿਰਾਂ 'ਤੇ ਉੱਡਦੇ ਜਹਾਜ਼ ਸਨ...।

ਆਸ-ਪਾਸ ਉੱਚੀਆਂ-ਨੀਵੀਆਂ ਥਾਵਾਂ...ਥੇਹ...ਥੇਹਾਂ 'ਚ ਦਫ਼ਨ ਇਤਿਹਾਸ...।

ਅਚਾਨਕ ਵਿਵੇਕ ਦਾ ਕੱਦ ਵਧਣ ਲੱਗਾ ਸੀ...ਉਹਦਾ ਸਿਰ ਆਕਾਸ਼ ਨੂੰ ਛੂਹ ਰਿਹਾ ਸੀ...ਉਹਦੀਆਂ ਬਾਹਵਾਂ ਮੀਲਾਂ ਲੰਬੀਆਂ ਹੋ ਕੇ ਫ਼ੈਲ ਗਈਆਂ ਸਨ...ਉਹਦੇ ਇਕ ਸਿਰ ਤੋਂ ਕਈ ਸਿਰ ਬਣ ਗਏ ਸਨ...ਅਨੇਕਾਂ ਅੱਖਾਂ ਤੇ ਪੈਰ...ਤੇ ਕੰਨ ਹੋ ਗਏ ਸਨ...।

ਸਹਸ ਤਵ ਨੈਨ ਨਨਾ ਨੈਣ ਹੈ ਤੋਹੇ ਕੋ...।

ਜ਼ੋਰਾ ਡਰ ਗਿਆ ਸੀ।

ਉਹ ਵਿਵੇਕ-ਵਿਵੇਕ ਕਹਿਕੇ ਹਾਕਾਂ ਮਾਰਨ ਲੱਗਾ ਸੀ।

ਵਿਵੇਕ ਦੀ ਇਕ ਬਾਂਹ ਨੇ ਉਹਨੂੰ ਚੁੱਕ ਕੇ ਆਪਣੇ ਮੋਢੇ 'ਤੇ ਬਿਠਾ ਲਿਆ ਸੀ।

ਵਿਵੇਕ ਦੇ ਮੋਢੇ ਚੜ੍ਹਿਆ ਜ਼ੋਰਾ ਅਜੇ ਵੀ ਡਰਿਆ ਹੋਇਆ ਸੀ।

ਉਹਨੇ ਹੇਠਾਂ ਵੇਖਿਆ:

-ਠੇਲੇ ਤੇ ਤਾਂਗੇ ਰਥਾਂ ਵਿਚ ਵਟ ਰਹੇ ਸਨ...ਜਹਾਜ਼ ਉੱਡਣ-ਖਟੋਲਿਆਂ ਵਿਚ...ਜਲਸੇ-ਜਲੂਸਾਂ ਦੀ ਭੀੜ ਫ਼ੌਜਾਂ ਵਿਚ...।

-ਤੀਰ, ਭਾਲੇ, ਤਲਵਾਰਾਂ, ਬੰਬ, ਮਿਜ਼ਾਇਲਾਂ, ਸੰਤਾਲੀਆਂ, ਅਠਤਾਲ੍ਹੀਆਂ, ਅੱਗ, ਚੀਕ-ਚਿਹਾੜਾ, ਲਹੂ, ਮਾਸ, ਮਿੱਝ, ਹੱਡੀਆਂ, ਲਾਸ਼ਾਂ, ਵੱਡੇ-ਵੱਡੇ ਗ੍ਰੰਥਾਂ ਦੇ ਫੜ-ਫੜਾਉਂਦੇ ਵਿਸ਼ਾਲ ਪੰਨੇ...।

-ਇਹ ਸੰਨ ਸੰਤਾਲ਼ੀ ਸੀ...ਉਹ ਮਹਾਤਮਾ ਦਾ ਸ਼ਹਿਰ...ਔਹ ਬਾਦਸ਼ਾਹ ਤੇ ਉਹਨਾਂ ਦੀਆਂ ਸਲਤਨਤਾਂ...ਆਹ ਸਪਾਰਟਾਕਸ...।

-ਦੂਰ-ਦੂਰ ਤਕ ਵਿਸ਼ਾਲ ਤੇ ਬਿਨਾਂ ਹੱਦਾਂ ਦੀ ਧਰਤੀ...ਵਿਸ਼ਾਲ ਧਰਤੀ ਦੇ ਸੀਨੇ ਉੱਤੇ ਮਜ਼ਬੂਤੀ ਨਾਲ ਜੜ੍ਹਾਂ ਫ਼ੈਲਾਈ ਖੜ੍ਹਾ ਵਿਸ਼ਾਲ ਆਕਾਰ ਰੁੱਖ...ਸਾਰੀਆਂ ਟਾਹਣੀਆਂ ਸੁੱਕੀਆਂ ਹੋਈਆਂ...ਇਕ ਟਾਹਣੀ ਹਰੀ...।

ਜ਼ੋਰੇ ਨੇ ਸੁਖ ਦਾ ਸਾਹ ਲਿਆ ਸੀ।

ਵਿਵੇਕ ਦੇ ਮੋਢੇ 'ਤੇ ਬੈਠੇ ਨੇ ਵਿਵੇਕ ਨੂੰ ਕਿਹਾ ਸੀ:

-ਵਿਵੇਕ, ਓ ਵਿਵੇਕ, ਜਿਸ ਝੁਰਲੂ ਨੂੰ ਧੂੜ-ਮਿੱਟੀ ਉਡਾ ਕੇ ਲੈ ਗਈ, ਉਹ ਝੁਰਲੂ ਠੋਸ ਨਹੀਂ ਹੋਣਾ, ਪਰ ਯਕੀਨ ਮੰਨ ਮੈਂ ਨਹੀਂ ਤਾਂ ਕੋਈ ਹੋਰ...ਹੋਰ ਨਹੀਂ ਤਾਂ ਹੋਰ...ਪਰ ਕੋਈ ਨਾ ਕੋਈ ਠੋਸ ਝੁਰਲੂ ਤਕ ਅੱਪੜੇਗਾ ਜ਼ਰੂਰ...।

ਅੰਗੂਠੇ ਦੇ ਨਾਲ ਦੀ ਉਂਗਲ ਖਲਾਅ ਵਿਚ ਘੁਮਾਉਂਦਿਆਂ ਜ਼ੋਰੇ ਨੇ ਕਿਹਾ:

ਹਸਤਾਖਰ ਤੇ ਮੋਹਰ

-ਨਾ ਜ਼ੋਰਾ ਨਾ ਜੁਝਾਰ- ❑❑

[ਐੱਲ. ਆਈ. ਜੀ. 2516 (ਪਹਿਲੀ ਮੰਜ਼ਲ), ਸੈਕਟਰ 66, ਮੋਹਾਲੀ]



# ਸੁਖਬੀਰ ਦੇ ਕਵਿਤਾ-ਸੰਗ੍ਰਹਿ 'ਲਫ਼ਜ਼ ਤੇ ਲੀਕਾਂ' ਦੇ ਰੰਗ

ਚੰਦਰ ਮੋਹਨ

ਉਂਝ ਤਾਂ ਸੁਖਬੀਰ ਦੀ ਸਮੁੱਚੀ ਕਵਿਤਾ ਹੀ ਲਫ਼ਜ਼ਾਂ ਨੂੰ ਰੰਗਾਂ ਵਾਂਗ ਵਰਤ ਕੇ ਚਿੱਤਰਾਂ ਵਾਂਗ ਸਾਕਾਰ ਕਰਦੀ ਹੈ। ਪਰ ਆਪਣੇ ਚੌਥੇ ਕਾਵਿ-ਸੰਗ੍ਰਹਿ 'ਲਫ਼ਜ਼ ਤੇ ਲੀਕਾਂ' ਵਿਚ ਅਜਿਹੀ ਤਕਨੀਕ ਉਸਨੇ ਉਚੇਚੇ ਤੌਰ 'ਤੇ ਵਰਤੋਂ ਵਿਚ ਲਿਆਂਦੀ ਹੈ। ਇਸ ਪ੍ਰਕਾਰ ਦੇ ਕਈ ਨਮੂਨੇ ਇਸ ਪੁਸਤਕ ਵਿਚ ਹਾਜ਼ਰ ਹਨ।

ਅਸੀਂ ਆਪਣੀ ਗੱਲ 'ਛੱਟਾ' ਕਵਿਤਾ ਵਿਚਲੀ ਕਾਵਿ-ਵਸਤੂ ਤੋਂ ਸ਼ੁਰੂ ਕਰਦੇ ਹਾਂ। ਇਸ ਕਵਿਤਾ ਵਿਚ ਮਹਾਂਨਗਰੀ ਸਭਿਆਚਾਰ ਵਿਚ ਵਿਚਰਨ ਵਾਲੇ ਵਿਅਕਤੀ ਨੂੰ 'ਛੱਟਾ' ਲਫ਼ਜ਼ ਰਾਹੀਂ ਮੂਰਤੀਮਾਨ ਕੀਤਾ ਗਿਆ ਹੈ। ਕਵੀ ਦੀ ਨਜ਼ਰ ਖੇਤ ਵਿਚ ਛੱਟਾ ਦੇਣ ਵਾਲੇ ਕਿਰਸਾਨ ਦੀ ਮੁੱਠ ਉੱਤੇ ਕੇਂਦਰਤ ਹੈ। ਉਸ ਅਨੁਸਾਰ ਉਹ ਆਪਣੀ ਮੁੱਠ ਵਿਚ ਇਕਮੁੱਠ ਹੋਏ ਦਾਣਿਆਂ ਨੂੰ ਖੇਤ ਵਿਚ ਇੰਝ ਖਿਲਾਰਦਾ ਹੈ ਕਿ ਸਾਰੇ ਦਾਣੇ ਖੇਤ ਵਿਚ ਖਿੰਡਰ ਜਾਂਦੇ ਹਨ। ਇਵੇਂ ਹੀ ਮਹਾਂਨਗਰੀ ਖੇਤ ਵਿਚ ਥਾਂ-ਪੁਰ-ਥਾਂ ਤੋਂ ਆਏ ਵਿਭਿੰਨ ਸਮਾਜਕ ਤੇ ਸਭਿਆਚਾਰਕ ਪਿਛੋਕੜਾਂ ਵਾਲੇ ਵਿਅਕਤੀ (ਦਾਣੇ) ਖਿੰਡਰੇ ਪਏ ਹਨ। ਐਪਰ ਸੁਖਬੀਰ ਨੇ ਆਪਣੀ ਕਵਿਤਾ ਵਿਚ ਮਹਾਂਨਗਰੀ ਧਰਤੀ ਉੱਤੇ ਖਿੰਡਰੇ ਉਹਨਾਂ ਦਾਣਿਆਂ ਅਥਵਾ ਨਿਮਨ ਵਰਗ ਦੇ ਵਿਅਕਤੀਆਂ ਦੀ ਗੱਲ ਕੀਤੀ ਹੈ ਜਿਹੜੇ ਇਸ ਧਰਤੀ ਉੱਤੇ ਫੁੱਲ ਤੇ ਪੱਤੇ ਪੈਦਾ ਕਰਨ ਤੋਂ ਪਹਿਲਾਂ ਹੀ ਮਰ ਜਾਂ ਮਾਰ ਦਿੱਤੇ ਜਾਂਦੇ ਹਨ। ਝੁੱਗੀਆਂ ਦਾ ਝੁਰਮਟ ਉਹਨਾਂ ਨੂੰ ਪੌਦੇ ਦੇ ਰੂਪ ਵਿਚ ਵਿਕਸਤ ਹੀ ਨਹੀਂ ਹੋਣ ਦਿੰਦਾ। ਜੇ ਕਿਤੇ ਉਹ ਆਪਣੀ ਮਿਹਨਤ ਤੇ ਸਿਦਕ ਸਦਕਾ ਵਿਕਸਤ ਹੋ ਵੀ ਜਾਂਦੇ ਹਨ ਤਾਂ ਉਹਨਾਂ ਦੇ ਦਰਦ ਨੂੰ ਸਮਝਣ ਵਾਲਾ ਕੋਈ ਨਹੀਂ ਹੁੰਦਾ। ਇਸ ਵਿਚਾਰ ਨੂੰ ਸੁਖਬੀਰ ਨੇ 'ਚਾਨਣ' ਕਵਿਤਾ ਵਿਚਲੀਆਂ ਹੇਠ ਲਿਖੀਆਂ ਕਾਵਿ-ਸਤਰਾਂ ਰਾਹੀਂ ਮਹਿਸੂਸ ਕਰਵਾਇਆ ਹੈ:

*ਧਰਤੀ ਦਾ ਇਹ ਨੰਗਾ ਟੋਟਾ/ਨੰਗਾ ਹੋਇਆ*
*ਜਿਸ 'ਤੇ ਝੁੱਗੀਆਂ ਦਾ ਇਕ ਝੁਰਮਟ*
*ਨੀਹੋਂ ਟੁੱਟ ਕੇ/ ਉੱਠਿਆ, ਖਿੰਡਰਿਆ*
*ਖੱਦੀਆਂ ਕੰਧਾਂ/ਨੀਵੀਆਂ ਛੱਤਾਂ/ਟਾਟ ਦੇ ਬੂਹੇ*
*ਕੁਹਜ ਨਿਮਾਣਾ, ਲਾਜ-ਵਿਹੂਣਾ/ਉਘੜਿਆ, ਉਘੜਿਆ...*
*ਕੋਈ ਨਾ ਸਮਝੇ ਦਰਦ ਪਰਾਇਆ।*

ਸੁਖਬੀਰ ਦੀ ਕਵਿਤਾ ਪਰਾਏ ਦਰਦ ਲਈ ਤੜਪਦੀ ਹੈ। ਤੜਪ ਉਸਦੇ ਸਵੈ ਵਿਚੋਂ ਪੈਦਾ ਹੁੰਦੀ ਹੈ ਜਿਹੜੀ ਲੋਕਾਈ ਨੂੰ ਚਿਤਰਤ ਕਰਦੀ ਹੈ। ਇਹ ਸੁਖਬੀਰ ਦਾ ਕਾਵਿ-ਮੰਤਵ ਹੈ। ਆਪਣੇ ਕਾਵਿ-ਮੰਤਵ ਦੀ ਪੂਰਤੀ ਲਈ ਉਸ ਨੇ ਪ੍ਰਕਿਰਤਕ ਵਸਤਾਂ ਨੂੰ ਕਲਾਤਮਕ ਵਾਹਨ ਬਣਾ ਕੇ ਜਿੱਥੇ ਪ੍ਰਕਿਰਤਕ ਸੁਹਜ ਨੂੰ ਉਘਾੜਿਆ ਹੈ ਉੱਥੇ ਇਸ ਵਾਹਨ ਰਾਹੀਂ ਹੀ ਉਸਨੇ ਮਹਾਂਨਗਰੀ ਵਿਅਕਤੀ ਦੇ ਸਮਾਜਕ, ਸਭਿਆਚਾਰਕ, ਆਰਥਿਕ, ਰਾਜਨੀਤਕ ਅਤੇ ਉਸ ਤੋਂ ਵੀ ਕਿਤੇ ਵੱਧ ਮਨੋਵਿਗਿਆਨਕੀ ਵਸਤੂ-ਸਮਾਚਾਰਾਂ ਨੂੰ ਸ਼ਿੰਗਾਰਿਆ ਹੈ। 'ਸਿਰਜਣਾ' ਕਵਿਤਾ ਦੀਆਂ ਸਤਰਾਂ ਵੇਖੋ:

*ਵੀਹਵੀਂ ਸਦੀ ਦੇ ਘੁੰਮਦੇ ਭੰਵਰ 'ਚ*
*ਇਕ ਮੁੱਠ ਹੋ ਕੇ ਵੀ ਖਿੰਡਰੇ ਹੋਏ ਲੋਕਾਂ ਵਾਕਰ*
*ਹੋਂਦ ਮੇਰੀ ਮੁੜ-ਮੁੜ ਕੇ ਟੁੱਟੀ*
*ਹਰ ਵਾਰੀ ਇਹ ਹੱਥ ਸਵਾਲੀ ਹੋਏ ਖਾਲੀ।*

*ਰੋਟੀ-ਜਿੰਦ ਦਾ ਦਰਦ ਲੰਮੇਰਾ ਕਦੇ ਨਾ ਮੁੱਕਾ*
*ਪਿਆਰ-ਅਜ਼ਲ ਦੀ ਦਾਸਤਾਨ ਜੋ ਥੱਕ ਕੇ ਬਹਿ ਗਈ*
*ਚੰਨ-ਧਰਤੀ ਤੇ ਅੰਬਰ ਦੇ ਵਿਚਕਾਰ ਲਟਕਿਆ*
*ਵਲਗਣਾਂ ਦੇ ਵਿਚ ਫਸ ਕੇ ਕੀਕਰ ਹੋਂਦ ਜੰਗਾਲੀ।*

ਸੁਖਬੀਰ-ਕਾਵਿ ਜਿੱਥੇ ਵਿਅਕਤੀ ਦੀ ਟੁੱਟੀ ਹੋਂਦ ਦੇ ਦੀਦਾਰ ਕਰਵਾਉਂਦਾ ਹੈ, ਉੱਥੇ ਇਸ ਹੋਂਦ ਨੂੰ ਸੰਵਰਨ-ਸੰਵਾਰਨ ਦਾ ਤਰੀਕਾ ਵੀ ਸੁਝਾਉਂਦਾ ਹੈ। ਤਰੀਕਾ : ਨਫਰਤਾਂ ਦੀਆਂ ਵਲਗਣਾਂ ਨੂੰ ਤੋੜਨ ਅਤੇ ਪਿਆਰ ਦਾ ਪਾਠ ਪੜ੍ਹਨ ਦਾ ਹੈ। ਯਥਾਰਥ ਦੀ ਧਰਤੀ ਅਤੇ ਆਸ਼ਾ ਰੂਪੀ ਅੰਬਰ ਵਿਚਕਾਰ ਲਟਕ ਰਹੇ ਚੰਨ ਰੂਪੀ ਇਨਸਾਨ ਰੋਟੀ ਅਤੇ ਪਿਆਰ ਨੂੰ ਪਾਉਣ ਲਈ ਅਮਾਨਵਤਾ ਰੂਪੀ ਵਲਗਣਾਂ ਦੇ ਭੰਵਰ 'ਚ ਫਸੇ ਹੋਏ ਹਨ। ਹਰ ਵਾਰੀ ਉਹ ਆਪਣੀ ਜੰਗਾਲੀ ਹੋਂਦ ਕਾਰਨ ਖਾਲੀ ਹੱਥ ਲੈ ਕੇ ਜ਼ਿੰਦਗੀ ਸਾਹਵੇਂ ਸਵਾਲੀ ਬਣ ਜਾਂਦੇ ਹਨ। ਸੁਖਬੀਰ ਦੀ ਦ੍ਰਿਸ਼ਟੀ ਮੁਤਾਬਕ ਅਜਿਹੇ ਵਿਅਕਤੀ ਨੂੰ ਈਸਾ ਬਣਨ ਦੀ ਲੋੜ ਹੈ। ਇਸ ਲੋੜ ਨੂੰ ਹੇਠ ਲਿਖੀਆਂ ਕਾਵਿ-ਸਤਰਾਂ ਹੋਰ ਦ੍ਰਿੜ੍ਹ ਕਰਵਾਉਂਦੀਆਂ ਹਨ:

*ਈਸਾ ਬਣਨਾ ਤਾਂ ਹੈ/ ਜਿਸਮ ਤੋਂ ਟੁੱਟਣਾ*
*ਆਪਣੀ ਹੋਂਦ ਪਰਾਈਆਂ ਹੋਂਦਾਂ ਵਿਚ ਗਵਾ ਕੇ*
*ਚਾਨਣ ਬਣਨਾ/ਦਰਦ ਬਗਾਨਾ ਜਿਊਣਾ*
*ਜਿਸ ਨੇ ਵੀ ਅੱਜ ਈਸਾ ਬਣਨਾ*
*ਮੌਤ ਤਲੀ 'ਤੇ ਧਰ ਕੇ ਲੰਘੇ*
*ਜਬਰ-ਜ਼ੁਲਮਾਂ 'ਚੋਂ/ਜ਼ਿੰਦਗੀ ਦੇ ਔਝੜ ਰਾਹਾਂ 'ਚੋਂ*
*ਜਾਂ ਹਰ ਨ੍ਹੇਰੇ ਦਿਲ ਵਿਚ ਤੇ ਅੰਨ੍ਹੀਆਂ ਅੱਖਾਂ ਵਿਚ/ਦੀਵਾ ਬਾਲੇ।*

ਸਮਾਜ ਵਿਚ ਵਿਚਰਦੀਆਂ ਅੰਨ੍ਹੀਆਂ ਅੱਖਾਂ ਨੂੰ ਸੁਜਾਖਿਆਂ ਕਰਨਾ ਵੀ ਸੁਖਬੀਰ ਦਾ ਕਾਵਿ-ਮੰਤਵ ਹੈ। 'ਅਸਲੀਅਤ' ਕਵਿਤਾ ਵਿਚਲੇ ਕਾਵਿ-ਪਾਤਰ ਦਾ ਜੀਵਨ-ਬਿਰਤਾਂਤ ਅਤੇ ਉਦੇਸ਼ ਸੁਖਬੀਰ ਦੇ ਇਸ ਮੂਲ ਮੰਤਵ ਦੀ ਪੂਰਤੀ ਕਰਦਾ ਹੋਇਆ ਉਸਦੀ ਕਾਵਿ-ਦ੍ਰਿਸ਼ਟੀ ਨੂੰ ਨਿਰਧਾਰਤ ਕਰਦਾ ਹੈ। ਕਵਿਤਾ ਵਿਚਲਾ ਪਾਤਰ ਕਹਿੰਦਾ ਹੈ ਕਿ ਉਹ ਆਪਣੇ ਚਿਹਰੇ ਉੱਤੇ ਮਖੌਟਾ ਲਗਾ ਕੇ ਸਮਾਜ ਵਿਚ ਨਹੀਂ ਵਿਚਰਦਾ, ਸਗੋਂ ਪਰਾਏ ਚਿਹਰਿਆਂ ਉੱਤੇ ਪਸਰੇ ਵਿਭਿੰਨ ਪਸਾਰਾਂ ਨੂੰ ਆਪਣੇ 'ਨਿਰੋਲ ਚਿਹਰੇ' ਰਾਹੀਂ ਪਛਾਣਦਾ ਹੈ। ਕਾਵਿ-ਸਤਰਾਂ ਹਨ:

*ਮੈਂ ਨਿਰੋਲ ਆਪਣਾ ਚਿਹਰਾ ਬਣ ਕੇ*
*ਦਿਨ ਲੰਘਦਾ ਹਾਂ/ਰਾਤ ਜਿਊਂਦਾ ਹਾਂ*
*ਏਨੀ ਵਿਹਲ ਹੈ ਕਿੱਥੇ/ ਕਿ ਮੈਂ ਮੁਖੌਟਾ ਪਾ ਕੇ*
*ਕੋਈ ਹੋਰ ਜ਼ਿੰਦਗੀ ਜੀਵਾਂ*

ਇਕ ਤਰ੍ਹਾਂ ਨਾਲ ਇਹਨਾਂ ਕਾਵਿ-ਸਤਰਾਂ ਦਾ ਨਿਚੋੜ ਸੁਖਬੀਰ-ਕਾਵਿ ਦਾ ਸੰਦੇਸ਼ ਹੈ ਜਿਹੜਾ ਵਿਅਕਤੀ ਨੂੰ ਮੁਖੌਟਾਧਾਰੀ ਜ਼ਿੰਦਗੀ ਜਿਊਣ ਤੋਂ ਵਰਜਦਾ ਹੈ ਅਤੇ ਉਸਦੀ ਵਾਸਤਵਿਕ ਹੋਂਦ ਸਹਿਤ ਸਾਫ਼-ਸੁਥਰੀ ਤੇ ਸੋਹਣੀ ਜ਼ਿੰਦਗੀ ਜਿਊਣ ਦਾ ਸਬਕ ਦਿੰਦਾ ਹੈ। ਐਪਰ ਸੁਖਬੀਰ ਕਲਾਤਕ ਖ਼ੂਬੀ ਸਹਾਰੇ ਪਰਾਏ ਚਿਹਰੇ ਬਣ ਕੇ ਇਕ ਕਵੀ ਵਾਲਾ ਜੀਵਨ ਵੀ ਭੋਗਦਾ ਹੈ। ਇਸ ਭੋਗਣ ਪ੍ਰਕਿਰਿਆ ਤੋਂ ਬਾਅਦ ਹੀ ਉਹ ਆਪਣੀ ਕਵਿਤਾ ਦੀ ਸਿਰਜਣਾ ਕਰਦਾ ਹੈ:

*ਪਰ ਹਾਂ, ਕਦੇ ਮੁਖੌਟਿਆਂ ਦੀ ਥਾਂ*
*ਮੈਂ ਪਰਾਏ ਚਿਹਰੇ ਬਣ ਕੇ ਜਿਊਂਦਾ ਹਾਂ*
*ਕਿਸੇ ਦੀਆਂ ਅੱਖਾਂ ਦੇ ਹੰਝੂ ਰੋਂਦਾ ਹਾਂ*



*ਕਿਸੇ ਦੇ ਬੁੱਲ੍ਹਾਂ ਨਾਲ ਪਿਆਰ ਦੀ ਗੱਲ ਕਰਦਾ ਹਾਂ*
*ਤੇ ਕਿਸੇ ਦੀ ਆਵਾਜ਼ ਵਿਚ ਹੱਕ ਦਾ ਨਾਅਰਾ ਲਾਉਂਦਾ ਹਾਂ*

ਕਵਿਤਾ ਵਿਚ 'ਮੁਖੌਟੇ' ਅਤੇ 'ਪਰਾਏ ਚਿਹਰੇ' ਦੋ ਐਸੇ ਕਾਵਿ-ਚਿਹਨ ਹਨ ਜਿਹੜੇ ਸੁਖਬੀਰ ਦੀ ਸਾਫ਼-ਸ਼ਫ਼ਾਫ਼ ਪਾਰਦਰਸ਼ੀ ਕਾਵਿ-ਦ੍ਰਿਸ਼ਟੀ ਨੂੰ ਦਰਸਾਉਣ ਦੇ ਨਾਲ-ਨਾਲ ਮਾਰਕਸਵਾਦੀ ਕਾਵਿ-ਦ੍ਰਿਸ਼ਟੀ ਨੂੰ ਵੀ ਉਭਾਰਦੇ ਹਨ।

ਸੁਖਬੀਰ ਲਈ ਕਵਿਤਾ ਰਚਣਾ ਜੀਵਨ ਜਿਊਣ ਵਰਗਾ ਕਾਰਜ ਹੈ। ਇਹ ਕਾਰਜ ਉਹ ਆਪਣੇ ਚਿਹਰੇ ਉੱਤੇ 'ਪਰਾਏ ਚਿਹਰੇ' ਲਗਾ ਕੇ ਸੰਪੂਰਨ ਕਰਦਾ ਹੈ। ਸੁਖਬੀਰ ਦੀ ਕਾਵਿ-ਨਜ਼ਰ ਅਨੁਸਾਰ 'ਮਖੌਟੇ' ਜੀਵਨ ਦੀ ਅਸਲ ਤਸਵੀਰ ਨੂੰ ਪੇਸ਼ ਨਹੀਂ ਕਰਦੇ। ਇਸੇ ਲਈ ਉਸਨੇ ਪਰਾਏ ਚਿਹਰੇ ਹੰਢਾ ਕੇ ਬਣਾਈ ਕਾਵਿ-ਦ੍ਰਿਸ਼ਟੀ ਰਾਹੀਂ ਅੰਨ੍ਹੀ ਨਜ਼ਰ ਵਾਲੇ ਦੌਰ ਨੂੰ ਨਕਾਰਿਆ ਹੈ:

*ਭੀੜ ਕਵਿਤਾਵਾਂ ਦੀ ਹੈ ਜੁੜਦੀ ਚੁਫੇਰੇ ਆ ਕੇ ਮੇਰੇ*
*(ਪਤ੍ਰਕਾਵਾਂ ਤੇ ਕਿਤਾਬਾਂ ਵਿਚ ਨਿੱਤ ਹੀ)*
*ਗੰਡ ਗੰਡੋਇਆਂ ਵਾਂਗ ਗੰਦਗੀ ਚਟਦੀ ਹੈ, ਉਗਲਦੀ ਹੈ*
*ਤੇ ਸਰੇ ਬਾਜ਼ਾਰ ਕਪੜੇ ਲਾਹ ਕੇ ਵਿਭਚਾਰ ਕਰਦੀ*
*ਅੱਜ ਦਾ ਇਹ ਦੌਰ ਅੰਨ੍ਹੀ ਨਜ਼ਰ ਦਾ ਮੁਹਤਾਜ ਬਣਿਆ*

ਸੁਖਬੀਰ-ਕਾਵਿ ਅੰਨ੍ਹੇ ਦੌਰ ਵਿਚ ਵਿਚਰਨ ਵਾਲੇ ਮਨੁੱਖੀ ਜੀਵਨ ਦੇ ਹਰ ਪਹਿਲੂ ਨੂੰ ਸਰਲ ਪਹੇਲੀ ਵਾਂਗ ਆਪਣੇ ਪਾਠਕਾਂ ਸਾਹਵੇਂ ਬੁੱਝਣ ਲਈ ਰੱਖਦਾ ਹੈ। ਇਸ ਦਾ ਇਕ ਹੋਰ ਖਾਸ ਲੱਛਣ ਨੀਵੀਂ ਅਥਵਾ ਧੀਮੀ ਸੁਰ ਹੋਣ ਵਿਚ ਨਿਸਚਤ ਹੁੰਦਾ ਹੈ। ਪਹੇਲੀ ਬੁੱਝਣ ਅਤੇ ਨੀਵੀਂ ਸੁਰ ਨੂੰ ਸਮਝਣ ਲਈ ਪਾਠਕ ਨੂੰ ਆਪਣੇ ਚਿੰਤਨਸ਼ੀਲ ਆਪੇ ਵਿਚ ਖੋਜਣ ਦੀ ਲੋੜ ਹੈ। ਸੁਖਬੀਰ-ਕਾਵਿ ਪਾਠਕ ਦੀ ਅਜਿਹੀ ਲੋੜ ਨੂੰ ਪੂਰਿਆਂ ਕਰਦਾ ਹੈ, ਕਿਉਂਜੁ ਉਹ ਪਾਠਕ ਨੂੰ ਚਿੰਤਨ ਦੀ ਪ੍ਰਕਿਰਿਆ ਵਿਚ ਪਾਉਂਦਾ ਹੋਇਆ ਉਸਦੇ ਸਵੈ ਤੇ ਪਰ ਦੇ ਦਵੰਦ ਦੀ ਸੋਝੀ ਕਰਵਾਉਂਦਾ ਹੈ।

ਇਕ ਪਾਠਕ ਦੀ ਹੈਸੀਅਤ ਵਿਚ ਸੁਖਬੀਰ ਦੀ ਕਵਿਤਾ ਵਿਚੋਂ ਮੈਨੂੰ ਇਹ ਗੱਲ ਸਮਝ ਪਈ ਹੈ ਕਿ ਸਾਹਿਤ-ਸਿਰਜਣਾ ਅਤੇ ਸਾਹਿਤ-ਚਿੰਤਨ ਸ਼ਬਦਾਂ ਰਾਹੀਂ ਕਲਿਆਣਕਾਰੀ ਮੌਲਿਕਤਾ ਸਿਰਜਣ ਦਾ ਕਾਰਜ ਹੈ। ਮੌਲਿਕਤਾ ਮਨੁੱਖੀ ਯਥਾਰਥ ਦੇ ਵਿਭਿੰਨ ਪਹਿਲੂਆਂ ਨੂੰ ਛੋਹਣ ਵਿਚੋਂ ਸਾਕਾਰ ਹੁੰਦੀ ਹੈ। ਮੌਲਿਕਤਾ ਉਹਨਾਂ ਲਫ਼ਜ਼ਾਂ ਵਿਚ ਨਹੀਂ ਹੁੰਦੀ ਜਿਹੜੇ ਕੇਵਲ ਜਿਰਮਾਂ ਵਾਂਗ ਸਫ਼ਿਆਂ ਉੱਤੇ ਵਿਛੇ ਹੁੰਦੇ ਹਨ। ਇਸ ਵਿਚਾਰ ਨੂੰ ਹੇਠ ਲਿਖੀਆਂ ਸਤਰਾਂ ਸਪਸ਼ਟ ਕਰਦੀਆਂ ਹਨ:

*ਲਫ਼ਜ਼ ਅੱਜ ਬਣ ਗਏ ਨਕਾਰੇ: ਸਿੱਕਿਆਂ ਦੇ ਬੋਲ ਖੋਟੇ*
*ਸੱਚ ਦੀ ਬਾਣੀ ਨਾ ਤੁੱਲਦੀ*
*ਲਫ਼ਜ਼ ਨੰਗੇ ਹਨ, ਹਨੇਰਾ ਭਾਲਦੇ ਪਏ*
*ਰੋਸ਼ਨੀ ਦੀ ਗੱਲ ਕਰਨੋਂ ਝਿਜਕਦੇ ਹਨ*
*ਲਫ਼ਜ਼ ਲਟਕੇ ਹੋਏ ਕਵਿਤਾਵਾਂ 'ਚ ਪੁੱਠੇ*
*ਜ਼ਿੰਦਗੀ ਨੂੰ ਵੇਖਦੇ ਹਨ*
*ਫੇਰ ਮੈਂ ਲੋਚਾਂ ਇਹਨਾਂ ਲਫ਼ਜ਼ਾਂ 'ਚੋਂ ਨਿਕਲਾਂ*
*ਤੇ ਮਨੁੱਖ ਦੀ ਸਾਫ਼-ਸੁਥਰੀ ਗੱਲ ਛੋਹਾਂ।*

ਮਨੁੱਖ ਦੀ ਸਾਫ਼-ਸੁਥਰੀ ਗੱਲ ਛੋਹਣ ਲਈ ਹੀ ਸੁਖਬੀਰ ਨੇ ਆਪਣੀ ਕਵਿਤਾ ਵਿਚ ਮਨੁੱਖੀ ਇਤਿਹਾਸ ਦਾ ਦਰਦੀਲਾ ਚਿਹਰਾ ਆਪਣੀਆਂ ਯਾਦਾਂ ਦੇ ਪੈਂਡੇ, ਚਿੰਤਨੀ ਭਾਂਡੇ ਅਤੇ ਕਲਾਤਮਕ ਪੈਮਾਨੇ ਵਿਚ ਟਿਕਾ ਕੇ ਚਿਤਰਿਆ ਹੈ। ਭੁੱਖ, ਨੰਗ, ਜੱਦੋ-ਜਹਿਦ, ਬਗ਼ਾਵਤ ਸ਼ਬਦਾਂ ਨੂੰ ਸਮਾਜਕ ਪ੍ਰਬੰਧ ਵਿਚ ਕਾਰਜ ਕਰਦਿਆਂ ਵਿਖਾਉਂਦੀ ਸੁਖਬੀਰ ਦੀ ਕਵਿਤਾ ਮਨੁੱਖੀ ਜ਼ਿੰਦਗੀ

ਦੇ ਜ਼ਖ਼ਮਾਂ ਤੋਂ ਲੈ ਕੇ ਮੁਸਕਰਾਹਟ ਤਕ ਦੇ ਸਫ਼ਰ ਨੂੰ ਚਿਤਰ ਜਾਂਦੀ ਹੈ। ਇਸੇ ਲਈ ਤਾਂ ਹੇਠਲੀਆਂ ਕਾਵਿ-ਸਤਰਾਂ ਵਿਚਲੀ ਧੁਨੀ ਸੁਖਬੀਰ-ਕਾਵਿ ਦੀ ਪਛਾਣ ਬਣ ਜਾਂਦੀ ਹੈ:

*ਲਫ਼ਜ਼ ਕਦੇ ਸ਼ਿੰਗਾਰ ਬਣਦਾ ਹੈ*
*ਅੱਖਾਂ 'ਚ ਕੱਜਲ ਦੀਆਂ ਖ਼ਮ-ਖਾਂਦੀਆਂ ਲਕੀਰਾਂ ਵਾਂਗ*
*ਲਫ਼ਜ਼ ਕਦੇ ਨਾਰਾ ਬਣਦਾ ਹੈ*
*ਅੱਗ ਦੀ ਲਿਸ਼ਕਵੀਂ ਲਾਟ ਵਾਂਗ*
*ਤੇ ਪੱਥਰਾਂ, ਲਾਠੀਆਂ, ਬਰਛਿਆਂ ਤੋਂ ਲੈ ਕੇ*
*ਮਸ਼ੀਨ-ਗੰਨਾਂ ਤੇ ਸੰਗ੍ਰਾਮ ਦੇ ਗੀਤ ਤਕ*
*ਲੱਖਾਂ ਹੱਥਾਂ 'ਚ ਹਥਿਆਰ ਬਣਦਾ ਹੈ।*

ਸੁਖਬੀਰ ਦੀ ਕਵਿਤਾ ਵਿਚਲੇ ਸ਼ਬਦ ਅਰਥਵਾਨ ਹਨ, ਸਾਹ ਲੈਂਦੇ ਹਨ ਅਤੇ ਧੁਨੀ, ਰੰਗ ਤੇ ਚੁੱਪ ਬਣ ਕੇ ਟੁਣਕਦੇ ਹਨ। ਸੁਖਬੀਰ ਨੇ ਸ਼ਬਦਾਂ ਨੂੰ ਆਪਣੀ ਕਵਿਤਾ ਵਿਚ ਇਸ ਤਰ੍ਹਾਂ ਵਰਤਿਆ ਹੈ ਕਿ ਕਵਿਤਾ ਜ਼ਿੰਦਗੀ ਦੀ ਸੰਪੂਰਣਤਾ ਨੂੰ ਸਮੇਟਣ ਵਾਲੀ ਵਿਧਾ ਬਣਦੀ ਜਾਪਦੀ ਹੈ। 'ਨੰਗੀ ਧਰਤੀ' ਕਵਿਤਾ ਦੀਆਂ ਸਤਰਾਂ ਇਸ ਪ੍ਰਸੰਗ ਵਿਚ ਗੌਲਣਯੋਗ ਹਨ:

*ਹਰਿਆਵਲ ਦੇ ਵੇਸ 'ਚ ਧਰਤੀ ਨੰਗੀ*
*ਅਨਗਿਣਤ ਢਿੱਡਾਂ ਦੀਆਂ ਲੰਮੇਰੀਆਂ ਭੁੱਖਾਂ*
*ਝੱਖੜਾਂ-ਝੰਬਿਆ ਅੱਜ ਮਨੁੱਖ ਦਾ ਚਿਹਰਾ।*

*ਤਲਖ਼ੀਆਂ ਪੀ ਰਹੇ ਬੁੱਲ੍ਹ ਕੁਸੈਲੇ ਵਿਹੁਲੇ*
*ਟੁੱਟ ਰਹੇ ਚਿਹਰੇ ਨਜ਼ਰਾਂ, ਸੱਚਾਂ ਨਾਲੋਂ*
*ਕਾਲਿਆਂ ਲੱਟਾਂ ਦਾ ਹਰ ਮੋੜ 'ਤੇ ਪਹਿਰਾ।*

*ਔਖਾ ਹੈ ਜਿਉਣਾ ਇਸ ਧਰਤੀ ਉੱਤੇ*
*ਔਖਾ ਹੈ ਰਾਤਾਂ 'ਚੋਂ ਲੰਘਦਿਆਂ ਸੌਣਾ*
*ਹੁਣ ਤਾਂ ਚੰਨ ਤੱਕਣ ਦਾ ਵੀ ਨਾ ਜੇਰਾ।*

ਸੁਖਬੀਰ ਦੀ ਕਵਿਤਾ ਪਾਠਕ ਨੂੰ ਨਿਰਾਸ਼ਾ ਵੱਲ ਜਾਣ ਤੋਂ ਰੋਕ ਕੇ ਪ੍ਰਕਿਰਤਕ ਮਾਹੌਲ ਨਾਲ ਅਭੇਦ ਕਰਦੀ ਹੋਈ ਜੀਵਨ ਦੇ ਗੁੱਝੇ ਅਰਥਾਂ ਦੀ ਸਮਝ ਪ੍ਰਦਾਨ ਕਰਦੀ ਹੈ ਅਤੇ ਇਹ ਵੀ ਸਿਖਾਉਂਦੀ ਹੈ ਕਿ ਮਨੁੱਖ ਮਾਨਵਤਾ ਦਾ ਸਿਰਜਣਹਾਰ ਹੈ। ਮਨੁੱਖ ਸਮਾਜ ਦੇ ਵਿਨਾਸ਼ਕਾਰੀ ਵਰਤਾਰੇ ਅਥਵਾ ਅਮਾਨਵਤਾ ਰੂਪੀ ਮਾਰੂਥਲ ਵਿਚ ਉੱਗਿਆ ਮਾਨਵਤਾ ਰੂਪੀ ਇਕ ਫੁੱਲ ਕਵੀ ਦੀ ਰੂਹ ਨੂੰ ਛੋਂਹਦਾ ਹੈ, ਉਸਦੇ ਦਿਲ ਨੂੰ ਹਲੂਣਦਾ ਹੈ ਅਤੇ ਉਹ ਕਹਿ ਉੱਠਦਾ ਹੈ:

*ਹੱਥ ਦੀ ਤਲੀ ਹੈ ਸੁੱਤ-ਉਨੀਂਦੀ*
*ਲੀਕਾਂ ਦੇ ਤਾਣੇ-ਪੇਟੇ ਵਿਚ/ ਕਿਸਮਤ ਉਲਝੀ*
*ਹੱਥ ਕਿ ਜਿਸ ਵਿਚ ਸੂਰਜ ਉੱਗਦਾ*
*ਤੇ ਚੰਨ ਨਿੱਤ ਨਵਾਂ ਫੁੱਲ ਬਣਦਾ*
*ਉਸ ਹੱਥ 'ਤੇ ਅੱਜ ਨ੍ਹੇਰਾ ਤਣਿਆ*

ਸੁਖਬੀਰ ਦੀ ਕਵਿਤਾ ਵਿਚ ਜਿੱਥੇ ਫੁੱਲ ਖਿੜਦੇ ਹਨ, ਉੱਥੇ ਇਹਨਾਂ ਖਿੜੇ ਫੁੱਲਾਂ ਨੂੰ ਰਾਤ ਲੁਕੋਂਦੀ ਵੀ ਹੈ। ਸਮੁੱਚੀ ਕਵਿਤਾ ਵਿਚ ਹੀ 'ਰਾਤ' ਦਾ ਹਨੇਰਾ ਜਿੱਥੇ ਪ੍ਰਕਿਰਤਕ ਸੁਹਜ ਨੂੰ ਦ੍ਰਿਸ਼ਟਮਾਨ ਕਰਦਾ ਹੈ, ਉੱਥੇ ਮਹਾਂਨਗਰੀ ਸਮਾਜਕ ਸਭਿਆਚਾਰਕ ਕੁਹਜ ਨੂੰ ਨੰਗਿਆਂ ਵੀ ਕਰਦਾ ਹੈ। ਸੁਖਬੀਰ ਦਾ ਕੁਹਜ ਨੂੰ ਨੰਗਿਆਂ ਕਰਨ ਦਾ ਕਾਵਿ-ਸਿਧਾਂਤ 'ਬੀਜ' ਕਵਿਤਾ ਵਿਚ ਇੰਝ ਵਿਦਮਾਨ ਹੈ:



*ਬੀਜੇ ਸਨ ਜੋ ਬੀਜ ਹਨੇਰੇ ਵਿਚ ਮੈਂ*
*ਪੁੱਟੇ ਹਨ ਇਕ ਮੁੱਦਤ ਪਿੱਛੋਂ*
*ਬੀਜ ਜੋ ਸੁਪਨੇ ਬਣ ਕੇ ਮੋਏ/ਕਬਰ ਹਨੇਰੀ*
*ਹੁਣ ਕੀ ਬੀਜਾਂ/ਤਾਰੇ, ਚੰਨ ਜਾਂ ਸੂਰਜ*
*ਜਾਂ ਕਿ ਸੁਪਨੇ*
*ਜਾਂ ਆਪਣੀ ਇਹ ਹੋਂਦ ਜੋ ਹਰ ਵਾਰ*
*ਕਵਿਤਾ ਬਣ ਕੇ/ ਕਬਰਾਂ 'ਚੋਂ ਲੰਘੀ ਹੈ।*

ਸੁਖਬੀਰ ਦਾ 'ਕਾਵਿ-ਪਾਤਰ' ਜਿੱਥੇ ਕਬਰਾਂ 'ਚੋਂ ਬੋਲ ਅਲਾਪਦਾ ਹੈ, ਉੱਥੇ 'ਕਾਵਿ-ਮੈਂ' ਹਨੇਰੀ ਕਬਰ ਨੂੰ ਚਿਤਰਣ ਦਾ ਦਾਅਵਾ ਕਰਦੀ ਹੈ। ਉਸ ਦੀ ਕਵਿਤਾ ਵਿਚ ਕਾਵਿ-ਪਾਤਰ ਤੇ ਕਾਵਿ-ਮੈਂ ਕੀ ਇਕੋ ਸਿੱਕੇ ਦੇ ਦੋ ਪਾਸੇ ਨਹੀਂ ਹਨ? ਕਵਿਤਾ ਨੂੰ ਮਾਨਣ ਪਿੱਛੋਂ ਤੇ ਇਸ ਉੱਤੇ ਵਿਚਾਰ ਕਰਨ ਮਗਰੋਂ ਇਸ ਪ੍ਰਸ਼ਨ ਦਾ ਉੱਤਰ 'ਹਾਂ' ਵਿਚ ਮਿਲਦਾ ਹੈ। ਸੁਖਬੀਰ ਦੀ ਕਵਿਤਾ ਦੇ ਸਿੱਕੇ ਦੇ ਇਕ ਪਾਸੇ ਕਾਵਿ-ਮੈਂ ਹੈ, ਅਤੇ ਦੂਸਰੇ ਪਾਸੇ ਉਸ ਦੁਆਰਾ ਸਿਰਜਿਆ ਕਾਵਿ-ਪਾਤਰ ਹੈ।

ਸੁਖਬੀਰ ਅਣਗਿਣਤ ਲੋਕਾਂ ਦੀਆਂ ਉਦਾਸ ਅੱਖਾਂ ਵਿਚਲੇ ਵੀਰਾਨ ਰੰਗਾਂ ਨੂੰ ਉਘਾੜਨ ਅਤੇ ਬੇਜ਼ੁਬਾਨ ਬੁੱਲ੍ਹਾਂ ਨੂੰ ਹਰਕਤ ਵਿਚ ਲਿਆਉਣ ਲਈ ਕਵਿਤਾ ਲਿਖਦਾ ਹੈ। 'ਹਮਕਦਮ' ਕਵਿਤਾ ਦੀਆਂ ਸਤਰਾਂ ਇਸ ਪ੍ਰਸੰਗ ਵਿਚ ਵਿਚਾਰਨਯੋਗ ਹਨ:

*ਬੁੱਲ੍ਹ ਮੁਸਕਰਾਉਂਦੇ ਹਨ ਕਦੇ*
*ਤਾਂ ਅੱਖਾਂ ਉਦਾਸ ਬਣੀਆਂ ਹੁੰਦੀਆਂ ਹਨ ਦੂਰ ਕਿਸੇ ਵੀਰਾਨੇ ਵਿਚ*
*ਅੱਖਾਂ ਮੁਸਕਰਾਉਂਦੀਆਂ ਹਨ ਰੋਸ਼ਨੀ ਦੇ ਰੰਗ ਵਿਚ ਕਦੇ*
*ਤਾਂ ਬੁੱਲ੍ਹ ਬੇਰੰਗ ਹੁੰਦੇ ਹਨ ਬੇਜ਼ੁਬਾਨ ਬਣੇ*
*ਬੁੱਲ੍ਹਾਂ ਤੇ ਅੱਖਾਂ ਵਿਚਕਾਰਲਾ ਇਹ ਫ਼ਾਸਲਾ*
*ਤੈਅ ਕਰਦਾ ਆਇਆ ਹਾਂ ਮੈਂ*
*ਕਦਮ ਭਟਕੇ ਹਨ ਕਦੇ ਸੰਸੇ ਦੀ ਤੋਰ ਤੁਰੇ ਹਨ*
*ਕਦੇ ਖੜ੍ਹੋ ਜਾਂਦੇ ਹਨ ਅਹਿਲ ਬਣ ਕੇ*
*ਬੁੱਲ੍ਹ ਅੱਖਾਂ ਤੋਂ ਕਦੇ ਬੜੇ ਦੂਰ ਜਾਪੇ*
*ਕਦੇ ਅੱਖਾਂ ਬੁੱਲ੍ਹਾਂ ਤੋਂ ਹੋਰ ਵੀ ਦੂਰ ਹੋਈਆਂ*
*ਇਸ ਸਫ਼ਰ ਵਿਚ/ਮੈਂ ਇਕੱਲਾ ਨਹੀਂ*
*ਅਣਗਿਣਤ ਲੋਕਾਂ ਦੇ ਨਾਲ ਹਾਂ ਤੁਰ ਰਿਹਾਂ।*

ਇਕ ਕਵੀ ਵਜੋਂ ਸੁਖਬੀਰ ਨੇ ਜਿਹਨਾਂ ਅਣਗਿਣਤ ਲੋਕਾਂ ਦੀ ਬਾਤ ਪਾਈ ਹੈ ਉਹਨਾਂ ਦੀ ਜੀਵਨ-ਸਥਿਤੀ ਨੂੰ ਹੇਠ ਲਿਖੀਆਂ ਕਾਵਿ-ਸਤਰਾਂ ਇੰਝ ਮੂਰਤੀਮਾਨ ਕਰਦੀਆਂ ਹਨ:

*ਆਦਮੀ ਬੌਣਾ ਹੈ ਬਣਿਆ*
*ਤੁਰ ਰਿਹਾ ਜੋ ਕੁੱਬ ਕੱਢ ਕੇ*
*ਪਿੱਠ 'ਤੇ ਲੱਦਿਆ ਹੋਇਆ ਭੁੱਖਾਂ ਦਾ ਭਾਰ*
*ਧੌਣ 'ਤੇ ਇਕ ਸਹਿਮ ਬੈਠਾ*
*ਤੇ ਨਮੋਸ਼ੀ ਵਿਚ ਸਿਰ ਨਿਵਿਆ ਹੋਇਆ ਹੈ।*

ਸੁਖਬੀਰ ਦੀ ਕਵਿਤਾ ਵਿਚਲੇ ਲਫ਼ਜ਼ ਭੁੱਖਾਂ-ਲੱਦੇ ਭਾਰ ਨੂੰ ਢੋਂਦੇ ਇਨਸਾਨ ਦੀ ਜੀਵਨ-ਸਥਿਤੀ ਨੂੰ ਤਾਂ ਰੂਪਮਾਨ ਕਰਦੇ ਹੀ ਹਨ, ਨਾਲ ਹੀ ਉਹਨਾਂ ਨੂੰ ਅਜਿਹੀ ਸਥਿਤੀ ਤੋਂ ਮੁਕਤੀ ਦਾ ਮਾਰਗ ਵੀ ਦਿਖਾਉਂਦੇ ਹਨ। ਵੇਖੋ ਸਤਰਾਂ:

*ਅੱਜ ਫੇਰ ਮੈਂ/ ਲਿਖਣਾ ਚਾਹੁੰਦਾ ਹਾਂ ਕੁਝ ਇਕ ਲਫ਼ਜ਼*

*ਜੋ ਕਵਿਤਾ ਦੇ ਰੰਗ-ਰੂਪ ਤੋਂ ਸ਼ਾਇਦ ਹੀਣੇ ਸਮਝੇ ਜਾਣ*
*ਭਾਵੇਂ ਕਿ ਉਹਨਾਂ 'ਚ ਜ਼ਿੰਦਗੀ ਦੀ ਭਾਹ ਹੈ*
*ਤੇ ਮਨੁੱਖ ਦੇ ਕਿਰਤੀ ਹੱਥਾਂ ਦੀ ਤਰਾਸ਼*
*ਹੁਣੇ ਜਿਵੇਂ*
*ਇਕ ਲਫ਼ਜ਼-ਦਰਾਤੀ/ਇਕ ਹੋਰ ਲਫ਼ਜ਼-ਹਥੌੜਾ*
*ਲਹੂ ਦੇ ਰੰਗ 'ਤੇ ਉਕਰੇ ਹੋਏ*
*ਜਾਂ ਇਕ ਲਫ਼ਜ਼-ਲੋਕ-ਇਨਕਲਾਬ/ਇਕ ਹੋਰ ਲਫ਼ਜ਼-ਜ਼ਿੰਦਾਬਾਦ*
*ਲੱਖਾਂ ਦਿਲਾਂ ਦੀ ਧੜਕਣ ਬਣੇ ਹੋਏ*

ਸੁਖਬੀਰ ਦੀ ਕਵਿਤਾ ਦਾ ਹਰ ਲਫ਼ਜ਼ ਅਰਥ-ਭਰਪੂਰ ਹੈ। ਅਰਥ-ਭਰਪੂਰ ਇਸ ਲਈ, ਕਿਉਂ ਜੁ, ਇਹਨਾਂ ਵਿਚ ਪਿਆਰ ਦੀ ਚੁੱਪ ਤੋਂ ਲੈ ਕੇ ਭੁੱਖ ਦੇ ਫਾਕਿਆਂ ਤਕ ਅਤੇ ਜਿਸਮ ਦੀ ਲਾਟਾਂ ਵਾਲੀ ਅੱਗ ਤੋਂ ਲੈ ਕੇ ਨੀਲੇ ਅੰਬਰ ਦੀ ਵਿਸ਼ਾਲਤਾ ਭਰੀ ਪ੍ਰਕਿਰਤੀ ਤਕ ਦਾ ਸੋਝੀ ਵਿਸਤਾਰ ਪ੍ਰਾਪਤ ਹੈ। ਵਲਗਣਾਂ-ਫਾਥੇ ਘਰਾਂ ਦੇ ਨਕਸ਼ਾਂ ਦੀ ਨੁਹਾਰ ਰਾਹੀਂ ਜ਼ਿੰਦਗੀ ਦੇ ਜ਼ਖ਼ਮ ਫਰੋਲਦੀ ਸੁਖਬੀਰ ਦੀ ਕਵਿਤਾ ਵਿਅਕਤੀ ਨੂੰ ਉਸਦੇ ਮਾਨਵਵਾਦੀ ਅਸਤਿਤਵ ਨਾਲ ਜੋੜਦੀ ਹੈ। ਇਸ ਪਰਥਾਏ ਕਾਵਿ-ਸਤਰਾਂ ਹਨ:

*ਹਰ ਵਾਰ ਹੀ/ ਕਿਸੇ ਦਾ ਚਿਹਰਾ ਬਣ ਕੇ*
*ਮੈਂ ਆਪਣੇ ਚਿਹਰੇ ਦੀ ਅਸਲੀਅਤ ਲਭਦਾ ਹਾਂ*
*ਤੇ ਮੈਨੂੰ ਯਕੀਨ ਆਉਂਦਾ ਹੈ/ ਕਿ ਮੇਰੀਆਂ ਅੱਖਾਂ ਕਾਇਮ ਹਨ*
*ਕਿ ਮੇਰੇ ਬੁੱਲ੍ਹ ਮੋਏ ਨਹੀਂ/ ਕਿ ਮੇਰੀ ਹੋਂਦ ਪਥਰਾਈ ਨਹੀਂ*

ਆਪਣੀ ਲੇਖਕੀ ਹੋਂਦ ਰਾਹੀਂ ਸੁਖਬੀਰ ਨੇ ਹੋਰਨਾਂ ਪੰਜਾਬੀ ਲੇਖਕਾਂ ਅਥਵਾ ਵਿਅਕਤੀਆਂ ਦੀ ਅਸਲੀਅਤ ਨੂੰ ਲੱਭ ਕੇ ਵਿਖਾਉਣ ਖਾਤਰ ਵਿਅਕਤੀ-ਚਿੱਤਰਾਂ (ਪੋਰਟਰੇਟਸ) ਦੀ ਕਵਿਤਾ ਰਚੀ ਹੈ। ਪੰਜਾਬੀ ਕਵਿਤਾ ਦੀ ਸਿਰਜਣਧਾਰਾ ਵਿਚ ਵਿਅਕਤੀ-ਚਿੱਤਰਾਂ ਵਾਲੀ ਕਵਿਤਾ ਦੀ ਵਿਸ਼ੇਸ਼ ਅਹਿਮੀਅਤ ਹੈ। ਵਾਰਤਕ ਸਾਹਿਤ-ਰੂਪ ਵਿਚ ਅਜਿਹੀ ਪੇਸ਼ਕਾਰੀ ਤਾਂ ਸੰਭਵ ਕਲਾਤਮਕ ਕਾਰਜ ਹੋ ਸਕਦਾ ਹੈ ਪਰ ਕਵਿਤਾ ਵਿਚ ਅਜਿਹੀ ਪੇਸ਼ਕਾਰੀ ਕਿਸੇ ਕਾਰੀਗਰ ਦੇ ਹੱਥਾਂ ਵਿਚ ਹੀ ਪ੍ਰਵਾਨ ਚੜ੍ਹ ਸਕਦੀ ਹੈ। ਸੁਖਬੀਰ ਦੁਆਰਾ ਕਵਿਤਾ ਵਿਚ ਰਚੇ ਵਿਅਕਤੀ-ਚਿੱਤਰ ਅਜਿਹੀ ਕਾਰੀਗਰੀ ਦੇ ਪ੍ਰਮਾਣਿਕ ਨਮੂਨੇ ਹਨ।

'ਲਫ਼ਜ਼ ਤੇ ਲੀਕਾਂ' ਕਾਵਿ-ਸੰਗ੍ਰਹਿ ਵਿਚ ਸੁਖਬੀਰ ਨੇ ਸੋਲਾਂ ਵਿਅਕਤੀ ਚਿੱਤਰਾਂ ਨੂੰ ਸੂਖ਼ਮ ਕਾਵਿ-ਸ਼ੈਲੀ ਰਾਹੀਂ ਮੂਰਤੀਮਾਨ ਕੀਤਾ ਹੈ। ਉਹ ਹਨ: ਗੁਰੂ ਨਾਨਕ ਦੇਵ, ਗੁਰਬਖ਼ਸ਼ ਸਿੰਘ ਪ੍ਰੀਤਲੜੀ, ਨਾਨਕ ਸਿੰਘ, ਪ੍ਰੋ: ਮੋਹਨ ਸਿੰਘ, ਅੰਮ੍ਰਿਤਾ ਪ੍ਰੀਤਮ, ਕਰਤਾਰ ਸਿੰਘ ਦੁੱਗਲ, ਰਾਜਿੰਦਰ ਸਿੰਘ ਬੇਦੀ, ਦੇਵਿੰਦਰ ਸਤਿਆਰਥੀ, ਪਿਆਰਾ ਸਿੰਘ ਸਹਿਰਾਈ, ਬਲਰਾਜ ਸਾਹਨੀ, ਸੰਤੋਖ ਸਿੰਘ ਧੀਰ, ਸ਼ਿਵ ਕੁਮਾਰ, ਅਜੀਤ ਕੌਰ, ਹਰਨਾਮ ਸਿੰਘ ਨਾਜ਼, ਡਾ. ਜਸਵੰਤ ਗਿੱਲ ਅਤੇ ਭਾਪਾ ਪ੍ਰੀਤਮ ਸਿੰਘ। ਇਹ ਵਿਅਕਤੀ-ਚਿੱਤਰ ਯਾਨੀ ਸ਼ਬਦ-ਚਿੱਤਰ ਜਿੱਥੇ ਇਹਨਾਂ ਵਿਅਕਤੀਆਂ ਦੀ ਸ਼ਖ਼ਸੀਅਤ ਦੇ ਅੰਦਰਲੇ ਨੂੰ ਬਾਹਰਲੇ ਅਤੇ ਬਾਹਰਲੇ ਨੂੰ ਅੰਦਰਲੇ ਦੇ ਪ੍ਰਸੰਗ ਵਿਚ ਫਰੋਲਦੇ ਦੇ ਦ੍ਰਿਸ਼ਟੀਮਾਨ ਕਰਦੇ ਹਨ, ਉੱਥੇ ਪਾਠਕਾਂ ਨੂੰ ਇਹਨਾਂ ਸ਼ਖ਼ਸੀਅਤਾਂ ਨੂੰ ਮੁੜ ਪੜ੍ਹਨ ਤੇ ਉਹਨਾਂ ਉੱਪਰ ਪੁਨਰ-ਚਿੰਤਨ ਕਰਨ ਦੀ ਪ੍ਰਕਿਰਿਆ ਵਿਚ ਵੀ ਪਾਉਂਦੇ ਹਨ। ਮਿਸਾਲ ਲਈ ਵੇਖੋ ਭਾਪਾ ਪ੍ਰੀਤਮ ਸਿੰਘ ਦੇ ਸ਼ਬਦ-ਚਿੱਤਰ ਦੀਆਂ ਪੰਜ ਸਤਰਾਂ:

*ਸੁਹਜ-ਸਵਾਦ ਨਜ਼ਰ ਦਾ*
*ਲਫ਼ਜ਼ਾਂ ਤੋਂ ਲੈ ਕੇ ਸਿੱਕਿਆਂ ਤਕ*



*ਤੇ ਸਿੱਕਿਆਂ ਤੋਂ ਦਿਲਾਂ ਦੇ ਬੋਲਾਂ ਤੀਕਰ*
*ਹਰ ਇਕ ਸ਼ੈ ਦਾ ਰੰਗ ਪਛਾਣੇ*
*ਰੂਹ ਦੀ ਗੱਲ ਨੂੰ ਜਾਣੇ*

ਇਹਨਾਂ ਕਾਵਿ-ਸਤਰਾਂ ਵਿਚ ਭਾਪਾ ਪ੍ਰੀਤਮ ਸਿੰਘ ਦੀ ਸ਼ਖ਼ਸੀਅਤ ਦੇ ਸੁਹਜਮਈ,ਆਰਥਿਕ, ਮਾਨਵਵਾਦੀ, ਆਤਮਕ, ਸਾਹਿਤਕ ਇਤਿਆਦਿ ਪੱਖ ਤਾਂ ਅਪ੍ਰਤੱਖ ਰੂਪ ਵਿਚ ਪਛਾਣੇ ਜਾਂਦੇ ਹਨ। ਪਰ ਇਹਨਾਂ ਪ੍ਰਤੱਖ ਪੱਖਾਂ ਦੀ ਡੂੰਘਾਈ ਤਕ ਰਸਾਈ ਭਾਪਾ ਪ੍ਰੀਤਮ ਸਿੰਘ ਦੇ ਪੂਰੇ ਜੀਵਨ-ਬਿਰਤਾਂਤ ਨੂੰ ਜਾਣ ਕੇ ਹੀ ਸੰਭਵ ਹੋ ਸਕਦੀ ਹੈ ਅਤੇ ਅਜਿਹੀ ਪ੍ਰੇਰਨਾ ਭਾਪਾ ਪ੍ਰੀਤਮ ਸਿੰਘ ਦੇ ਰਚੇ ਵਿਅਕਤੀ-ਚਿੱਤਰ ਤੋਂ ਮਿਲਦੀ ਹੈ। ਇਸ ਤਰ੍ਹਾਂ 'ਲਫ਼ਜ਼ ਤੇ ਲੀਕਾਂ' ਵਿਚ ਨਾਪਵੀਂ ਤੋਲਵੀਂ, ਪ੍ਰਭਾਵਸ਼ਾਲੀ, ਯਥਾਰਥਵਾਦੀ ਕਾਵਿ-ਸ਼ੈਲੀ ਰਾਹੀਂ ਚਿਤਰਤ ਵਿਅਕਤੀ-ਚਿੱਤਰ ਇਕ ਤਰ੍ਹਾਂ ਨਾਲ ਸੰਬੰਧਤ ਸ਼ਖ਼ਸੀਅਤ ਨਾਲ ਸੰਬਾਦ ਰਚਾਉਂਦੇ ਹਨ ਅਤੇ ਇਹ ਕਲਾਗਤ ਧਾਰਨਾ ਪ੍ਰਸਤੁਤ ਕਰਦੇ ਹਨ ਕਿ ਇਕ ਕਵਿਤਾ ਇਕ ਵਿਅਕਤੀ ਦੇ ਪੂਰਨ ਜੀਵਨ ਨੂੰ ਅਤੇ ਉਸਦੇ ਪੂਰਨ ਜੀਵਨ ਦੀ ਪੇਸ਼ਕਾਰੀ ਰਾਹੀਂ ਸਮਾਜ ਦੇ ਵਿਭਿੰਨ ਪਹਿਲੂਆਂ ਦੀ ਪਛਾਣ ਦੇ ਕੇ ਇਕ ਯੁੱਗ ਤਕ ਨੂੰ ਵੀ ਆਪਣੇ ਅੰਦਰ ਸਮੋ ਸਕਦੀ ਹੈ। ਮਿਸਾਲ ਲਈ ਵੇਖੋ ਗੁਰੂ ਨਾਨਕ ਦੇ ਚਿਤਰੇ ਵਿਅਕਤੀ-ਚਿੱਤਰ ਦੀਆਂ ਹੇਠ ਲਿਖੀਆਂ ਸਤਰਾਂ:

*ਇਹ ਚਿਹਰਾ ਸੀ ਸਮੇਂ ਦਾ ਚਿਹਰਾ*
*ਕਵਿਤਾਵਾਂ ਨੇ ਲਿਖਿਆ ਜਿਸ ਨੂੰ*
*ਸਪਤਕਾਂ 'ਤੇ ਜੋ ਹੱਸਿਆ, ਰੋਇਆ*
*ਵੰਨ-ਸੁਵੰਨੀਆਂ ਲੈਆਂ ਵਿਚ ਜਿਸ ਬਿਰਹਾ ਗਾਇਆ*
*ਬਿਖੜੇ ਤੇ ਅਣਗਾਹੇ ਲੰਮੇ ਪੈਂਡੇ ਕੱਛੇ*
*ਲਫ਼ਜ਼ ਪਕੜੇ, ਰੰਗਾਂ ਵਿਚ ਡੋਬੇ*
*ਤੇ ਦਿਲ ਦੀ ਭਾਹ ਦੇ ਕੇ ਤਰਾਸ਼ੇ*
*ਲਫ਼ਜ਼ ਜੋ ਪੱਥਰ ਸਨ, ਮੋਤੀ, ਤੇ ਟੁਣਕਵੇਂ ਸਿੱਕੇ*
*ਇਹ ਚਿਹਰਾ ਸੀ/ ਆਮ ਚਿਹਰਿਆਂ ਵਰਗਾ*
*ਨਕਸ਼ਾਂ ਵਾਲਾ/ ਤੇ ਬਿਨ ਨਕਸ਼ਾਂ ਵਾਲਾ ਵੀ ਸੀ*
*ਪਿਆਰ ਦਾ ਚਿਹਰਾ*
*ਮੱਧ ਕਾਲ ਦੀ ਰੱਕੜ ਭੋਂ 'ਚੋਂ*
*ਵਰ੍ਹਿਆਂ ਦੀਆਂ ਤ੍ਰਾਟਾਂ ਲੰਘ ਕੇ/ ਫੁੱਲ ਬਣ ਖਿੜਿਆ*
*ਲਹੂ-ਮਿੱਟੀ ਦਾ ਸੁਪਨਾ।*

ਸੁਖਬੀਰ ਰਚਿਤ 'ਗੁਰੂ ਨਾਨਕ' ਦਾ ਵਿਅਕਤੀ-ਚਿੱਤਰ ਜਿੱਥੇ ਸੁਖਬੀਰ ਨੂੰ ਇਕ ਸਿਰਜਕ-ਕਵੀ ਦੀ ਪਛਾਣ ਪ੍ਰਦਾਨ ਕਰਦਾ ਹੈ, ਉੱਥੇ ਉਸ ਨੂੰ ਇਕ ਚਿੰਤਕ-ਕਵੀ ਵਜੋਂ ਵੀ ਉਭਾਰਦਾ ਹੈ, ਕਿਉਂ ਜੁ ਸੁਖਬੀਰ ਦਾ ਸਿਰਜਕ ਆਪਾ ਗੁਰੂ ਨਾਨਕ ਵੱਲੋਂ ਲਹੂ-ਮਿੱਟੀ ਨਾਲ ਪੈਦਾ ਕੀਤੇ ਜੀਵਨ ਫ਼ਲਸਫ਼ੇ ਨੂੰ ਅੱਜੋਕੀ ਦੁਨੀਆਂ ਖਾਸਕਰ ਪੰਜਾਬੀਆਂ ਵੱਲੋਂ ਇਕ 'ਸੁਪਨੇ' ਵਾਂਗ ਸਮਝਣ ਦੀ ਭੁੱਲ ਉੱਤੇ ਧਿਆਨ ਕੇਂਦਰਤ ਕਰਦਾ ਹੈ। ਧਿਆਨ ਕੇਂਦਰਤ ਸ਼ਬਦ 'ਸੁਪਨਾ' ਹੈ। 'ਸੁਪਨਾ' ਕਵਿਤਾ ਦੀ ਮੂਲ ਇਕਾਈ ਵਜੋਂ ਕਾਰਜ ਕਰਦਾ ਹੈ। ਇਸ ਇਕਾਈ ਦੀ ਸਮਝ ਹੀ ਇਸ ਵਿਅਕਤੀ -ਚਿੱਤਰ ਦੀ ਸਮਝ ਹੈ। ਸੁਖਬੀਰ ਦੀ ਕਾਵਿ-ਸਾਰਥਕਤਾ ਜਿੱਥੇ ਅਜਿਹੀਆਂ ਅਨੇਕਾਂ ਇਕਾਈਆਂ ਨੂੰ ਸਿਰਜਣ ਸਦਕਾ ਹੈ, ਉੱਥੇ ਪਾਠਕੀ ਦ੍ਰਿਸ਼ਟੀ ਤੋਂ ਇਹਨਾਂ ਦੀ ਸਹਿਜ ਲੱਭਤ ਵੀ ਸੁਖਬੀਰ-ਕਾਵਿ ਦੀ ਸਾਰਥਕਤਾ ਨੂੰ ਹੋਰ ਸੁਨਿਸਚਤ ਕਰਦੀ ਹੈ। ❑❑

[ਲੈਕਚਰਾਰ, ਈਵਨਿੰਗ ਸਟਡੀਜ਼, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

# ਹੇਠ ਵਗੇ ਦਰਿਆ [ਕਰਮ ਸਿੰਘ ਮਾਨ]

ਕਰਮ ਸਿੰਘ ਮਾਨ ਦੀ ਸਾਹਿਤ ਵਿਚ ਦਿਲਚਸਪੀ ਭਾਵੇਂ ਚੋਖੀ ਪੁਰਾਣੀ ਸੀ ਪਰ ਸਾਹਿਤ-ਸਿਰਜਣਾ ਵੱਲ ਰੁਚਿਤ ਉਹ ਪ੍ਰੋਢ ਅਵਸਥਾ ਵਿਚ ਹੀ ਹੋਇਆ। ਦੇਸ਼ ਵਿਚ ਸਕੂਲ ਅਧਿਆਪਨ ਦੇ ਕੰਮ ਵਿਚ ਗੰਭੀਰਤਾ ਨਾਲ ਜੁਟੇ ਰਹਿਣ ਅਤੇ ਵਿਤ ਅਨੁਸਾਰ ਸਮੂਹਕ ਕਾਰਜਾਂ ਵਿਚ ਹਿੱਸਾ ਲੈਂਦੇ ਰਹਿਣ ਉਪਰੰਤ ਉਸਨੇ ਬਹੁਤ ਸਾਰੇ ਹੋਰ ਪੰਜਾਬੀਆਂ ਵਾਂਗ ਆਪਣੇ ਧੀਆਂ ਪੁੱਤਾਂ ਨਾਲ ਜੁੜਨ ਲਈ ਸੇਵਾ-ਮੁਕਤ ਹੋ ਕੇ ਬਦੇਸ਼ ਪਰਵਾਸ ਕੀਤਾ ਸੀ। ਪਰਵਾਸ ਦੇ ਅਨੁਭਵ ਦੀ ਤੀਬਰਤਾ ਸੀ ਜਾਂ ਦੇਸ਼ ਵਿਚਲੀ ਜ਼ਿੰਦਗੀ ਦੇ ਰੁਝੇਵਿਆਂ ਤੋਂ ਮੁਕਤੀ, ਕਿ ਉਹਨੇ ਸਾਹਿਤ ਵਾਚਣ ਤਕ ਸੀਮਤ ਨਾ ਰਹਿੰਦਿਆਂ ਕਲਮ ਹੱਥ ਵਿਚ ਫੜ ਲਈ ਅਤੇ ਉਪਰੋ ਥਲੀ ਕੁਝ ਹੀ ਵਰ੍ਹਿਆਂ ਵਿਚ ਤਿੰਨ ਕਹਾਣੀ ਸੰਗ੍ਰਹਿ ਵੀ ਪ੍ਰਕਾਸ਼ਤ ਕਰਵਾ ਲਏ। ਪਹਿਲਾ ਸੰਗ੍ਰਹਿ 'ਹੰਝੂ ਇਕ ਅੱਖ ਦੇ', ਜੋ ਸਾਲ 2000 ਵਿਚ ਛਪਿਆ, ਤੋਂ ਛੇਤੀ ਹੀ ਪਿੱਛੋਂ 'ਵੇਦਨ ਕਹੀਐ ਕਿਸ' ਵੀ ਛਾਪੇ ਚੜ੍ਹ ਗਿਆ। ਵਿਚਾਰ ਅਧੀਨ ਤੀਜਾ ਤੇ ਅਤੱਲਾ ਸੰਗ੍ਰਹਿ 'ਹੇਠ ਵਗੇ ਦਰਿਆ' (ਪੰਨੇ 133, ਮੁੱਲ 140 ਰੁਪਏ, ਚੇਤਨਾ ਪ੍ਰਕਾਸ਼ਨ, ਲੁਧਿਆਣਾ) ਕੁਝ ਮਹੀਨੇ ਪਹਿਲਾਂ ਏਸੇ ਹੀ ਵਰ੍ਹੇ ਪ੍ਰਕਾਸ਼ਤ ਹੋਇਆ ਹੈ।

ਤਿੰਨਾਂ ਹੀ ਕਹਾਣੀ ਸੰਗ੍ਰਹਿਆਂ ਨੂੰ ਵਾਚਣ ਤੋਂ ਪਤਾ ਲਗਦਾ ਹੈ ਕਿ ਕਰਮ ਸਿੰਘ ਮਾਨ ਇਕ ਅਨੁਭਵੀ ਚਿੰਤਨਸ਼ੀਲ ਮਨੁੱਖ ਹੈ ਜੋ ਆਪਣੇ ਅਨੁਭਵਾਂ ਨੂੰ ਸਹਿਜਤਾ ਨਾਲ ਕਲਮ ਦੀ ਨੋਕ ਉੱਤੇ ਲਿਆਉਂਦਾ ਹੈ। ਇਸ ਅਨੁਭਵ ਦੇ ਪ੍ਰਗਟਾਅ ਲਈ ਉਸਨੂੰ ਕਹਾਣੀ ਦੀ ਵਿਧਾ ਜਚੀ ਜਾਂ ਸਮਝੋ ਰਾਸ ਆਈ ਪ੍ਰਤੀਤ ਹੋਈ ਹੈ। ਆਪਣੀਆਂ ਕਹਾਣੀਆਂ ਉਸਨੇ ਚੌਂਕਾ ਦੇਣ ਵਾਲੀ ਬਿਰਤੀ ਤੋਂ ਮੁਕਤ ਰਹਿਕੇ ਮਹਿਜ ਯਥਾਰਥ ਦੀ ਪਹੁੰਚ ਨਾਲ ਲਿਖੀਆਂ ਹਨ। ਤਿੰਨਾਂ ਹੀ ਪੁਸਤਕਾਂ ਵਿਚ ਕੁਝ ਆਪਬੀਤੀ ਤੇ ਕੁਝ ਜੱਗ-ਬੀਤੀ ਦੇ ਟੁਕੜਿਆਂ ਨੂੰ ਕਹਾਣੀ ਦੀ ਵਸਤ ਬਣਾਉਂਦਿਆਂ ਉਸਨੇ ਵਾਹ ਲਗਦੀ ਨਿਰੋਲ ਯਥਾਰਥਵਾਦੀ ਸ਼ੈਲੀ ਵਿਚ ਕਹਾਣੀਆਂ ਦੀ ਰਚਨਾ ਕੀਤੀ ਹੈ। ਐਪਰ ਇਸ ਵਿਧੀ ਦੇ ਪ੍ਰਯੋਗ ਵਿਚ ਪਹਿਲੀਆਂ ਰਚਨਾਵਾਂ ਵਿਚ ਉਮਰ ਦੀ ਪ੍ਰੋਢਤਾ ਨਾਲ ਪ੍ਰਾਪਤ ਕੀਤੇ ਅਨੁਭਵ ਦੀ ਅਮੀਰੀ ਨੂੰ ਉਸੇ ਅਨੁਪਾਤ ਨਾਲ ਕਲਾਤਮਕਤਾ ਸਹਿਤ ਕਹਾਣੀ ਦੀ ਵਿਧਾ ਵਿਚ ਢਾਲਣ ਤੋਂ ਉਹ ਕੁਝ ਉਰੇ ਰਹਿ ਗਿਆ ਜਾਪਦਾ ਸੀ। ਪਰ ਹੱਥਲੇ ਸੰਗ੍ਰਹਿ ਦਾ ਅਧਿਐਨ ਇਹ ਦ੍ਰਿੜ ਕਰਵਾਉਂਦਾ ਹੈ ਕਿ ਕਲਾਤਮਕਤਾ ਦੇ ਪੱਖ ਤੋਂ ਉਹ ਸਿਰਜਣਾਤਮਕਤਾ ਦੇ ਆਪਣੇ ਪਹਿਲੇ ਦੌਰ ਤੋਂ ਕਾਫੀ ਅਗਾਂਹ ਲੰਘ ਆਇਆ ਹੈ। ਹੁਣ ਉਸਦੀ ਕਲਾਤਮਕਤਾ ਵੀ ਉਹਦੇ ਅਨੁਭਵ ਦੀ ਅਮੀਰੀ ਦੇ ਹਾਣ ਦੀ ਹੋ ਗਈ ਹੈ। ਇਸਦਾ ਪ੍ਰਤੱਖ ਪ੍ਰਮਾਣ ਇਹ ਹੈ ਕਿ ਭਾਵੇਂ ਬਹੁਤ ਥਾਂਈਂ ਕਹਾਣੀਆਂ ਵਿਚਲਾ ਵਿਸ਼ਾ-ਵਸਤੂ ਲਗਪਗ ਉਹੀ ਰਹਿੰਦਾ ਹੈ ਜੋ ਪਿਛਲੀਆਂ ਪੁਸਤਕਾਂ ਵਿਚ ਛੋਹਿਆ ਗਿਆ ਸੀ, ਪਰ ਉਸੇ ਭਾਂਤ ਦੀ ਹੀ ਵਸਤੂ-ਸਮੱਗਰੀ ਨੂੰ ਕਰਮ ਸਿੰਘ ਮਾਨ ਨੇ ਆਪਣੀ ਨਵੀਂ ਰਚਨਾ ਵਿਚ ਇਕ ਨਵੀਂ ਦਿਸ਼ਾ ਤੇ ਕਲਾਤਮਕ ਪੁਖਤਗੀ ਨਾਲ ਪੇਸ਼ ਕੀਤਾ ਹੈ।

ਹੱਥਲੇ ਸੰਗ੍ਰਹਿ ਵਿਚ ਕੁਲ ਨੌਂ ਕਹਾਣੀਆਂ ਹਨ, ਜਿਨ੍ਹਾਂ ਵਿਚ ਆਮ ਪਰਵਾਸੀ ਸਾਹਿਤਕਾਰਾਂ ਦੀ ਲੇਖਣੀ ਵਾਂਗ ਪੰਜਾਬੀ ਪਰਵਾਸੀਆਂ ਦੇ ਨਵੇਂ ਆਲੇ-ਦੁਆਲੇ ਵਿਚ ਜਾ ਕੇ ਵਿਚਰਨ ਦੇ ਅਨੁਭਵਾਂ ਦੇ ਆਰਥਿਕ, ਸਮਾਜਕ, ਸਭਿਆਚਾਰਕ ਪਾਸਾਰਾਂ ਨੂੰ ਬਹੁਤ ਹਾਲਤਾਂ ਵਿਚ ਦੇਸ਼ ਵਿਚਲੇ ਯਥਾਰਥ ਨਾਲ ਤੁਲਨਾ ਕੇ ਵੇਖਿਆ ਗਿਆ ਹੈ। ਪਰ ਕਰਮ ਸਿੰਘ ਮਾਨ ਵੱਲੋਂ ਕੀਤੀ ਗਈ ਇਸ ਤੁਲਨਾ ਦਾ ਵੱਡਾ ਫਰਕ ਇਹ ਹੈ ਕਿ ਉਹ ਹੋਰਨਾਂ ਕਈ ਲੇਖਕਾਂ ਵਾਂਗ ਮਹਿਜ਼ ਝੂ-ਹੇਰਵੇ ਜਾਂ ਆਪਣੀ ਮੂਲ ਧਰਤੀ ਤੇ ਸਮਾਜ-ਭਾਈਚਾਰੇ ਨਾਲੋਂ ਵਿਛੜਨ ਦੀ ਰੁਦਨ-ਭਾਵਨਾ ਦਾ ਹੀ ਇਜ਼ਹਾਰ ਨਹੀਂ ਕਰਦਾ। ਉਸਦੀ ਤੁਲਨਾਤਮਕ ਪਹੁੰਚ ਵਿਚ ਦੋਹਾਂ ਸਭਿਆਚਾਰਾਂ ਦੇ



ਸਾਰਥਕ ਪੱਖਾਂ ਪ੍ਰਤੀ ਪ੍ਰਸ਼ੰਸਾ ਦੀ ਸੁਰ ਭਾਰੂ ਹੈ। ਮਨੁੱਖੀ ਰਿਸ਼ਤਿਆਂ ਵਿਚ ਸਾਂਝ ਤੇ ਪਿਆਰ ਦੇ ਭਾਵਾਂ ਦੀ ਅਣਹੋਂਦ ਜਿੱਥੇ ਵੀ ਉਸਨੂੰ ਮਹਿਸੂਸ ਹੋਈ ਹੈ, ਉਹ ਮੂਲ ਦੇਸ਼ ਤੇ ਪਰਵਾਸ ਵਾਲੇ ਦੇਸ਼ ਦੇ ਵਿਤਕਰੇ ਤੋਂ ਬਿਨਾਂ ਇਕੋ ਜਿੰਨੀ ਸ਼ਿੱਦਤ ਨਾਲ ਉਸਦੀ ਕਹਾਣੀ ਦੀ ਵਸਤ ਬਣੀ ਹੈ। ਪਹਿਲੀਆਂ ਕਹਾਣੀਆਂ ਵਾਂਗ ਮਨੁੱਖੀ ਰਿਸ਼ਤਿਆਂ ਵਿਚਲੀਆਂ ਖਾਮੀਆਂ ਉਸਦੀ ਕਹਾਣੀ ਦਾ ਵੱਡਾ ਸਰੋਕਾਰ ਬਣੀਆਂ ਹਨ, ਪਰ ਇਹਨਾਂ ਦੀ ਵੇਦਨਾ ਦੇ ਪ੍ਰਗਟਾਅ ਵਿਚ ਰੁਦਨ ਜਾਂ ਰੋਹ ਦੀ ਮੁਦਰਾ ਅਪਨਾਉਣ ਦੀ ਥਾਂ ਉਹ ਸੰਵੇਦਨਸ਼ੀਲਤਾ ਤੇ ਗੰਭੀਰਤਾ ਦਾ ਪਰਿਚਯ ਦਿੰਦਾ ਹੈ।

ਪੁਸਤਕ ਦੀਆਂ ਕੁਲ ਨੌਂ ਕਹਾਣੀਆਂ ਵਿਚੋਂ ਕੇਵਲ ਦੋ ਕਹਾਣੀਆਂ 'ਕੁਕਨੁਸ' ਅਤੇ 'ਕਾਫਲਾ' ਹੀ ਅਜਿਹੀਆਂ ਰਚਨਾਵਾਂ ਹਨ ਜਿੰਨ੍ਹਾਂ ਦੀ ਵਸਤੂ-ਸਮੱਗਰੀ ਵਿਚ ਮੂਲ ਦੇਸ਼ ਵਿਚਲੇ ਸਮਾਜਕ ਰਾਜਨੀਤਕ ਅਤੇ ਪਰਿਵਾਰਕ ਕਲੇਸ਼ ਦੀ ਬਾਤ ਪਾਈ ਗਈ ਹੈ। 'ਕੁਕਨੁਸ' ਨਾਂ ਦੀ ਕਹਾਣੀ ਵਿਚ ਸਾਧ ਦੇ ਡੇਰੇ ਦੇ ਪਿਛੋਕੜ ਵਿਚ ਨੀਮ ਪਾਗਲ ਘੀਚਰ ਦਾਸ ਦੀ ਤ੍ਰਾਸਦੀ ਦਾ ਜ਼ਿਕਰ ਹੈ ਜੋ 'ਪੰਜਾਬ ਸੰਤਾਪ' ਦੇ ਦਿਨਾਂ ਵਿਚ ਸੱਚ ਨੂੰ ਸਹਿਜ ਰੂਪ ਵਿਚ ਨੰਗਾ ਕਰਨ ਦੀ ਆਪਣੀ ਬਿਰਤੀ ਅਤੇ ਆਮ ਲੋਕਾਂ ਦੀ ਉਸ ਪ੍ਰਤੀ ਬੇਰੁਖੀ ਦਾ ਸ਼ਿਕਾਰ ਹੋਕੇ ਅਣਹੋਇਆਂ ਵਾਂਗ ਮਰ ਜਾਂਦਾ ਹੈ। ਦੂਸਰੀ ਕਹਾਣੀ 'ਕਾਫਲਾ' ਇਕ ਅਜਿਹੇ ਸਮਰੱਥ ਜ਼ਿਮੀਂਦਾਰ ਦੀ ਤਸਵੀਰ ਪੇਸ਼ ਕਰਦੀ ਹੈ ਜੋ ਅਧੇੜ ਉਮਰ ਵਿਚ ਜਵਾਨ ਔਰਤ ਨਾਲ ਵਿਆਹ ਕਰਕੇ ਆਨੰਦ ਮਾਨਣ ਦੀ ਰੁਚੀ ਅਧੀਨ ਆਪਣੀ ਹੀ ਔਲਾਦ ਨਾਲ ਨਿਰੰਤਰ ਦੁਰ-ਵਿਵਹਾਰ ਕਰਦਾ ਹੈ। ਦੋਵਾਂ ਹੀ ਕਹਾਣੀਆਂ ਵਿਚੋਂ ਸਮਕਾਲੀ ਪੰਜਾਬੀ ਪੇਂਡੂ ਸਮਾਜ ਦੇ ਸੱਚ ਦੀ ਪੇਸ਼ਕਾਰੀ ਵੱਖ ਵੱਖ ਪਾਤਰਾਂ ਦੇ ਐਕਸ਼ਨਾਂ ਤੇ ਬੋਲਾਂ ਰਾਹੀਂ ਬਾਖੂਬੀ ਹੋਈ ਹੈ। ਪਰ ਪਿੱਛੇ ਦੀ ਬਾਤ ਪਾਉਂਦੀਆਂ ਇਹਨਾਂ ਕਹਾਣੀਆਂ ਵਿਚ ਅਜਿਹਾ ਕੋਈ ਨਵਾਂਪਨ ਨਹੀਂ ਜੋ ਲੇਖਕ ਨੂੰ ਪੰਜਾਬੀ ਕਹਾਣੀ-ਸਾਹਿਤ ਵਿਚ ਕੋਈ ਨਿਵੇਕਲੀ ਪਛਾਣ ਦੇ ਸਕੇ।

ਕਰਮ ਸਿੰਘ ਮਾਨ ਦੀ ਸਮਕਾਲੀ ਪੰਜਾਬੀ ਕਹਾਣੀ-ਸੰਦ੍ਰਿਸ਼ ਵਿਚ ਨਿਵੇਕਲੀ ਪਛਾਣ ਨੂੰ ਉਭਾਰਨ ਵਾਲੀਆਂ ਕਹਾਣੀਆਂ ਉਹੀ ਹਨ ਜੋ ਉਸਨੇ ਪਰਵਾਸੀ ਪੰਜਾਬੀਆਂ ਦੇ ਪਰਵਾਸ ਅਨੁਭਵ ਬਾਰੇ ਲਿਖੀਆਂ ਹਨ। ਇਹਨਾਂ ਸੱਤ ਕਹਾਣੀਆਂ ਵਿਚੋਂ ਦੋ ਕਹਾਣੀਆਂ 'ਮਣੀਆਂ' ਤੇ 'ਗ੍ਰਹਿਣ' ਵਿਚ ਵੱਖ ਵੱਖ ਸਮਾਜ-ਵਿਵਸਥਾਵਾਂ ਵਿਚ ਤੁਲਨਾ ਦੀ ਰੁਚੀ ਕਾਰਜਸ਼ੀਲ ਹੈ। ਬਾਕੀ ਪੰਜ ਕਹਾਣੀਆਂ 'ਬਿੰਦੂ', 'ਹੇਠ ਵਗੇ ਦਰਿਆ', 'ਸ਼ਰਧਾਂਜਲੀ', 'ਨਾਟ ਏ ਬੈਡ ਆਈਡੀਆ' ਅਤੇ 'ਮੈਂ ਨਾਰਾਜ਼ ਨਹੀਂ' ਵਿਚੋਂ ਵੀ ਕਿਤੇ ਕਿਤੇ ਤੁਲਨਾ ਦਾ ਇਸ ਤਰ੍ਹਾਂ ਦਾ ਆਭਾਸ ਹੁੰਦਾ ਹੈ, ਪਰ ਉਹ ਕਹਾਣੀਆਂ ਪਰਵਾਸ ਵਿਚਲੀ ਜ਼ਿੰਦਗੀ ਦੇ ਯਥਾਰਥ ਦੀ ਅਵੱਸ਼ ਹੀ ਬਹੁਤ ਕਲਾਤਮਕ ਤੇ ਸੰਵੇਦਨਸ਼ੀਲਤਾ ਵਾਲੀ ਪੇਸ਼ਕਾਰੀ ਵੀ ਕਰਦੀਆਂ ਹਨ।

'ਮਣੀਆਂ' ਨਾਂ ਦੀ ਕਹਾਣੀ ਦੇ ਪ੍ਰਵਕਤਾ ਦੇ ਪਿੱਛੇ ਦੇਸ਼ ਵਿਚਲੇ ਘਰ ਅਤੇ ਖੇਤਾਂ ਵਿਚ ਕੰਮ ਕਰਦੇ ਭਈਏ ਮਣੀਏ ਦੀ ਹਾਲਤ ਨੂੰ ਬਦੇਸ਼ ਵਿਚ ਖੁਦ ਆਪਣੀ ਭਈਆਂ ਵਾਲੀ ਸਥਿਤੀ ਦੇ ਮੁਕਾਬਲੇ ਵਿਚ ਰੱਖ ਕੇ ਦਰਸਾਉਂਦੀ ਇਸ ਕਹਾਣੀ ਵਿਚ ਕਰਮ ਸਿੰਘ ਮਾਨ ਨੇ ਵੱਖਰੀ ਤੇ ਚੰਗੀ ਗੱਲ ਇਹ ਕੀਤੀ ਹੈ ਕਿ ਉਸਨੇ ਭਈਏ ਦੇ ਅਪਣੱਤ ਵਾਲੇ ਵਤੀਰੇ ਨੂੰ ਵੀ ਅਤੇ ਪਰਵਾਸੀ ਦੀ ਮਾਨਸਿਕਤਾ ਨੂੰ ਵੀ ਬੇਲੋੜੀ ਭਾਵੁਕਤਾ ਤੇ ਰੁਦਨ ਦੀ ਸੁਰ ਤੋਂ ਮੁਕਤ ਰਹਿਕੇ ਯਥਾਰਥਕ ਪ੍ਰਸੰਗ ਵਿਚ ਵੇਖਿਆ ਹੈ। ਜਿਸਦਾ ਸਾਰ ਤੱਤ ਇਹ ਹੈ ਕਿ ਆਪਣੀ ਧਰਤੀ ਤੋਂ ਦੂਰ ਪੰਜਾਬ ਵਿਚ ਵਸੇ ਭਈਆਂ ਦੀ ਸਥਿਤੀ ਵਿਚ ਉਹ ਸੁਧਾਰ ਨਹੀਂ ਆਇਆ ਜੋ ਪੰਜਾਬੀ ਪਰਵਾਸੀ ਨੇ ਬਦੇਸ਼ ਵਿਚ ਹਾਸਲ ਕੀਤਾ ਹੈ। 'ਗ੍ਰਹਿਣ' ਕਹਾਣੀ ਵਿਕਸਤ ਪੂੰਜੀਵਾਦੀ ਵਿਵਸਥਾ ਅਤੇ ਭਾਰਤ ਵਿਚਲੀ ਪਛੜੀ ਵਿਵਸਥਾ ਵਿਚ ਇਕ ਲੋੜਵੰਦ ਬੱਚੇ ਦੀ ਸਾਂਭ-ਸੰਭਾਲ ਨੂੰ ਤੁਲਨਾਕੇ ਵੇਖਦੀ ਹੈ। ਦੇਸ਼ ਵਿਚਲਾ ਚੰਦ ਅਤੇ ਵਿਦੇਸ਼ ਵਿਚਲਾ ਵੈਂਗ ਦੋਵੇਂ ਹੀ ਮਾਨਸਿਕ ਤੇ ਸਰੀਰਕ ਪੱਖੋਂ ਕੁਝ ਕਮੀਆਂ

ਵਾਲੇ ਸਪੈਸ਼ਲ ਬੱਚੇ ਹਨ। ਪਰ ਦੋਹਾਂ ਦੀ ਸਮਰੱਥਾ ਨੂੰ ਵਿਕਸਿਤ ਕਰਨ ਵਾਲੀ ਵਿਵਸਥਾ ਵਿਚ ਢੇਰ ਅੰਤਰ ਹੈ। ਭਾਰਤ ਵਿਚਲੇ 'ਚੰਦ' ਨੂੰ ਜੇ 'ਵੈਂਗ' ਵਰਗੀਆਂ ਸਹੂਲਤਾਂ ਪ੍ਰਾਪਤ ਹੁੰਦੀਆਂ ਤਾਂ ਕੋਈ ਵਜਾਹ ਨਹੀਂ ਸੀ ਕਿ ਉਹ ਵੀ ਮੁਥਾਜ ਨਾ ਰਹਿ ਕੇ ਆਪਣੀਆਂ ਸਾਰੀਆਂ ਸੰਭਾਵਨਾਵਾਂ ਨੂੰ ਸਾਕਾਰ ਨਾ ਕਰ ਸਕਦਾ ।

'ਸ਼ਰਧਾਂਜਲੀ' ਕਹਾਣੀ ਵਿਚ ਪਰਵਾਸੀ ਪੰਜਾਬੀਆਂ ਦੀ 'ਅਮੀਰੀ' ਤੋਂ ਲਾਹਾ ਲੈਣ ਦੀ ਸੁਆਰਥੀ ਬਿਰਤੀ ਦਾ ਪ੍ਰਗਟਾਅ ਹੋਇਆ ਹੈ। ਮਰ ਗਈ ਮਾਂ ਦੇ ਭੋਗ ਉੱਤੇ ਪਰਦੇਸ ਤੋਂ ਆਪਣੇ ਪਿੰਡ ਪਹੁੰਚਿਆ ਇਸ ਕਹਾਣੀ ਦਾ ਮੁੱਖ ਪਾਤਰ ਵੀ ਸੁਆਰਥੀ ਬਿਰਤੀ ਤੋਂ ਉਪਰ ਨਹੀਂ। ਜ਼ਮੀਨ ਨਾਲ ਮੋਹ ਰੱਖਣ ਵਾਲੀ ਜਗੀਰਦਾਰੀ ਕਦਰਾਂ-ਕੀਮਤਾਂ ਵਾਲੀ ਜੱਟ ਬਿਰਤੀ ਕਾਰਨ ਉਹ ਵੀ ਸ਼ਾਇਦ ਨਹੀਂ ਚਾਹੁੰਦਾ ਕਿ ਉਸਦੀ ਭੈਣ ਜ਼ਮੀਨ ਵਿਚੋਂ ਹਿੱਸਾ ਲੈ ਜਾਵੇ। ਇਸ ਲਈ ਮਾਂ ਦੀ ਝੂਠੀ ਵਸੀਅਤ ਬਣਾਉਣ ਦਾ ਪਿੰਡ ਦੇ ਸਰਪੰਚ ਦਾ ਸੁਝਾਅ ਉਸਨੂੰ ਅਨੁਚਿਤ ਨਹੀਂ ਜਾਪਦਾ। ਪਰ ਕਹਾਣੀ ਦਾ ਅਸਲ ਸਾਰ ਉਹਨਾਂ ਪਾਤਰਾਂ ਦੀ ਪੇਸ਼ਕਾਰੀ ਵਿਚ ਹੈ ਜੋ ਮਹਿਜ਼ ਕਿਸੇ ਨਾ ਕਿਸੇ ਲਾਲਚ ਵਸ ਮੁਖ ਪਾਤਰ ਦੁਆਲੇ ਘੁੰਮਦੇ ਹਨ। ਅਸਲੀ ਮਿੱਤਰਤਾ ਦੇ ਟਾਕਰੇ ਰਿਸ਼ਤਿਆਂ ਦੇ ਫੋਕੇਪਨ ਦੀ ਅਸਲੀਅਤ ਨੂੰ ਵੀ ਇਸ ਕਹਾਣੀ ਵਿਚ ਬਾਖੂਬੀ ਪੇਸ਼ ਕੀਤਾ ਗਿਆ ਹੈ, ਜਿੱਥੇ ਭਰਾ ਲਈ ਸਕੀ ਭੈਣ ਦੇ ਟਾਕਰੇ ਉਸਦਾ ਮਿੱਤਰ ਵਧੇਰੇ ਸੁਹਿਰਦ ਪ੍ਰਤੀਤ ਹੁੰਦਾ ਹੈ । ਕਹਾਣੀ ਵਿਚੋਂ ਕੋਈ ਵੀ ਪਾਤਰ ਨਾਇਕ ਵਜੋਂ ਨਹੀਂ ਉਭਰਦਾ, ਸਾਰੇ ਹੀ ਆਪਣੀ ਆਪਣੀ ਸੀਮਾ ਸਹਿਤ ਸਾਧਾਰਨ ਮਨੁੱਖਾਂ ਵਜੋਂ ਸਾਹਵੇਂ ਆਉਂਦੇ ਹਨ। ਇਹੀ ਇਸ ਕਹਾਣੀ ਦੀ ਖੂਬਸੂਰਤੀ ਹੈ।

'ਨੌਟ ਏ ਬੈਡ ਆਈਡਿਆ' ਨਾਂ ਦੀ ਕਹਾਣੀ ਵਿਚ ਸੁਖ ਸਹੂਲਤਾਂ ਵਾਲੇ ਪੂੰਜੀਵਾਦੀ ਪਰਿਵੇਸ਼ ਵਿਚ ਵਿਚਰਦੇ ਜੀਵਾਂ ਦੇ ਵਿਅਕਤੀਵਾਦੀ ਤੇ ਨਿਰਮੋਹੇ ਬਣ ਜਾਣ ਦੀ ਗੱਲ ਕੀਤੀ ਗਈ ਹੈ। ਭਾਰਤੀ ਮੂਲ ਦਾ ਇਕ ਸਫਲ ਡਾਕਟਰ ਇਸ ਗੱਲੋਂ ਪਰੇਸ਼ਾਨ ਹੈ ਕਿ ਉਸਦੇ ਪਰਿਵਾਰ ਵਿਚ ਮੋਹ-ਪਿਆਰ ਤੇ ਅਪਣੱਤ ਵਰਗੀ ਕੋਈ ਚੀਜ਼ ਨਹੀਂ ਰਹਿ ਗਈ। ਅਮੀਰ ਮਾਂ ਪਿਉ ਦੀ ਧੀ ਉਸਦੀ ਬੀਵੀ ਲਈ ਜਿਵੇਂ ਉਹ ਜ਼ਰਖਰੀਦ ਪਤੀ ਹੈ ਤੇ ਪੁੱਤਰ ਨੂੰ ਸਿਰਫ ਇਸ ਗੱਲ ਦਾ ਫਿਕਰ ਹੈ ਕਿ ਕਦੋਂ ਉਹ ਪਿਉ ਦੀ ਧਨ-ਸੰਪਤੀ ਦਾ ਮਾਲਕ ਬਣ ਸਕਦਾ ਹੈ। ਇਹਨਾਂ ਦੇ ਟਾਕਰੇ ਘਰ ਦੇ ਪਾਲਤੂ ਕੁੱਤੇ ਡਾਕਟਰ ਲਈ ਵਧੇਰੇ ਮੋਹਵੰਤੇ ਸਿੱਧ ਹੁੰਦੇ ਹਨ। ਇਸ ਕਹਾਣੀ ਵਿਚਲੇ ਯਥਾਰਥ ਤੋਂ ਤਾਂ ਇਨਕਾਰੀ ਨਹੀਂ ਹੋਇਆ ਜਾ ਸਕਦਾ ਪਰ ਇਸ ਵਿਚ ਅਮੀਰ-ਗ਼ਰੀਬ ਅਤੇ ਪੱਛਮੀ ਜੀਵਨ-ਜਾਚ ਬਾਰੇ ਬਣੀਆਂ ਰੂੜ੍ਹੀਆਂ ਦਾ ਕੁਝ ਵਧੇਰੇ ਹੀ ਸਰਲੀਕ੍ਰਿਤ ਜਿਹਾ ਪ੍ਰਗਟਾਅ ਹੋਇਆ ਹੈ। ਜ਼ਿਆਦਾ ਹੀ ਕਾਲੇ ਚਿੱਟੇ ਗੂੜ੍ਹੇ ਰੰਗਾਂ ਵਿਚ ਪੇਸ਼ ਹੋਏ ਪਾਤਰ ਕੁਝ ਰੜਕਦੇ ਹਨ। ਇਹਨਾਂ ਦੇ ਟਾਕਰੇ 'ਮੈਂ ਨਾਰਾਜ਼ ਨਹੀਂ' ਕਹਾਣੀ ਦਾ ਪਾਤਰ ਬਹੁਤ ਜੀਵੰਤ ਹੈ, ਜੋ ਆਪਣੀ ਸਾਧਾਰਨਤਾ ਵਿਚ ਵੀ ਆਕਰਸ਼ਤ ਸ਼ਖਸੀਅਤ ਦੇ ਮਾਲਕ ਵਜੋਂ ਉਭਰਦਾ ਹੈ।

'ਬਿੰਦੂ' ਅਤੇ ਪੁਸਤਕ ਦੇ ਨਾਮਕਰਨ ਵਾਲੀ ਕਹਾਣੀ 'ਹੇਠ ਵਗੇ ਦਰਿਆ' ਇਸ ਸੰਗ੍ਰਹਿ ਦੀਆਂ ਸ੍ਰੇਸ਼ਟ ਕਹਾਣੀਆਂ ਹਨ । ਇਹਨਾਂ ਦੋਹਾਂ ਕਹਾਣੀਆਂ ਨੂੰ ਪਰਵਾਸੀ ਜ਼ਿੰਦਗੀ ਦੇ ਜਟਿਲ ਯਥਾਰਥ ਨੂੰ ਪੇਸ਼ ਕਰਨ ਵਾਲੀਆਂ ਕੁਝ ਕੁ ਬਹੁਤ ਖੂਬਸੂਰਤ ਕਹਾਣੀਆਂ ਵਿਚ ਸਹਿਜੇ ਹੀ ਸ਼ੁਮਾਰ ਕੀਤਾ ਜਾ ਸਕਦਾ ਹੈ । ਦੋਹਾਂ ਕਹਾਣੀਆਂ ਵਿਚ ਪਿਆਰ ਦੇ ਸਦੀਵੀ ਮਨੁੱਖੀ ਜਜ਼ਬੇ ਨੂੰ ਸਮਾਜਕਤਾ ਤੇ ਆਰਥਿਕਤਾ ਦੇ ਸਰੋਕਾਰਾਂ ਦੇ ਸਮਵਿੱਥ ਰੱਖ ਕੇ ਵੇਖਿਆ ਗਿਆ ਹੈ। 'ਬਿੰਦੂ' ਵਿਚਲਾ ਸਰਨਾ ਕਿੰਨੇ ਹੀ ਵਰ੍ਹੇ ਗਾਲਕੇ ਅਤੇ ਅਨੇਕਾਂ ਮੁਸੀਬਤਾਂ ਝੱਲਕੇ ਬਦੇਸ਼ ਵਿਚ ਠੀਕ ਭਾਂਤ ਸੈਟਲ ਹੋ ਸਕਿਆ ਸੀ। ਲੰਮੇ ਸਮੇਂ ਤਕ ਇਕੱਲਤਾ ਦੀ ਮਾਰ ਝੱਲਣ ਉਪਰੰਤ ਉਹ ਪਤਨੀ ਤੇ ਧੀ ਉੱਤੇ ਆਧਾਰਤ ਆਪਣੇ ਪਰਿਵਾਰ ਨੂੰ ਕਾਨੂੰਨੀ ਰੂਪ ਵਿਚ ਆਪਣੇ ਕੋਲ ਮੰਗਵਾ ਸਕਣ ਦੇ ਸਮਰੱਥ ਹੋਇਆ ਸੀ । ਪਰ ਇਹ ਖੁਸ਼ੀ ਦਾ ਪਲ ਆਉਣ ਤੋਂ ਪਹਿਲਾਂ ਹੀ ਉਸ ਉੱਤੇ ਅਜਿਹਾ ਪਹਾੜ



ਡਿਗਦਾ ਹੈ ਕਿ ਉਹ ਆਪਣਾ ਸੰਤੁਲਨ ਗੁਆ ਬੈਠਣ ਦੇ ਕੰਢੇ ਹੈ। ਡੀ. ਐੱਨ. ਏ. ਟੈੱਸਟ ਨੇ ਦਰਸਾਇਆ ਹੈ ਕਿ ਰਮਣੀਕ ਉਸਦੀ ਬੱਚੀ ਨਹੀਂ। ਅਤੇ ਇਸ ਕਾਰਨ ਇਕ ਪਰਿਵਾਰ ਨੂੰ ਜੋੜਨ ਦੀ ਵਿਵਸਥਾ ਅਧੀਨ ਉਹ ਇਮੀਗਰੇਸ਼ਨ ਹਾਸਲ ਕਰਨ ਦੀ ਹੱਕਦਾਰ ਨਹੀਂ। 'ਹੇਠ ਵਗੇ ਦਰਿਆ' ਦੇ ਪਰਵਾਸੀ ਪਾਤਰ ਗੁਲਜ਼ਾਰ ਸਿੰਘ ਤੇ ਚੰਦ ਕੌਰ ਪਿੱਛੇ ਦੇਸ਼ ਵਿਚ ਇਕੋ ਪਿੰਡ ਨਾਲ ਸੰਬੰਧਤ ਸਨ, ਜਦੋਂ ਜਵਾਨੀ ਪਹਿਰੇ ਉਹਨਾਂ ਵਿਚ ਪਰਸਪਰ ਮਾਸੂਮ ਜਿਹੀ ਮੁਹੱਬਤ ਉਭਰੀ ਸੀ । ਪਰੰਪਰਕ ਪੰਜਾਬੀ ਸਮਾਜਕ ਕਦਰਾਂ-ਕੀਮਤਾਂ ਅਧੀਨ ਇਕੋ ਪਿੰਡ ਦੇ ਅਤੇ ਵੱਖੋ ਵੱਖ ਜ਼ਾਤਾਂ ਦੇ ਹੋਣ ਕਾਰਨ ਅਜਿਹੀ ਮੁਹੱਬਤ ਨੂੰ ਪ੍ਰਵਾਨਗੀ ਮਿਲਣ ਦਾ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ। ਕੋਈ ਨਮੋਸ਼ੀ ਲਿਆਉਣ ਤੋਂ ਪਹਿਲਾਂ ਉਹਨਾਂ ਦੇ ਘਰ ਵਾਲਿਆਂ ਨੇ ਚੰਦ ਕੌਰ ਦਾ ਵਿਆਹ ਕਰਕੇ ਇਹ ਮੁਹੱਬਤ ਚੰਗੀ ਤਰ੍ਹਾਂ ਠੱਪ ਦਿੱਤੀ ਸੀ। ਉਮਰ ਦੇ ਕਿੰਨੇ ਹੀ ਦਹਾਕੇ ਬੀਤ ਜਾਣ ਪਿੱਛੋਂ ਫਾਰਮਾਂ ਵਿਚ ਬੇਰੀ ਤੋੜਨ ਦਾ ਕੰਮ ਕਰਦੇ ਇਹਨਾਂ ਸਾਬਕਾ ਪ੍ਰੇਮੀ ਪਾਤਰਾਂ ਲਈ ਹੁਣ ਦਮਿਤ ਪਿਆਰ ਦੀ ਕਸਕ ਮਹਿਸੂਸ ਕਰਨ ਨਾਲੋਂ ਵੱਧ ਬੇਰੀ ਤੋੜਨ ਦੇ ਕੰਮ ਦਾ ਸ਼ਾਇਦ ਵਧੇਰੇ ਫਿਕਰ ਹੈ। 'ਬਿੰਦੂ' ਅਤੇ 'ਹੇਠ ਵਗੇ ਦਰਿਆ' ਦੋਹਾਂ ਹੀ ਕਹਾਣੀਆਂ ਦੀ ਖੂਬਸੂਰਤੀ ਇਹ ਹੈ ਕਿ ਮੂਲ ਕਥਾ ਦੇ ਅੰਤਰਗਤ ਇਹਨਾਂ ਵਿਚ ਨਿੱਕੀਆਂ ਨਿੱਕੀਆਂ ਘਟਨਾਵਾਂ ਦੀ ਜੜਤ ਰਾਹੀਂ ਅਤੇ ਵੱਖ ਵੱਖ ਪਾਤਰਾਂ ਦੀ ਵਾਰਤਾਲਾਪ ਰਾਹੀਂ ਜਿੱਥੇ ਇਹਨਾਂ ਨੂੰ ਰੌਚਕ ਤੇ ਯਥਾਰਥਕ ਬਣਾਇਆ ਗਿਆ ਹੈ, ਉਥੇ ਇਸ ਤਰ੍ਹਾਂ ਇਹਨਾਂ ਦਾ ਜੁੱਸਾ ਵੀ ਇਕਪਰਤੀ ਨਾ ਰਹਿਕੇ ਬਹੁਪਰਤੀ ਤੇ ਡੂੰਘੇਰੇ ਅਰਥਾਂ ਦਾ ਵਾਹਕ ਬਣ ਗਿਆ ਹੈ।

ਕਰਮ ਸਿੰਘ ਮਾਨ ਦਾ ਇਹ ਕਹਾਣੀ ਸੰਗ੍ਰਹਿ ਉਸ ਦੀ ਕਹਾਣੀ ਕਹਿਣ ਦੀ ਯੋਗਤਾ ਦੇ ਵਧੇਰੇ ਕੁਸ਼ਲ ਹੋਣ ਦਾ ਪ੍ਰਮਾਣ ਤਾਂ ਹੈ ਹੀ, ਇਹ ਪਰਵਾਸੀ ਪੰਜਾਬੀ ਕਹਾਣੀ ਸਾਹਿਤ ਦੀ ਵੀ ਇਕ ਗੌਲਣ ਯੋਗ ਪ੍ਰਾਪਤੀ ਹੈ।

[ਰਘਬੀਰ ਸਿੰਘ]

## ਤਾਵੀ ਦਾ ਟੱਬਰ [ਸਰਨ ਸਿੰਘ]

ਕਹਾਣੀ ਕਹਿਣ ਦੀ ਕਲਾਤਮਕ ਸਮਰੱਥਾ ਦੇ ਪੱਖ ਤੋਂ ਭਾਵੇਂ ਸਰਨ ਸਿੰਘ ਮੁੱਖ ਧਾਰਾ ਦੇ ਕਹਾਣੀਕਾਰਾਂ ਨਾਲੋਂ ਕਿਸੇ ਤਰ੍ਹਾਂ ਪਿੱਛੇ ਨਹੀਂ, ਤਦ ਵੀ ਪੰਜਾਬੀ ਸਾਹਿਤ-ਜਗਤ ਵਿਚ ਉਸਦੀ ਪਛਾਣ ਇਕ ਖੇਤਰੀ ਸਿਰਜਕ ਵਜੋਂ ਹੀ ਹੈ। ਉਸਦੀ ਇਸ ਪਛਾਣ ਦਾ ਆਧਾਰ ਹੈ ਆਪਣੀ ਜੰਮਣ-ਭੋਂ, ਰਿਆਸਤ ਜੰਮੂ-ਕਸ਼ਮੀਰ ਦੇ ਇਤਿਹਾਸਕ ਯਥਾਰਥ ਨੂੰ ਆਪਣੀ ਰਚਨਾ ਦੀ ਪ੍ਰਮੁੱਖ ਵਸਤ ਬਣਾਉਣਾ। ਕਵੀ ਤੇ ਗਲਪਕਾਰ ਵਜੋਂ ਸਰਨ ਸਿੰਘ ਨੇ ਇਕ ਹੱਸਾਸ ਮਨੁੱਖ ਦੇ ਭਾਵਾਂ ਤੇ ਅਨੁਭਵਾਂ ਨੂੰ ਵੀ ਆਪਣੀ ਰਚਨਾ ਵਿਚ ਸਮੋਇਆ ਹੈ ਅਤੇ ਇੰਝ ਜਵਾਨੀ, ਸੁੰਦਰਤਾ ਤੇ ਪਿਆਰ ਦੀ ਬਾਤ ਵੀ ਪਾਈ ਹੈ, ਪਰ ਉਸਦਾ ਵਡੇਰਾ ਸਰੋਕਾਰ ਰਿਆਸਤ ਦੇ ਸਮਾਜਕ ਸਭਿਆਚਾਰਕ ਸੱਚ ਦੀ ਯਥਾਰਥਕ ਪੇਸ਼ਕਾਰੀ ਹੀ ਰਿਹਾ ਹੈ। ਆਪਣੇ ਪੰਜਵੇਂ ਕਹਾਣੀ ਸੰਗ੍ਰਹਿ 'ਤਾਵੀ ਦਾ ਟੱਬਰ' (ਪ੍ਰਕਾਸ਼ਕ: ਵੈਨਗਾਰਡ ਔਫ ਡੈਮੋਕਰੇਸੀ, ਨਾਨਕ ਨਗਰ, ਜੰਮੂ, ਪੰਨੇ: 116, ਮੁੱਲ : 200 ਰੁਪਏ) ਰਾਹੀਂ ਜੰਮੂ-ਕਸ਼ਮੀਰ ਦਾ ਇਹ ਪ੍ਰਮੁੱਖ ਕਹਾਣੀਕਾਰ ਆਪਣੀ ਏਸੇ ਪਛਾਣ ਨੂੰ ਹੋਰ ਵੀ ਜ਼ਿਆਦਾ ਦ੍ਰਿੜ ਕਰਨ ਦੀ ਕੋਸ਼ਿਸ਼ ਵਿਚ ਹੈ। ਜ਼ਿੰਦਗੀ ਨੂੰ ਰੁਮਾਂਟਿਕ ਦ੍ਰਿਸ਼ਟੀ ਨਾਲ ਵੇਖਣ ਦੀ ਪਹਿਲਾਂ ਵਾਲੀ ਤੀਬਰਤਾ ਹੁਣ ਉਸ ਵਿਚੋਂ ਨਹੀਂ ਝਲਕਦੀ ਅਤੇ ਇਸਦੀ ਥਾਂ ਪਰਿਵਾਰ ਤੇ ਸਮਾਜ ਵਿਚ ਵਿਚਰ ਰਹੇ ਇਕ ਜ਼ਿੰਮੇਵਾਰ ਵਡੇਰੇ ਦੀ ਸੋਚ ਨੇ ਲੈ ਲਈ ਹੈ। ਹੱਥਲੇ ਸੰਗ੍ਰਹਿ ਦੀਆਂ ਕਹਾਣੀਆਂ ਦਾ ਮੁੱਖ ਪਾਤਰ ਬਹੁਤ ਹਾਲਤਾਂ ਵਿਚ ਲੇਖਕ ਦੇ ਨਿੱਜੀ ਅਨੁਭਵ ਦਾ ਨੇੜਲਾ ਗਵਾਹ ਹੈ, ਜੋ ਅਕਸਰ ਉਸਦੇ ਵਿਚਾਰਾਂ ਦਾ ਪ੍ਰਵਕਤਾ ਵੀ ਬਣਦਾ ਹੈ। ਪ੍ਰੌਢ ਅਵਸਥਾ ਨੂੰ ਪਹੁੰਚੇ ਇਸ ਪਾਤਰ ਦੇ ਸਰੋਕਾਰਾਂ ਵਿਚ ਉਹ ਸਾਰੇ ਰਾਜਨੀਤਕ, ਸਮਾਜਕ ਤੇ ਸਭਿਆਚਾਰਕ ਮੁੱਦੇ ਸ਼ਾਮਲ ਹਨ ਜਿਹਨਾਂ ਨਾਲ ਰਿਆਸਤ ਜੰਮੂ-ਕਸ਼ਮੀਰ ਦੇ ਲੋਕ ਅੱਧੀ ਸਦੀ ਨਾਲੋਂ ਵੀ ਜ਼ਿਆਦਾ ਸਮੇਂ ਤੋਂ ਜੂਝ ਰਹੇ ਹਨ ਅਤੇ

ਜਿਹਨਾਂ ਮੁੱਦਿਆਂ ਦਾ ਕੋਈ ਤਸੱਲੀਬਖ਼ਸ਼ ਨਿਪਟਾਰਾ ਹੋਣ ਦੀ ਹਾਲੇ ਵੀ ਕੋਈ ਸੰਭਾਵਨਾ ਨਜ਼ਰ ਨਹੀਂ ਆਉਂਦੀ। ਇਹ ਮੁੱਦੇ ਵਿਰਾਟ ਰੂਪ ਵਿਚ ਜਿੱਥੇ ਸਮੁੱਚੇ ਰਿਆਸਤੀ ਜੀਵਨ ਨੂੰ ਆਪਣੇ ਕਲਾਵੇ ਵਿਚ ਲੈਂਦੇ ਹਨ ਉੱਥੇ ਸੂਖਮ ਰੂਪ ਵਿਚ ਹਰ ਵਿਅਕਤੀ ਦੀ ਮਾਨਸਿਕਤਾ ਨੂੰ ਵੀ ਵਗਲੀ ਬੈਠੇ ਹਨ। ਸਰਨ ਸਿੰਘ ਦੇ ਇਸ ਸੰਗ੍ਰਹਿ ਦੀਆਂ ਕਹਾਣੀਆਂ ਦਾ ਕਥਾਨਕ ਅਤੇ ਇਸਦੇ ਪਾਤਰ ਏਸੇ ਸੱਚ ਵਿਚੋਂ ਉਭਰਦੇ ਹਨ।

ਪੁਸਤਕ ਦੇ ਸਿਰਲੇਖ ਵਾਲੀ ਕਹਾਣੀ 'ਤਾਵੀ ਦਾ ਟੱਬਰ' ਇਕ ਪਰੀ-ਕਥਾ ਵਰਗੀ ਰਚਨਾ ਹੈ, ਜਿਸ ਵਿਚ ਸਰਨ ਸਿੰਘ ਨੇ ਸਮੁੱਚੇ ਜੰਮੂ ਦੇ ਇਤਿਹਾਸ ਨੂੰ ਵਰਤਮਾਨ ਦੇ ਹਵਾਲੇ ਨਾਲ ਕਲਾਤਮਕ ਪ੍ਰਗਟਾਅ ਦਿੱਤਾ ਹੈ। ਪ੍ਰਤੀਕਾਂ ਤੇ ਚਿੰਨ੍ਹਾਂ ਵਜੋਂ ਆਏ ਪਾਤਰਾਂ ਦੇ ਸੰਵਾਦ ਰਾਹੀਂ ਅਗਾਂਹ ਤੁਰਦੀ ਇਹ ਕਥਾ ਰਿਆਸਤ ਦੇ ਸੁਖਾਵੇਂ ਇਤਿਹਾਸ ਦੀ ਬਾਤ ਪਾਉਂਦੀ ਏਥੋਂ ਦੇ ਲੋਕਾਂ ਦੇ ਵਰਤਮਾਨ ਬਾਰੇ ਲੇਖਕ ਦੇ ਚਿੰਤਾਮਈ ਚਿੰਤਨ ਨੂੰ ਦਰਸਾਉਂਦੀ ਹੈ। ਇਸ ਚਿੰਤਾਮਈ ਚਿੰਤਨ ਵਿਚੋਂ ਹੀ ਇਸ ਤਰ੍ਹਾਂ ਦੇ ਭਾਵ ਪ੍ਰਗਟ ਹੁੰਦੇ ਹਨ ਕਿ 'ਮਜ਼ਹਬ ਧਰਮ ਬੇਸ਼ੱਕ ਸਭਿਆਚਾਰ ਦਾ ਇਕ ਹਿੱਸਾ ਜਾਂ ਪੜਛੱਤ ਹੈ...ਪਰ ਧੁਰਾ ਨੇਈਂ'। 'ਪਲਸ' ਨਾਂ ਦੀ ਕਹਾਣੀ ਵਿਚੋਂ ਵੀ ਪ੍ਰੌਢ ਅਵਸਥਾ ਨੂੰ ਪਹੁੰਚਿਆ ਅਜਿਹਾ ਹੀ ਵਿਅਕਤੀ ਨਜ਼ਰ ਆਉਂਦਾ ਹੈ, ਜੋ ਆਪਣੇ ਵਰਤਮਾਨ ਤੋਂ ਅਤੀਤ ਅਤੇ ਅਤੀਤ ਤੋਂ ਵਰਤਮਾਨ ਵਿਚ ਅਥਵਾ ਸਿਮਰਤੀ ਤੋਂ ਯਥਾਰਥ ਅਤੇ ਯਥਾਰਥ ਤੋਂ ਸਿਮਰਤੀ ਵਿਚ ਪਰਤਦਾ ਹੋਇਆ ਆਪਣੇ ਨਿੱਜ ਤੇ ਘਰ-ਪਰਿਵਾਰ ਦੀਆਂ ਖੁਸ਼ੀਆਂ ਗ਼ਮੀਆਂ ਨੂੰ ਸਮੂਹ ਲੋਕਾਂ ਅਥਵਾ ਭਾਈਚਾਰੇ ਦੀਆਂ ਤ੍ਰਾਸਦੀਆਂ ਤੇ ਉਦਾਸੀਆਂ ਵਿਚ ਰਲਗੱਡ ਹੁੰਦਾ ਵੇਖਦਾ ਹੈ। ਖਾਸੀ ਚੰਗੀ ਅਫਸਰੀ ਹੰਢਾਕੇ ਬਜ਼ੁਰਗੀ ਵੱਲ ਵਧਦਾ ਕਹਾਣੀ ਦਾ ਮੁੱਖ ਪਾਤਰ ਨੰਨ੍ਹੀ ਦੋਹਤੀ 'ਪਲਸ' ਨਾਲ ਆਪਣੀ ਧੀ 'ਮਹਿਕ' ਦੇ ਆਉਣ ਦੀ ਖੁਸ਼ੀ ਦੇ ਪਲਾਂ ਵਿਚ ਆਪਣੇ ਮਾਂ ਬਾਪ ਨੂੰ ਚੇਤੇ ਕਰਦਾ ਹੋਇਆ ਪਿੱਛੇ ਪਿੰਡ ਦੀਆਂ ਗਲੀਆਂ ਤਕ ਜਾ ਪਹੁੰਚਦਾ ਹੈ, ਜਿੱਥੇ ਹੁਣ ਸਭ ਕੁਝ ਉਜੜਿਆ ਪੁਜੜਿਆ ਪਿਆ ਹੈ। ਏਸ ਪਿੰਡ ਦੇ ਲੋਕੀਂ ਹੁਣ ਕਿਸੇ ਵੀ ਓਪਰੇ ਲਈ ਬੂਹਾ ਖੋਲ੍ਹਣ ਤੋਂ ਡਰਦੇ ਹਨ। ਪਿੰਡ ਦਾ ਹੀ ਵਸਨੀਕ ਮਾਧ ਪੜਾ, ਜੋ ਸ਼ਹਿਰ ਆ ਵਸੇ ਕਹਾਣੀ ਦੇ ਮੁੱਖ ਪਾਤਰ ਦੇ ਜੱਦੀ ਘਰ ਦੀ ਦੇਖ ਭਾਲ ਕਰਦਾ ਸੀ, ਫੌਜ ਦੀ ਗੋਲੀ ਨਾਲ ਆਪਣੇ ਹੀ ਘਰ ਦੇ ਵਿਹੜੇ ਦੀ ਧੂੜ ਉੱਤੇ ਲੋਥ ਬਣ ਗਿਆ ਸੀ' ਮਾਧ ਪੜੇ ਦੀ ਲੋਥ ਉਸਦੇ ਆਂਗਣ ਵਿਚ ਉਦੋਂ ਤਕ ਪਈ ਰਹੀ ਸੀ 'ਜਦ ਤਕ ਸੀ. ਓ. ਨੇ ਲੋਕਲ ਪੁਲੀਸ ਤੋਂ ਇੱਛਾ ਪੂਰਵਕ 'ਕਰਾਸ ਫਾਇਰਿੰਗ' ਵਿਚ ਹੋਈਆਂ ਕੁਝ ਮੌਤਾਂ ਤੇ ਫੱਟੜਾਂ ਦੀ ਰਿਪੋਰਟ ਦੀ ਕਾਪੀ ਹਾਸਲ ਨਾ ਕਰ ਲਈ'।

ਇਹ ਹੱਸਾਸ ਪਾਤਰ ਜੰਮੂ-ਕਸ਼ਮੀਰ ਵਿਚ ਨਿੱਤ ਮਰਦੇ ਬਿਗਾਨੇ ਪੁੱਤਾਂ ਦੇ ਵਿਛੋੜੇ ਦੇ ਗ਼ਮ ਵਿਚ ਵੀ ਸ਼ਾਮਲ ਹੈ ਅਤੇ ਉਸਨੂੰ ਇਹ ਵੀ ਝੋਰਾ ਹੈ ਕਿ ਉਡਾਰੀ ਮਾਰ ਗਏ ਉਸਦੇ ਆਪਣੇ ਪੁੱਤਰਾਂ ਬਿਨਾਂ ਘਰ ਖਾਲੀ ਹੈ। ਇਸੇ ਪੀੜਾ ਦਾ ਜ਼ਿਕਰ ਨਿੱਕੇ ਆਕਾਰ ਵਾਲੀ ਕਹਾਣੀ 'ਖਾਲੀ ਘਰ' ਵਿਚ ਵੀ ਹੈ, ਜਿੱਥੇ ਅਤਿਵਾਦ ਤੇ ਵੱਖਵਾਦ ਦੀ ਹਨੇਰੀ ਵਿਚ ਇਕ ਘਰ ਦੇ ਦੋ ਜੁਆਨ ਪੁੱਤਰਾਂ ਦੇ 'ਉਹਨਾਂ' ਨਾਲ ਰਲੇ ਹੋਣ ਕਰਕੇ ਜਾਂ 'ਕਰਾਸ ਫਾਇਰਿੰਗ' ਵਿਚ ਜੱਗ ਤੋਂ ਚਲੇ ਜਾਣ ਉੱਤੇ ਅਫਸੋਸ ਪ੍ਰਗਟ ਕਰਨ ਆਏ ਵਿਅਕਤੀ ਦੇ ਮਨ ਵਿਚ ਆਪਣਿਆਂ ਦੇ ਜੱਗ ਵਿਚ ਹੁੰਦਿਆਂ ਹੀ ਦੂਰ ਹੋ ਜਾਣ ਦਾ ਦੁੱਖ ਹੈ।

ਰਿਆਸਤ ਦੇ ਰਾਜਸੀ ਹਾਲਾਤ ਦੇ ਪਿਛੋਕੜ ਵਿਚ ਨਿੱਜ ਤੇ ਸਮੂਹ ਦੇ ਦੁਖ-ਦਰਦ ਦੀ ਏਨੀ ਹੀ ਸੰਘਣੀ ਬਾਤ ਇਸ ਪੁਸਤਕ ਦੀਆਂ ਹੋਰ ਨਿੱਕੀਆਂ ਵੱਡੀਆਂ ਕਹਾਣੀਆਂ ਦਾ ਵੀ ਲੱਛਣ ਹੈ। 'ਕਸਾਸ' ਵਿਚ ਜੰਮੂ ਕਸ਼ਮੀਰ ਦੀ ਉਸ ਅਮੁੱਕ ਤ੍ਰਾਸਦੀ ਦਾ ਪ੍ਰਤੀਨਿਧ ਚਿਤਰਨ ਹੋਇਆ ਹੈ ਜਿਸ ਅਨੁਸਾਰ ਆਮ ਲੋਕਾਈ ਨੂੰ ਇਕ ਬੰਨੇ ਮੁਜਾਹਦਾਂ ਅਤੇ ਦੂਸਰੇ ਬੰਨੇ ਫੌਜ ਦੇ ਆਤੰਕ ਤੇ ਅਣਮਨੁੱਖੀ ਵਿਹਾਰ ਦਾ ਸਾਹਮਣਾ ਕਰਨਾ ਪੈਂਦਾ ਹੈ। ਰਸ਼ੀਦਾ ਤੇ ਉਸਦੀ ਮਾਂ ਦੀ, ਘਰ ਆ ਵੜੇ,



ਕੁਝ ਵਿਅਕਤੀ ਇੱਜ਼ਤ-ਆਬਰੂ ਲੁੱਟ ਕੇ ਚਲੇ ਜਾਂਦੇ ਹਨ। ਫੌਜ ਦਾ ਕਹਿਣਾ ਹੈ ਕਿ ਉਹ ਵਿਅਕਤੀ ਸਰਕਾਰੀਏ ਨਹੀਂ ਸਨ, ਭਾਵੇਂ ਕਿ ਉਹਨਾਂ ਨੇ ਵਰਦੀਆਂ ਪਾਈਆਂ ਹੋਈਆਂ ਸਨ। ਮੁਜਾਹਦ ਆਖਦੇ ਹਨ ਕਿ ਘਰ ਆਉਣ ਵਾਲੇ ਇਹ ਵਿਅਕਤੀ 'ਉਹਨਾਂ' ਵਿਚੋਂ ਨਹੀਂ ਸਨ, ਜਿਹਨਾਂ ਨਾਲ ਰਸ਼ੀਦਾ ਦਾ ਭਰਾ ਵੀ ਰਲਿਆ ਹੋਇਆ ਹੈ। ਦੂਹਰੀ ਮਾਰ ਦੀ ਸ਼ਿਕਾਰ ਮਾਵਾਂ ਧੀਆਂ ਦਾ ਦੁਖਾਂਤ ਏਥੇ ਹੀ ਮੁੱਕ ਨਹੀਂ ਜਾਂਦਾ। ਹਾਲੇ ਤਾਂ ਉਹਨਾਂ ਨੇ ਇਹ ਵੀ ਵੇਖਣਾ ਹੈ ਕਿ ਜਲਾਨੀ ਸਾਬ੍ਹ ਦੀ ਨੋਪੂਰੇ ਵਾਲੀ ਕੋਠੀ ਵਿਚ ਤਰਖਾਣੇ ਕੰਮ 'ਤੇ ਲੱਗੇ ਰਸ਼ੀਦਾ ਦੇ ਬਾਪ ਨੇ ਆਪੂੰ ਘਰ ਨਹੀਂ ਪੁੱਜਣਾ ਬਲਕਿ ਉਸਦੀ ਲਾਸ਼ ਨੂੰ ਹੀ ਫੌਜੀ ਸਟਰੇਚਰ ਨੇ ਵਿਹੜੇ ਵਿਚ ਛੱਡ ਕੇ ਜਾਣਾ ਹੈ।

'ਤਾਵੀ ਦਾ ਟੱਬਰ' ਕਹਾਣੀ ਵਿਚ ਜੇ ਵਡੇਰੇ ਪ੍ਰਸੰਗ ਵਿਚ ਰਿਆਸਤ ਦੇ ਇਤਿਹਾਸ ਦੇ ਵਰਤਮਾਨ ਦੀ ਕੱਥ ਪ੍ਰਤੀਕਾਂ ਰਾਹੀਂ ਹੋਈ ਸੀ ਤਾਂ 'ਆਪਣੀ ਸਰਕਾਰ' ਨਾਂ ਦੀ ਕਹਾਣੀ ਵਿਚ ਦੇਸ਼ ਦੀ ਆਜ਼ਾਦੀ ਤੋਂ ਪਿੱਛੋਂ ਜੰਮੂ-ਕਸ਼ਮੀਰ ਦੇ ਸਮਾਚਾਰਾਂ ਦਾ ਵੇਰਵਾ ਕਹਾਣੀ ਦੇ ਮੁੱਖ ਪਾਤਰ ਦੀ ਜ਼ਿੰਦਗੀ ਦੇ ਵੇਰਵੇ ਦਾ ਅੰਗ ਬਣਕੇ ਪੇਸ਼ ਹੋਇਆ ਹੈ। ਸਰਨ ਸਿੰਘ ਦੀ ਰਾਜਨੀਤਕ ਤੇ ਸਮਾਜਕ ਚੇਤਨਾ ਕਹਾਣੀ ਦੇ ਬਿਰਤਾਂਤ ਵਿਚ ਹਾਸ-ਵਿਅੰਗ, ਵਿਡੰਬਨਾ ਤੇ ਗੰਭੀਰਤਾ ਦੀਆਂ ਰਲੀਆਂ ਮਿਲੀਆਂ ਸੁਰਾਂ ਨਾਲ ਕਲਾਤਮਕ ਰੂਪ ਧਾਰਦੀ ਹੋਈ ਜੰਮੂ-ਕਸ਼ਮੀਰ ਦੀ ਲੋਕਤੰਤਰੀ ਵਿਵਸਥਾ ਦਾ ਪਾਜ ਬਾਖੂਬੀ ਉਘਾੜਦੀ ਹੈ। ਵਿਡੰਬਨਾ ਇਹ ਹੈ ਕਿ ਝੂਠੀ ਮੂਠੀ ਦੀ ਲੋਕ ਰਾਇ ਦੇ ਸਹਾਰੇ ਖੜ੍ਹੀ ਕੀਤੀ ਗਈ ਭ੍ਰਿਸ਼ਟ ਵਿਵਸਥਾ ਤੋਂ ਚੰਗੀ ਤਰ੍ਹਾਂ ਜਾਣੂ, ਕਹਾਣੀ ਦਾ ਪ੍ਰਵਕਤਾ, ਖੁਦ ਇਕ ਕੇਸ ਵਿਚ ਫਸਾ ਲਿਆ ਜਾਂਦਾ ਹੈ। ਇਸ ਸਰਕਾਰੀ ਅਧਿਕਾਰੀ ਨੂੰ ਖੁਦ ਉਸਦੇ ਬੱਚੇ ਵੀ ਦੋਸ਼ੀ ਹੀ ਮਿਥਦੇ ਹਨ: "ਪਾਪਾ ਕੁਝ ਗ਼ਲਤ ਕੰਮ ਹੀ ਕੀਤਾ ਹੋਣੈ...ਵਰਨਾ ਸਰਕਾਰ ਅੰਨ੍ਹੀ ਤਾਂ ਨਹੀਂ ਹੁੰਦੀ...ਕਿ ਝੂਠ ਮੂਠ ਦਾ ਕੇਸ ਘੜ ਲਏ...।" ਮਜ਼ੇ ਦੀ ਗੱਲ ਇਹ ਕਿ ਪਤਨੀ ਵੀ ਬੱਚਿਆਂ ਦੀ ਸਫ ਵਿਚ ਜਾ ਖੜ੍ਹਦੀ ਹੈ। ਵਿਵਸਥਾ ਤੇ ਸੱਤਾ ਬਾਰੇ ਕਟਾਖ ਤੇ ਵਿਅੰਗ ਦਾ ਇਹੋ ਜਿਹਾ ਪ੍ਰਗਟਾਅ ਦੋ ਨਿੱਕੀਆਂ ਕਹਾਣੀਆਂ 'ਜੀ ਸਮਝਿਆ' ਤੇ 'ਬਿਰਲੇ ਟਾਟੇ' ਵਿਚ ਵੀ ਹਾਜ਼ਰ ਹੈ।

'ਹਾਦਸਾ ਨਹੀਂ' ਇਸ ਸੰਗ੍ਰਹਿ ਦੀ ਇਕ ਹੋਰ ਵਧੀਆ ਕਹਾਣੀ ਹੈ, ਜਿਸ ਵਿਚ ਬਿਜਲੀ ਦੀ ਤਾਰ ਨਾਲ ਲਟਕ ਕੇ ਇਕ ਗੁਟਾਰ ਦੇ ਮਰ ਜਾਣ ਦੀ ਘਟਨਾ ਨੂੰ ਲੇਖਕ ਨੇ ਇਕ ਕੋਮਲ-ਭਾਵੀ ਮਨੁੱਖ ਦੀ ਸੰਵੇਦਨਸ਼ੀਲਤਾ ਨਾਲ ਪੇਸ਼ ਕੀਤਾ ਹੈ। ਇਸ ਦੇ ਟਾਕਰੇ 'ਅਰਿਸ਼ਤੇ' ਵਿਚੋਂ ਉਹ ਪ੍ਰੌਢਤਾ ਨਹੀਂ ਝਲਕਦੀ ਜਿਸਦੀ ਸਰਨ ਸਿੰਘ ਤੋਂ ਉਮੀਦ ਕੀਤੀ ਜਾ ਸਕਦੀ ਹੈ। ਦੇਸ਼ ਦੀ ਵੰਡ ਦੇ ਪਿਛੋਕੜ ਵਿਚ ਮਜ਼ਹਬ ਅਤੇ ਸਰਹੱਦ ਦੀਆਂ ਲਕੀਰਾਂ ਦੇ ਸ਼ਿਕਾਰ ਹੋਏ ਪ੍ਰਸਿੱਧ ਪ੍ਰੇਮੀ ਬੂਟਾ ਸਿੰਘ ਦੀ ਹਕੀਕੀ ਤ੍ਰਾਸਦੀ ਨੂੰ ਬਿਆਨਦੀ ਸਰਨ ਸਿੰਘ ਦੀ ਇਹ ਰਚਨਾ ਅੱਧੀ ਸਦੀ ਪਹਿਲਾਂ ਲਿਖੀ ਗਈ ਉਸਦੀ ਪਹਿਲੀ ਕਹਾਣੀ ਹੈ, ਜੋ ਉਸਨੇ ਮੋਹ-ਵੱਸ ਆਪਣੇ ਇਸ ਸੰਗ੍ਰਹਿ ਵਿਚ ਸ਼ਾਮਲ ਕਰ ਲਈ ਹੈ।

ਇਸ ਤੋਂ ਪਹਿਲੀ ਪੁਸਤਕ 'ਭੌਂ ਭਾਲ' ਵਾਂਗ, ਸਰਨ ਸਿੰਘ ਨੇ ਹੱਥਲੀ ਪੁਸਤਕ ਦੀ ਵੀ ਕਾਫੀ ਲੰਮੀ ਭੂਮਕਾ ਲਿਖੀ ਹੈ, ਜਿਸ ਵਿਚ ਉਸਨੇ ਆਪਣੇ ਸਮਾਜਕ ਸਭਿਆਚਾਰਕ ਸਰੋਕਾਰਾਂ ਦਾ ਵੇਰਵਾ ਦੇਣ ਦੇ ਨਾਲ ਨਾਲ ਆਪਣੀ ਰਚਨਾਤਮਕਤਾ ਦਾ ਵੀ ਮੁੱਲਾਂਕਣ ਕੀਤਾ ਹੈ। ਇਸ ਲਿਖਤ ਤੋਂ ਇਹ ਪ੍ਰਤੱਖ ਹੁੰਦਾ ਹੈ ਕਿ ਸਰਨ ਸਿੰਘ ਆਪਣੀ ਪਛਾਣ ਨੂੰ ਮਹਿਜ਼ ਇਕ ਲੇਖਕ ਤਕ ਹੀ ਸੀਮਤ ਕਰਨ ਦਾ ਇੱਛੁਕ ਨਹੀਂ। ਉਸਦੇ ਸਰੋਕਾਰਾਂ ਦਾ ਘੇਰਾ ਚੋਖਾ ਵਿਸਥਾਰ ਵਾਲਾ ਹੈ। ਤਦ ਵੀ ਉਹ ਅਵੱਸ਼ ਜਾਣਦਾ ਹੈ ਕਿ ਵਡੇਰੇ ਸਰੋਕਾਰਾਂ ਦਾ ਸੰਚਾਰ ਕਰਨ ਦੇ ਨਾਲ ਨਾਲ ਸਿਰਜਣਾਤਮਕ ਲਿਖਤ ਨੂੰ ਕਲਾਤਮਕ ਲੋੜਾਂ ਦੀ ਪੂਰਤੀ ਅਵੱਸ਼ ਕਰਨੀ ਬਣਦੀ ਹੈ। ਉਸਦੀ ਇਸ ਸਮਝ ਦੀ ਟੋਹ ਕਹਾਣੀ 'ਤਾਵੀ ਦਾ ਟੱਬਰ' ਦੇ ਪਾਤਰਾਂ ਦੇ ਇਹਨਾਂ ਬੋਲਾਂ ਤੋਂ ਲਗਦੀ ਹੈ:

*'ਮੈਂ ਤੇਰੀ ਗੱਲ 'ਚੋਂ ਗੱਲ ਤੋਰਨ ਦੀ ਮੁਹਾਰਤ ਦਾ ਕਾਇਲ ਜ਼ਰੂਰ ਹਾਂ, ਪਰ ਡਰ ਇਸ*

*ਗੱਲੋਂ ਲਗਦੈ ਕਿ ਮਾਮਲੇ ਨੂੰ ਨਜ਼ਰ ਨਾ ਲੱਗ ਜਾਵੇ।'*

*'ਤਾਵੀ ਅਸਾਂ ਵਿਸ਼ਾ ਵਸਤ ਨੂੰ ਏਨਾ ਭਾਰਾ ਭਾਰਾ ਨਈਂ ਕਰ ਦਿੱਤਾ ਕਿ ਪੜ੍ਹਨ ਪਰਖਣ ਵਾਲਾ ਇਸ ਵਿਚ ਕਹਾਣੀ ਰਸ ਹੀ ਨਾ ਲੱਭੇ ਤੇ ਕੱਚੀ ਪਿੱਲੀ ਆਖ ਆਪਣੀ ਵਿਧਾ ਦੀ ਭੜਾਸ ਕੱਢੇ।'*

ਕਹਾਣੀ ਦੇ ਰੂਪਕ ਪੱਖ ਦੀ ਇਸ ਚੇਤਨਤਾ ਦਾ ਪ੍ਰਮਾਣ ਸਰਨ ਸਿੰਘ ਵੱਲੋਂ ਘਟਨਾਵਾਂ ਨੂੰ ਅੱਗੇ ਪਿੱਛੇ ਬੀੜਨ, ਹਾਸ ਵਿਅੰਗ ਤੇ ਕਰੁਣਾ ਦਾ ਮਾਹੌਲ ਸਿਰਜਣ, ਬਿਰਤਾਂਤ ਤੇ ਵਰਨਣ ਵਿਚ ਪਾਤਰਾਂ ਦੇ ਸੰਵਾਦ ਸ਼ਾਮਲ ਕਰਨ ਦੁਆਰਾ ਸਥਾਨਕ ਭਾਸ਼ਾ ਦੇ ਸੁਹਜ ਨੂੰ ਉਭਾਰਨ ਵਿਚੋਂ ਮਿਲਦਾ ਹੈ। ਉਪ ਭਾਸ਼ਾ ਦੀ ਵਰਤੋਂ ਨਾਲ ਜੇ ਸਰਨ ਸਿੰਘ ਦੀ ਖੇਤਰੀ ਪਛਾਣ ਪਰਿਪੱਕ ਹੁੰਦੀ ਹੈ ਤਾਂ ਇਹ ਉਸਨੂੰ ਵਿਲੱਖਣਤਾ ਵੀ ਪ੍ਰਦਾਨ ਕਰਦੀ ਹੈ:

*"ਸੈਅ ਗਈ ਐ", ਬਾਪੂ ਦਾ ਖੇਸ ਹਿੱਲਿਆ।*

*"ਫਿਰ ਕੇ ਤੁੜੇ ਵਾਸਤੇ ਜਗਰਾਤਾ ਕਰਾਂ...ਖਲੀ ਲਤੇ ਰਖਦੀ ਆ ਤੁੜੀ ਮਾਂ ਤੇ ਭਰਜਾਈ...ਤਰੁਟ ਗੈਦੀਆਂ...।"*

*"ਨਹੀਂ ਗਲ੍ਹਦੀ ਕੰਮਾਂ ਨਾਲ...ਦਿਖ ਕਲਾਵੇ ਵਿਚ ਨੇਅ ਮਿਟਦੀ।"*

*"ਜਿੜੀ ਮਿਟਦੀ ਉਸੇ ਕੋਲ ਸੈਂਦਾ ਕਰ...ਛੋੜ ਮੁਗੋਂ...।"*

ਸਰਨ ਸਿੰਘ ਦੇ ਸਮਾਜਕ ਤੇ ਸਾਹਿਤਕ ਫਿਕਰਾਂ ਦੀ ਭਰਪੂਰ ਤਰਜਮਾਨੀ ਕਰਦਾ ਇਹ ਕਹਾਣੀ ਸੰਗ੍ਰਹਿ ਪੰਜਾਬੀ ਕਹਾਣੀ ਦੇ ਭਾਸ਼ਾਈ ਸੁਹਜ ਦੇ ਪਾਸਾਰਾਂ ਨੂੰ ਵੀ ਸਾਖਿਆਤ ਕਰਦਾ ਹੈ।

[ਰਘਬੀਰ ਸਿੰਘ]

## ਇਹ ਹੈ ਬਾਰਬੀ ਸੰਸਾਰ [ਸੁਰਜਨ ਜ਼ੀਰਵੀ]

'ਇਹ ਹੈ ਬਾਰਬੀ ਸੰਸਾਰ' [ਚੇਤਨਾ ਪ੍ਰਕਾਸ਼ਨ, ਲੁਧਿਆਣਾ, ਮੁੱਲ 175 ਰੁਪਏ, ਸਫ਼ੇ 174] ਪੁਸਤਕ ਨਾਲ ਸੁਰਜਨ ਜ਼ੀਰਵੀ ਨੇ ਇਹ ਧੋਣੇ ਧੋ ਦਿੱਤੇ ਹਨ ਕਿ ਪਰਵਾਸੀ ਲੇਖਕ ਹੇਰਵਿਆਂ ਦੇ ਰੋਣ-ਧੋਣ ਵਿਚੋਂ ਹੀ ਬਾਹਰ ਨਹੀਂ ਨਿਕਲਦੇ ਅਤੇ ਜਿਸ ਸਮਾਜ, ਸਭਿਆਚਾਰ ਤੇ ਸਿਆਸਤ ਨਾਲ ਉਹ ਦੋ-ਚਾਰ ਹੋ ਰਹੇ ਹੁੰਦੇ ਹਨ, ਉਸ ਬਾਰੇ ਕੁਸਕਦੇ ਤਕ ਨਹੀਂ; ਗੱਲ ਤੋਰਨੀ ਤਾਂ ਬਾਅਦ ਦੀ ਗੱਲ ਹੈ! ਉਂਝ ਸੁਰਜਨ ਜ਼ੀਰਵੀ ਅਤੇ ਉਸ ਦੀ ਇਸ ਪੁਸਤਕ ਨੂੰ ਪਰਵਾਸੀਆਂ ਵਾਲੇ ਖਾਨੇ ਵਿਚ ਪਾਉਣਾ ਲੇਖਕ ਤੇ ਪੁਸਤਕ ਦੋਹਾਂ ਨਾਲ ਜ਼ਿਆਦਤੀ ਵੀ ਗਰਦਾਨੀ ਜਾ ਸਕਦੀ ਹੈ ਕਿਉਂਕਿ ਜ਼ੀਰਵੀ ਦਹਾਕਿਆਂ ਤਕ ਇਥੇ ਪੱਤਰਕਾਰੀ ਨਾਲ ਬਾਵਸਤਾ ਰਿਹਾ ਹੈ ਅਤੇ ਉਸ ਦਾ ਇਸ ਖੇਤਰ ਵਿਚ ਆਪਣਾ ਵਿਲੱਖਣ ਨਾਂ-ਥਾਂ ਹੈ। ਫਿਰ ਵੀ ਪੱਛਮੀ ਪਰਵਾਸ ਦੌਰਾਨ ਉਸ ਨੇ ਜਿਸ ਢੰਗ ਨਾਲ ਪੱਛਮੀ ਸੰਸਾਰ ਬਾਰੇ ਗੱਲਾਂ ਇਸ ਪੁਸਤਕ ਵਿਚ ਕੀਤੀਆਂ ਹਨ, ਉਸ ਤੋਂ ਬਰਾਸਤਾ ਪਰਵਾਸ ਗੱਲ ਕਰਨ ਦਾ ਕੋਈ ਹਰਜ ਵੀ ਨਹੀਂ। ਉਡਦੀ ਨਜ਼ਰੇ ਇਹੀ ਸਮਝ ਪੈਂਦੀ ਹੈ ਕਿ ਪੁਸਤਕ ਪੱਛਮੀ ਜਗਤ ਨੂੰ ਦਰਪੇਸ਼ ਮਸਲਿਆਂ, ਘਟਨਾਵਾਂ, ਰੁਝਾਨਾਂ, ਵਰਤਾਰਿਆਂ ਅਤੇ ਵੇਰਵਿਆਂ ਦਾ ਸੰਗ੍ਰਹਿ ਹੈ ਪਰ ਲੇਖਕ ਦੀ ਕਾਰੀਗਰੀ ਇਹ ਹੈ ਕਿ ਉਹ ਇਹਨਾਂ ਮਸਲਿਆਂ ਨੂੰ ਨਜਿੱਠਦਾ-ਸਮੇਟਦਾ ਠੁੱਕ ਕੁਝ ਇਸ ਤਰ੍ਹਾਂ ਬੰਨ੍ਹਦਾ ਹੈ ਕਿ ਲੇਖਾਂ ਵਿਚਲੀਆਂ ਚਰਚਾ ਅਧੀਨ ਆਈਆਂ ਗੱਲਾਂ-ਬਾਤਾਂ ਤੁਹਾਡੀਆਂ ਆਪਣੀਆਂ ਲਗਦੀਆਂ ਹਨ ਅਤੇ ਮਸਲੇ ਤੁਹਾਡੇ ਦਰ ਦਾ ਕੁੰਡਾ ਖੜਕਾਉਂਦੇ ਜਾਪਦੇ ਹਨ।

ਦਰਅਸਲ ਇਹ ਪੁਸਤਕ ਉਹਨਾਂ ਨਾਮਨਿਹਾਦ ਪੱਛਮਵਾਦੀਆਂ ਦੇ ਭ੍ਰਮ-ਜਾਲ ਨੂੰ ਤਾਰ-ਤਾਰ ਕਰਦੀ ਹੈ ਜਿਹੜੇ ਚਹੁੰ ਦਿਨਾਂ ਦੀ ਗੇੜੀ ਮਾਰ ਕੇ ਪੱਛਮੀ ਜਗਤ ਦੇ ਸੋਹਲੇ ਗਾਉਣ ਲੱਗ ਪੈਂਦੇ ਹਨ। ਇਹ ਪੁਸਤਕ ਕਾਰਪੋਰੇਟ ਜਗਤ ਬਾਰੇ ਤੱਥਾਂ ਨਾਲ ਭਰੀ ਪਈ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਇਹ ਕਿੰਨੇ ਸੂਖਮ-ਮਹੀਨ ਤੇ ਨਾਲ ਹੀ ਉਨੇ ਹੀ ਕੁਹਜੇ ਢੰਗ ਨਾਲ ਅਤੇ ਹਰ ਹੀਲਾ ਵਰਤ ਕੇ ਕਿਸ ਤਰ੍ਹਾਂ ਦੁਨੀਆ ਦੇ ਚੱਪੇ-ਚੱਪੇ ਉੱਤੇ ਪੈਰ ਪਸਾਰਨ ਲਈ ਯਤਨਸ਼ੀਲ ਹੈ। ਇਸ ਜ਼ਾਵੀਏ ਤੋਂ ਉਹਨਾਂ



ਅਖੌਤੀ ਚਿੰਤਕਾਂ ਨੂੰ ਕਰਾਰਾ ਜਵਾਬ ਵੀ ਮਿਲ ਜਾਂਦਾ ਹੈ ਜਿਹੜੇ ਹਰ ਥਾਂ ਇਹੀ ਜਾਪ ਕਰੀ ਜਾਂਦੇ ਹਨ ਕਿ ਕਮਿਊਨਿਸਟਾਂ ਨੂੰ ਸੰਸਾਰ ਦੇ ਸਮਾਜ ਦੀ ਹਰ ਕਾਣ ਵਿਚ ਅਮਰੀਕਾ ਹੀ ਦੋਸ਼ੀ ਨਜ਼ਰ ਆਉਂਦਾ ਹੈ। ਇਹ ਪੁਸਤਕ ਉਹਨਾਂ ਲੋਕਾਂ ਨੂੰ ਵੀ 'ਖ਼ਬਰਦਾਰ' ਕਹਿੰਦੀ ਹੈ ਜਿਹੜੇ ਚਿਰਾਂ ਤੋਂ ਜੁਗਾਲੀ ਕਰਨੋਂ ਨਹੀਂ ਹਟਦੇ ਕਿ ਕਮਿਊਨਿਸਟ ਕਹਾਉਂਦੇ ਲੇਖਕ/ਲੋਕ ਪੱਛਮੀ ਦੇਸ਼ਾਂ ਵਿਚ ਬੈਠੇ ਉਥੋਂ ਦੇ ਸੁੱਖ-ਸਹੂਲਤਾਂ ਮਾਣਦੇ, ਉਥੋਂ ਦਾ ਹੀ ਪਹਿਨਦਿਆਂ-ਹੰਢਾਉਂਦਿਆਂ ਉਥੋਂ ਦੇ ਹੀ ਸਿਸਟਮ ਦੀ ਹਿੱਕ ਉੱਤੇ ਬੈਠ ਕੇ ਮੂੰਗ ਦਲ਼ਦੇ ਰਹਿੰਦੇ ਹਨ। ਪੁਸਤਕ ਦੱਸਦੀ ਹੈ ਕਿ ਲੋਕਾਂ ਦੀ ਹਿੱਕ ਉੱਤੇ ਮੂੰਗ ਕੌਣ ਅਤੇ ਕਿਸ ਕਿਸ ਤਰ੍ਹਾਂ ਦਲ਼ ਰਿਹਾ ਹੈ ਅਤੇ ਉਸ ਸਿਸਟਮ ਨੂੰ ਅੱਖਾਂ ਤੋਂ ਐਨਕਾਂ ਲਾਹ ਕੇ ਦੇਖਣਾ-ਪਰਖਣਾ ਕਿੰਨਾ ਜ਼ਰੂਰੀ ਹੈ। ਉਸ ਸਿਸਟਮ, ਕਾਰਪੋਰੇਟ ਜਗਤ ਅਤੇ ਸਿਆਸੀ ਜਗਤ ਦੇ ਖਾਸੇ ਨੂੰ ਇਹ ਪੁਸਤਕ ਜਿਸ ਢੰਗ ਨਾਲ ਉਧੇੜਦੀ ਹੈ, ਉਹ ਬੇਮਿਸਾਲ ਹੈ। ਅਮਰੀਕਾ ਤਾਂ ਕੈਨੇਡਾ ਵਰਗੇ ਦੇਸ਼ ਨੂੰ 'ਹੜੱਪਣ' ਲਈ ਆਪਣੇ ਪੰਜੇ ਖੋਲ੍ਹੀ ਬੈਠਾ ਹੈ, ਮਾੜੇ-ਧੀੜੇ ਦੇਸ਼ ਤਾਂ ਫਿਰ ਕਿਸ ਬਾਗ਼ ਦੀ ਮੂਲ਼ੀ ਹਨ!

ਇਸ ਪੁਸਤਕ ਦੇ ਨਾਮਕਰਨ ਵਾਲੇ ਲੇਖ 'ਇਹ ਹੈ ਬਾਰਬੀ ਸੰਸਾਰ' ਬਾਰਬੀ ਡੌਲ ਦੀ ਗੱਲ ਕਰਦਾ-ਕਰਦਾ ਕਾਰਪੋਰੇਟ ਜਗਤ ਦੀਆਂ ਜੜ੍ਹਾਂ ਤਕ ਫਰੋਲ ਜਾਂਦਾ ਹੈ। ਪੁਸਤਕ ਵਿਚ ਸ਼ਾਮਲ 21 ਲੇਖਾਂ ਵਿਚੋਂ ਬਹੁਤੇ ਇਸ ਜਗਤ ਦੇ ਕੁਹਜਾਂ, ਹਰ ਰੁਝਾਨ ਪਿੱਛੇ ਕੰਮ ਕਰਦੇ ਮਕਸਦਾਂ ਦੀ ਵਿਰਾਟ ਤਸਵੀਰ ਅਤੇ ਤਫ਼ਸੀਲ ਹਨ। ਲੇਖਕ ਇਹਨਾਂ ਕੁਹਜਾਂ ਅਤੇ ਇਹਨਾਂ ਕੁਹਜਾਂ ਨੂੰ ਲੁਕਾਉਣ ਲਈ ਵਰਤੀ ਹਰ ਚਲਾਕੀ ਉੱਤੇ ਉਂਗਲ ਧਰਦਾ ਹੈ। ਇਸ ਪੁਸਤਕ ਦੇ ਮੁੱਖਬੰਦਕਾਰ ਜੋਗਿੰਦਰ ਸਿੰਘ ਰਾਹੀ ਮੁਤਾਬਕ ਇਹ ਲਿਖਤਾਂ ਗਲੋਬਲਾਈਜ਼ੇਸ਼ਨ ਦੇ ਉਸ਼ਟੰਡ ਦਾ ਭਰਮ ਤੋੜਦੀਆਂ ਹਨ। ਪੁਸਤਕ ਦੇ ਸ਼ੁਰੂ 'ਚ ਰਾਹੀ ਨੇ ਪੰਜਾਬੀ ਵਾਰਤਕ ਬਾਰੇ ਜ਼ਿਕਰਯੋਗ ਟਿੱਪਣੀਆਂ ਕੀਤੀਆਂ ਹਨ। ਉਸਨੇ 'ਇਹ ਹੈ ਬਾਰਬੀ ਸੰਸਾਰ' ਨੂੰ ਪੰਜਾਬੀ ਵਾਰਤਕ ਦੇ ਇਤਿਹਾਸ ਦੀ ਵਿਸ਼ੇਸ਼ ਘਟਨਾ ਕਿਹਾ ਹੈ ਅਤੇ ਪੁਸਤਕ ਨੂੰ ਇਹ ਮਾਣ ਲੇਖਕ ਦੀ ਵੱਖ-ਵੱਖ ਮੁੱਦਿਆਂ-ਮਸਲਿਆਂ ਬਾਰੇ ਸੰਵੇਦਨਸ਼ੀਲਤਾ, ਇਹਨਾਂ ਨੂੰ ਸਮਝਣ/ਸਮਝਾਉਣ ਦੀ ਲਲ੍ਹਕ, ਵਿਅੰਗ ਦੇ ਬਾਣ ਚਲਾਉਣ ਦੀ ਮੁਹਾਰਤ, ਭਾਸ਼ਾਈ ਜੁਗਤਾਂ ਨੂੰ ਨਸ਼ਤਰ ਵਾਂਗ ਵਰਤਣ ਦੀ ਕਲਾ ਕਾਰਨ ਹੀ ਮਿਲਿਆ ਹੈ। ਜ਼ੀਰਵੀ ਦੀਆਂ ਲਿਖਤਾਂ ਨੂੰ ਵਡਿਆਉਂਦਿਆਂ ਰਾਹੀ ਨੇ ਬਲਰਾਜ ਸਾਹਨੀ ਤੇ ਹਰਿਭਜਨ ਸਿੰਘ ਵਰਗੇ ਗੱਦਕਾਰਾਂ ਦੀ ਚਰਚਾ ਦੇ ਨਾਲ ਗੁਰਬਚਨ ਵਰਗੇ ਤੇਜ਼-ਤਰਾਰ ਗੱਦਕਾਰ ਬਾਰੇ ਵੀ ਗੱਲਬਾਤ ਕੀਤੀ ਹੈ ਪਰ ਨਾਲ ਹੀ ਗੁਰਬਚਨ ਦੇ 'ਨਿੱਜੀ ਰੜਕ ਰੱਖਣ' ਦਾ ਵੇਰਵਾ ਵੀ ਬਾਕਾਇਦਾ ਪਾਇਆ ਹੈ। ਇਸ ਨਾਲ ਇਹ ਗੱਲ ਵੀ ਸਮਝ ਪੈ ਜਾਂਦੀ ਹੈ ਕਿ ਗੁਰਬਚਨ ਇਸ ਰੜਕ ਕਾਰਨ 'ਸਿਕੰਦਰਾਂ' ਦੇ ਦੁਰਗ ਢਾਹੁੰਦਾ-ਢਾਹੁੰਦਾ ਆਪ ਹੀ ਇਹਨਾਂ ਦੁਰਗਾਂ ਦੇ ਮਲਬੇ ਹੇਠ ਆ ਗਿਆ ਹੈ। ਖ਼ੈਰ...ਰਾਹੀ ਦੇ ਆਖਣ ਵਾਂਗ ਇਹ ਪੁਸਤਕ ਪੰਜਾਬੀ ਗੱਦਕਾਰੀ ਵਿਚ ਆਏ ਜਮੂਦ ਨੂੰ ਤੋੜਦੀ ਹੈ। 'ਦੋ ਗੱਲਾਂ ਪ੍ਰਦੇਸਨਾਮਾ ਬਾਰੇ' ਵਾਲੇ ਲੇਖ ਵਿਚ ਇਹਨਾਂ ਦੋ ਗੱਲਾਂ ਨੂੰ ਮਾਨੋ ਸੌ ਨਾਲ ਜਰਬ ਆ ਜਾਂਦੀ ਹੈ। ਇਸ ਲੇਖ ਵਿਚ ਪਰਵਾਸ ਅਤੇ ਪਰਵਾਸ ਨਾਲ ਸੰਬੰਧਤ ਅਕਸਰ ਉੱਠਦੇ ਸਵਾਲ ਸਿਰ ਚੁੱਕ-ਚੁੱਕ ਸੰਵਾਦ ਦਾ ਸੱਦਾ ਦਿੰਦੇ ਹਨ। ਹਰ ਲੇਖਕ ਤੋਂ ਇਹੀ ਤਾਂ ਤਵੱਕੋ ਕੀਤੀ ਜਾਂਦੀ ਹੈ।

'ਪਿਕਾਸੋ ਤੋਂ ਪਰਦਾ', 'ਬੁਸ਼ ਦੇ ਪਾਵੇ ਨਾਲ ਬੱਝੀ ਦੁਨੀਆਂ ਦੀ ਹੋਣੀ', 'ਨਾਟੋ ਹਮਲਾ-ਇਕ ਚੇਤਾਵਨੀ', 'ਕੋਰੀ ਦੇ ਲਹੂ ਦੀ ਪੁਕਾਰ', 'ਨਵਾਂ ਸਾਲ-ਪੁਰਾਣਾ ਸਾਲ' ਵਰਗੇ ਲੇਖਾਂ 'ਚੋਂ ਗੁਜ਼ਰਦਿਆਂ ਜ਼ਿਹਨ ਵਿਚ ਇਹ ਗੱਲ ਖੌਰੂ ਪਾਉਣ ਲਗਦੀ ਹੈ ਕਿ ਅਮਰੀਕਾ ਨਾ ਤਾਂ ਧਾਰਮਿਕ ਮੂਲਵਾਦ ਅਤੇ ਨਾ ਹੀ ਦਹਿਸ਼ਤਪਸੰਦੀ ਦੇ ਖਿਲਾਫ਼ ਹੈ। ਹਾਲਾਂਕਿ ਇਹਨਾਂ ਦੋਹਾਂ ਨੁਕਤਿਆਂ ਨੂੰ ਆਧਾਰ ਬਣਾ ਕੇ ਇਹ ਕੁੱਲ ਦੁਨੀਆਂ ਨੂੰ ਫੂਕਣ ਲਈ ਤਾਹੂ ਹੋਇਆ ਪਿਆ ਹੈ। ਇੱਥੇ ਪੁੱਜ ਕੇ ਲੇਖਕ ਅਮਰੀਕਾ ਦੇ ਦਾਬੇ ਵਾਲੀ ਇਕ-ਧਿਰੀ ਦੁਨੀਆਂ ਦੀ ਗੱਲ ਕਰਦਾ-ਕਰਦਾ ਸੋਵੀਅਤ ਯੂਨੀਅਨ ਦੇ ਟੁੱਟਣ ਬਾਰੇ ਅਫਸੋਸ ਜ਼ਾਹਰ ਕਰਦਾ ਹੈ। ਸੋਵੀਅਤ ਯੂਨੀਅਨ ਦੇ ਟੁੱਟਣ ਦੇ ਕਾਰਨਾਂ ਦੀ ਤਫ਼ਸੀਲ ਇਸ ਪੁਸਤਕ ਵਿਚ ਨਹੀਂ ਹੈ, ਹੋਣੀ ਵੀ ਨਹੀਂ ਸੀ ਕਿਉਂਕਿ ਲੇਖਕ ਨੇ ਆਪਣੀਆਂ ਗੱਲਾਂ ਦਾ ਕੇਂਦਰ-ਬਿੰਦੂ ਖਾਸ ਵਿਸ਼ੇ ਨੂੰ

ਰੱਖਿਆ ਹੈ ਪਰ ਇਹ ਗੱਲ ਜ਼ਰੂਰ ਉੱਭਰਦੀ ਹੈ ਕਿ ਸੋਵੀਅਤ ਯੂਨੀਅਨ ਬਾਝੋਂ ਅਮਰੀਕਾ ਦੇ ਗਲ਼ ਦਾ ਪਟਾ ਕਿਸ ਤਰ੍ਹਾਂ ਟੁੱਟਦਾ-ਟੁੱਟਦਾ ਟੁੱਟ ਗਿਆ ਅਤੇ ਇਸ ਨੂੰ ਆਪਹੁਦਰੀਆਂ ਕਰਨ ਦਾ ਮੌਕਾ ਮਿਲ ਗਿਆ। ਅਫ਼ਗਾਨਿਸਤਾਨ, ਇਰਾਕ, ਈਰਾਨ, ਫਲਸਤੀਨ ਆਦਿ ਦੇਸ਼ਾਂ ਦਾ ਜ਼ਿਕਰ ਕਰਦਿਆਂ-ਕਰਦਿਆਂ ਲੇਖਕ ਜਚਾ ਜਾਂਦਾ ਹੈ ਕਿ ਅਮਰੀਕਾ ਦੀ ਇਹ ਪਹੁੰਚ ਨਵ-ਬਸਤੀਵਾਦ ਤੋਂ ਵੱਧ ਕੁਝ ਵੀ ਨਹੀਂ ਹੈ। ਇਸ ਦੀ ਪਿੱਠ 'ਤੇ ਖੜ੍ਹੇ ਕੌਮਾਂਤਰੀ ਮਾਲੀ ਫੰਡ ਅਤੇ ਸੰਸਾਰ ਬੈਂਕ ਬਾਰੇ ਕਿਊਬਾ ਦੇ ਮਿਸਾਲੀ ਲੀਡਰ ਫੀਦਲ ਕਾਸਤਰੋ ਦੀ ਟਿੱਪਣੀ ਗੌਲਣ ਵਾਲੀ ਹੈ ਕਿ "ਦੇਖਣ ਨੂੰ ਇੰਝ ਜਾਪਦਾ ਹੈ ਜਿਵੇਂ (ਫੰਡ) ਮਦਦ ਕਰ ਰਿਹਾ ਹੋਵੇ ਪਰ ਜਿਸ ਨੂੰ ਵੀ ਇਹ ਜੱਫੀ ਵਿਚ ਲੈਂਦਾ ਹੈ, ਉਸੇ ਦੀ ਜਾਨ ਕੱਢ ਲੈਂਦਾ ਹੈ।" ਭਾਰਤ ਨੂੰ ਪਈ ਜੱਫੀ ਬਾਰੇ ਫ਼ਿਕਰ ਜ਼ਾਹਰ ਕਰਦਾ ਲੇਖਕ ਕਹਿੰਦਾ ਹੈ ਕਿ ਆਜ਼ਾਦ ਮੰਡੀ ਦਾ ਫਲਸਫਾ ਉਹਨਾਂ ਸਿਆਸੀ ਪਾਰਟੀਆਂ ਨੂੰ ਵਧੇਰੇ ਹੀ ਰਾਸ ਆ ਰਿਹਾ ਜਾਪਦਾ ਹੈ, ਜਿਹੜੀਆਂ ਕਿਸੇ ਕਿਸਮ ਦੀ ਵਿਚਾਰਧਾਰਾ ਜਾਂ ਅਸੂਲਪ੍ਰਸਤੀ ਨਾਲ ਬੱਝਣਾ ਪਸੰਦ ਨਹੀਂ ਕਰਦੀਆਂ। ਇਹਦੇ ਨਾਲ ਫਿਰ ਨਵਬਸਤੀਵਾਦ ਤੇ ਉੱਤਰ ਬਸਤੀਵਾਦ ਦੀਆਂ ਤੰਦਾਂ ਜੁੜਨ ਲਗਦੀਆਂ ਹਨ।

ਇਹਨਾਂ ਤੰਦਾਂ ਦੀ ਅਸਲ ਪਰਿਭਾਸ਼ਾ 'ਮਾਮਲਾ ਉਮਰਾਂ ਦਾ' ਲੇਖ ਵਿਚ ਬੱਝਦੀ ਹੈ। ਉਮਰਾਂ ਦੇ ਜ਼ਿਕਰ ਦੇ ਬਹਾਨੇ ਇਹ ਲੇਖ ਖਪਤ ਕਲਚਰ ਉੱਤੇ ਸਿੱਧੀ ਟਕੋਰ ਹੈ। ਉਂਝ ਉਮਰ ਦੀ ਗੱਲ 'ਪਰਿਭਾਸ਼ਾ ਤੋਂ ਵਿਰਵੇ ਹੋਏ ਹਾਲਾਤ' ਲੇਖ ਵਿਚ ਕੁਝ ਹੋਰ ਰੰਗ ਅਤੇ ਢੰਗ ਨਾਲ ਪੇਸ਼ ਹੋਈ ਹੈ। ਇਹ ਲੇਖ 'ਪਿਆਰੇ ਆਨੰਦ' (ਜਗਜੀਤ ਸਿੰਘ ਆਨੰਦ) ਨਾਲ ਸ਼ੁਰੂ ਹੁੰਦਾ ਹੈ। ਜੇਕਰ ਇਹ ਕਾਮਰੇਡ ਆਨੰਦ ਦੀਆਂ ਬਦਲ ਚੁੱਕੀਆਂ ਪ੍ਰਥਮਤਾਵਾਂ ਦੇ ਹਿਸਾਬ ਨਾਲ ਉਹਨਾਂ ਉੱਤੇ ਤਨਜ਼ ਕੱਸਦਾ ਹੈ ਤਾਂ ਇਸ ਤੋਂ ਵੱਧ ਚੀਰਵਾਂ ਵਿਅੰਗ ਹੋਰ ਕੋਈ ਨਹੀਂ ਹੋਣਾਂ ਕਿਉਂਕਿ ਸਮੇਂ ਨੂੰ ਇਹ ਦੱਸਣ ਵਾਲੇ ਲੋਕ ਹੁਣ ਕੋਈ ਹੋਰ ਹਨ ਕਿ ਉਸ (ਸਮੇਂ) ਦੀਆਂ ਆਪਹੁਦਰੀਆਂ ਨੂੰ ਅਣਗੌਲਿਆਂ ਨਹੀਂ ਛੱਡਿਆ ਜਾ ਸਕਦਾ। ਇਸ ਦੇ ਨਾਲ ਹੀ ਮਦਰ ਟੈਰੇਸਾ ਦੇ ਮਿਸ਼ਨ ਅਤੇ ਕਾਰਪੋਰੇਟ ਜਗਤ ਦੀਆਂ ਨੀਤੀਆਂ ਦੀ ਗੱਲ ਜਾ ਜੁੜਦੀ ਹੈ ਜਿਸ ਬਾਰੇ ਮੁੱਖਬੰਦਕਾਰ ਨੇ 'ਜ਼ਰਾ ਡੂੰਘੇਰੇ ਚਿੰਤਨ ਦੀ ਲੋੜ' ਦੀ ਬਾਤ ਪਾ ਦਿੱਤੀ ਹੈ। ਪਰ ਕਾਮਰੇਡ ਆਨੰਦ ਦੀਆਂ ਬਦਲ ਚੁੱਕੀਆਂ ਪ੍ਰਥਮਤਾਵਾਂ ਵਾਂਗ ਸਾਨੂੰ 'ਆਪਣੀ ਸਦੀਆਂ ਪੁਰਾਣੀ ਰੂਹਾਨੀਅਤ ਦੀ ਪਰੰਪਰਾ' ਉੱਤੇ ਬਾਂਕਾਇਦਾ ਸਵਾਲੀਆ ਚਿੰਨ੍ਹ ਲਾਉਣਾ ਬਣਦਾ ਹੈ ਜਿਸ ਕਾਰਨ 60 ਸਾਲਾਂ ਦੀ ਭਾਰਤੀ ਜਮਹੂਰੀਅਤ ਗਰੀਬਾਂ ਉੱਤੇ ਚੌਫਾਲ ਡਿੱਗ ਪਈ ਹੈ ਅਤੇ ਉਸ ਦੀ ਲੋਥ ਉੱਤੇ ਆਪੋ-ਆਪਣੀ ਡਫਲੀ ਵਜਾ ਰਹੇ ਰੱਜੇ-ਪੁੱਜੇ ਲੋਕ ਕਿਸੇ ਨੂੰ ਗਰੀਬਾਂ ਦੀਆਂ ਚੀਕਾਂ ਵੀ ਨਹੀਂ ਸੁਣਨ ਦਿੰਦੇ।

ਰਿਵਾਜਨ ਇਸ ਪੁਸਤਕ ਦੇ ਪਿਛਲੇ ਕਵਰ ਉੱਤੇ ਸੁਰਜਨ ਜ਼ੀਰਵੀ ਦਾ ਸਿਹਰਾ ਛਪਿਆ ਹੋਇਆ ਹੈ। ਇਸ ਵਿਚ ਬਹੁਤੀ ਗੱਲ ਉਸ ਦੀ ਪੱਤਰਕਾਰੀ ਬਾਰੇ ਹੀ ਹੈ। ਪਰ ਮੁਖਬੰਦਕਾਰ ਡਾ. ਰਾਹੀ ਨੇ ਉਸ ਦੀ ਅਖਬਾਰ-ਨਵੀਸੀ ਅਤੇ ਇਸ ਪੁਸਤਕ ਵਿਚ ਸ਼ਾਮਲ ਲੇਖਾਂ ਵਿਚਕਾਰ ਬਾਕਾਇਦਾ ਫ਼ਰਕ ਦਰਸਾਇਆ ਹੈ। ਪੁਸਤਕ ਵਾਲੇ ਲੇਖਾਂ ਵਿਚ ਤਨਜ਼ ਅਤੇ ਤੀਖਣਤਾ ਦੀ ਗੱਲ ਕਰਕੇ ਉਹ ਉਸ ਨੂੰ ਕਿਸੇ ਨਵੀਂ ਮਹਾਂਭਾਰਤ ਵਿਚ ਜੂਝ ਰਿਹਾ ਅਰਜਨ ਬਣਾ ਦਿੰਦਾ ਹੈ। ਇਸੇ ਮੁੱਖਬੰਦ ਵਿਚ ਇਕ ਹੋਰ ਥਾਂ ਉਹ ਉਸ ਨੂੰ ਕ੍ਰਿਸ਼ਨ ਬਣਾਉਂਦਾ ਜਾਪਦਾ ਹੈ ਜਦੋਂ ਲਿਖਦਾ ਹੈ, "[ਸੁਰਜਨ ਜ਼ੀਰਵੀ] ਆਪਣੇ ਅੰਦਾਜ਼ ਵਿਚ ਬੰਦੇ ਦੇ ਬੰਦਾ ਤੇ ਰਚਨਾਕਾਰ ਹੋਣ ਲਈ ਇਤਿਹਾਸ ਨੂੰ ਸਮਝਣ ਦੀ ਅਹਿਮੀਅਤ ਦਰਸਾਉਂਦਾ ਹੈ। ਇਹੀ ਉਸ ਦਾ ਧਰਮ ਹੈ ਤੇ ਇਹੀ ਉਸਦਾ ਲਖਸ਼। ਲੋਕ ਉਸ ਨੂੰ ਕਮਿਊਨਿਸਟ ਮੰਨਦੇ ਹਨ ਪਰ ਮੇਰੀ ਨਜ਼ਰ ਵਿਚ ਉਹ ਧਾਰਮਿਕ ਹੈ। ਸਾਰੇ ਕਮਿਊਨਿਸਟ ਧਾਰਮਿਕ ਨਹੀਂ ਹੁੰਦੇ। ਕਾਸ਼ ਉਹ ਹੁੰਦੇ।" ਜ਼ੀਰਵੀ ਨੂੰ ਅਜਿਹੇ ਲਕਬਾਂ ਦੀ ਲੋੜ ਨਹੀਂ, ਉਸ ਦੀ ਵਾਰਤਕ ਦੀ ਤਨਜ਼, ਤੀਖਣਤਾ ਅਤੇ ਤੱਥਾਂ ਦੀ ਤਰਤੀਬ ਅਜਿਹੇ ਲਕਬਾਂ ਨੂੰ ਪਾਰ ਕਰ ਚੁੱਕੇ ਹਨ। ਜ਼ੀਰਵੀ ਆਪ ਆਖਦਾ ਹੈ, "ਬਦਲੇ ਹੋਏ ਇਸ ਸੰਸਾਰ ਵਿਚ ਵਿਚਾਰਾਂ, ਸੰਕਲਪਾਂ, ਸਮੁਦਾਵਾਂ, ਸੰਸਥਾਵਾਂ, ਇਤਿਹਾਸ ਅਤੇ ਇੱਥੋਂ ਤਕ ਕਿ ਸ਼ਬਦਾਂ ਤੇ ਬੋਲੀ ਵਿਚ ਵੀ ਵਿਆਪਕ ਢੰਗ ਨਾਲ ਤੋੜ-ਭੰਨ ਕੀਤੀ ਜਾ ਰਹੀ ਹੈ।" ਉਸ ਨੇ ਇਸ ਬਿੰਦੂ ਉੱਤੇ



ਕੇਂਦਰਤ ਹੋ ਕੇ ਇਹਨਾਂ ਲੇਖਾਂ ਦੀ ਰਚਨਾ ਕੀਤੀ ਹੈ ਅਤੇ ਇਹ ਸਿੱਧੇ ਸਮਝ ਆਉਂਦੇ ਹਨ।

ਮਗਰਲੀ ਗੱਲ, ਇਸ ਭਰਪੂਰ ਪੁਸਤਕ ਵਿਚ ਦਿਸਦੀ ਕਾਂਗਿਆਰੀ ਦੀ ਹੈ। ਪੁਸਤਕ ਵਿਚ ਸ਼ਾਮਲ ਲੇਖ ਵੱਖ-ਵੱਖ ਸਮੇਂ-ਸਾਲਾਂ ਦੌਰਾਨ ਲਿਖੇ ਗਏ ਹਨ। ਕੁਝ ਇਕ ਲੇਖਾਂ ਪਿੱਛੇ ਸਾਲ ਦਰਜ ਕੀਤਾ ਗਿਆ ਹੈ ਅਤੇ ਬਾਕੀ ਲੇਖ਼ਾਂ ਵਿਚ ਆਈਆਂ ਤਾਰੀਖਾਂ ਵਾਲਾ ਸਾਲ ਲੱਭਦਾ-ਲੱਭਦਾ ਪਾਠਕ ਫਾਵਾਂ ਹੋ ਜਾਂਦਾ ਹੈ। ਅਖ਼ੀਰਲੇ ਲੇਖ 'ਅਣਚਾਹੀ ਬਹਿਸ-ਅਣਉਚਿਤ ਮਾਡਲ' ਵਿਚ ਇਕ ਸਤੰਬਰ ਨੂੰ ਲੇਬਰ ਦਿਵਸ ਉੱਤੇ 'ਟੋਰਾਂਟੋ ਸਟਾਰ' ਵਿਚ ਛਪੇ ਕਿਸੇ ਲੇਖ ਦਾ ਜ਼ਿਕਰ ਹੈ ਪਰ ਲੇਖ ਵਿਚ ਜਾਂ ਅਖੀਰ ਵਿਚ ਸਾਲ ਦਾ ਜ਼ਿਕਰ ਨਦਾਰਦ ਹੈ। ਅਜਿਹਾ ਹੋਰ ਵੀ ਕਈ ਲੇਖਾਂ ਵਿਚ ਹੋਇਆ ਹੈ। ਇਹ ਕਾਂਗਿਆਰੀ ਪੁਸਤਕ ਦੇ ਅਗਲੇ ਐਡੀਸ਼ਨਾਂ ਵਿਚ ਸਾਫ਼ ਹੋ ਜਾਣੀ ਚਾਹੀਦੀ ਹੈ ਕਿਉਂਕਿ ਇਹ ਪੁਸਤਕ ਪੜ੍ਹੀ ਜਾਣੀ ਹੈ ਅਤੇ ਇਸ ਦੇ ਹੋਰ ਐਡੀਸ਼ਨ ਛਪਣੇ ਹਨ। ਜਗਿਆਸੂ ਪਾਠਕ ਦਾ ਇਸ ਪੁਸਤਕ ਤੋਂ ਵਿਰਵੇ ਰਹਿਣਾ ਔਖੇਰਾ ਹੀ ਹੈ।

[ਜਸਵੀਰ ਸਮਰ]

## ਇਕ ਸੁਪਨਾ ਇਕ ਸੰਵਾਦ [ਲਖਵਿੰਦਰ ਜੌਹਲ]

ਲਖਵਿੰਦਰ ਜੌਹਲ ਭਾਵੇਂ ਪੇਸ਼ੇ ਵਜੋਂ ਆਧੁਨਿਕ ਸੰਚਾਰ ਸਾਧਨਾਂ ਖਾਸ ਕਰਕੇ ਪੱਤਰਕਾਰੀ ਅਤੇ ਦੂਰਦਰਸ਼ਨ ਨਾਲ ਜੁੜਿਆ ਹੋਇਆ ਹੈ ਪਰ ਉਸ ਦੀ ਪਹਿਲੀ ਪਸੰਦ ਸਾਹਿਤ ਅਤੇ ਖਾਸ ਕਰਕੇ ਕਵਿਤਾ ਹੈ। ਉਹ ਨਾ ਕੇਵਲ ਕਾਵਿ ਆਲੋਚਨਾ ਹੀ ਕਰਦਾ ਹੈ ਸਗੋਂ ਉਹ ਖੁਦ ਵੀ ਕਵੀ ਹੈ। ਹੁਣ ਤਕ ਉਸ ਦੀਆਂ ਤਿੰਨ ਕਾਵਿ ਪੁਸਤਕਾਂ *'ਬਹੁਤ ਦੇਰ ਹੋਈ'* (1990), *'ਮਨੋਵੇਗ'* (2000), *'ਸਾਹਾਂ ਦੀ ਸਰਗਮ'* (2003) ਛਪ ਚੁੱਕੀਆਂ ਹਨ। ਇਹਨਾਂ ਪੁਸਤਕਾਂ ਨਾਲ ਉਸ ਨੇ ਕਵੀ ਵਜੋਂ ਆਪਣੀ ਪਛਾਣ ਬਣਾਈ ਹੈ। ਵਿਚਾਰਧੀਨ ਉਸਦੀ ਸੱਜਰੀ ਕਾਵਿ ਪੁਸਤਕ *'ਇਕ ਸੁਪਨਾ ਇਕ ਸੰਵਾਦ'* (ਪੰਨੇ 64, ਮੁੱਲ 75 ਰੁਪਏ, ਪੇਪਰਬੈਕ 40 ਰੁਪਏ, ਕੁਕਨੂਸ ਪ੍ਰਕਾਸ਼ਨ, ਜਲੰਧਰ) ਵਿਧਾ ਅਤੇ ਵਿਸ਼ੇ ਦੋਹਾਂ ਪੱਖਾਂ ਤੋਂ ਨਵਾਂ ਪ੍ਰਯੋਗ ਹੈ। ਆਧੁਨਿਕ ਪੰਜਾਬੀ ਕਵਿਤਾ ਵਿਚ ਗੀਤ, ਗ਼ਜ਼ਲ ਜਾਂ ਅਜਿਹੀਆਂ ਹੀ ਲਘੂ ਆਕਾਰੀ ਕਾਵਿ ਵਿਧਾਵਾਂ ਦਾ ਵਧੇਰੇ ਪ੍ਰਚਲਨ ਹੈ। ਆਮ ਲੰਮੀਆਂ ਰਚਨਾਵਾਂ ਘੱਟ ਰਚੀਆਂ ਜਾਂਦੀਆਂ ਹਨ। ਵਿਧਾ ਪੱਖ ਤੋਂ *'ਇਕ ਸੁਪਨਾ ਇਕ ਸੰਵਾਦ'* 53 ਪੰਨਿਆਂ ਦੀ ਲੰਮੀ ਕਵਿਤਾ ਹੈ। ਦਿਲਚਸਪ ਗੱਲ ਇਹ ਹੈ ਕਿ ਇਹ ਕਵਿਤਾ ਛੰਦਬੱਧ ਹੋਣ ਦੀ ਥਾਵੇਂ ਖੁੱਲ੍ਹੀ ਹੈ। ਆਮ ਕਰਕੇ ਲੰਮੀਆਂ ਕਵਿਤਾਵਾਂ ਬਿਰਤਾਂਤਕ ਹੁੰਦੀਆਂ ਹਨ, ਇਹ ਕਵਿਤਾ ਇਸ ਪੱਖੋਂ ਵੀ ਵੱਖਰੇ ਸੁਭਾਅ ਦੀ ਹੈ।

ਵਿਸ਼ੇ ਪੱਖ ਤੋਂ ਇਹ ਕਵਿਤਾ ਅੱਜ ਦੇ ਨੁਕਤੇ ਤੋਂ ਭਾਰਤ ਦੀ ਆਜ਼ਾਦੀ ਦੇ ਇਤਿਹਾਸ ਦੀਆਂ ਦੋ ਵਿਰੋਧੀ ਪਰ ਮਹਾਨ ਸ਼ਖ਼ਸੀਅਤਾਂ ਮਹਾਤਮਾ ਗਾਂਧੀ ਅਤੇ ਸ਼ਹੀਦ ਭਗਤ ਸਿੰਘ ਬਾਰੇ ਕਵੀ ਵੱਲੋਂ ਸਿਰਜਿਆ ਕਲਪਨਾਮਈ ਆਪਸੀ ਸੰਵਾਦ ਹੈ। ਇਸ ਬਾਰੇ ਕਵੀ ਕੁਝ ਆਪਣੇ ਵੱਲੋਂ ਇੰਝ ਲਿਖਦਾ ਹੈ, *'ਮਹਾਤਮਾ ਗਾਂਧੀ ਅਤੇ ਸ਼ਹੀਦ ਭਗਤ ਸਿੰਘ ਮੈਨੂੰ ਮਾਨਸਿਕ ਤੌਰ 'ਤੇ ਏਨਾ ਪ੍ਰੇਸ਼ਾਨ ਕਰਦੇ ਹਨ ਕਿ ਇਹਨਾਂ ਦੋਹਾਂ ਦੀਆਂ ਸਰਗਰਮੀਆਂ ਅਤੇ ਵਿਚਾਰਧਾਰਾਵਾਂ ਦੇ ਸੁਮੇਲ ਵਿਚੋਂ ਮੈਂ ਸੁਤੰਤਰਤਾ ਸੰਗਰਾਮ ਦੀ ਸੰਪੂਰਨਤਾ ਵੇਖਣ ਲੱਗ ਜਾਂਦਾ ਹਾਂ। ਮੇਰੇ ਮਨ ਵਿਚ ਇਹ ਦੋਵੇਂ ਸਹਿਜ ਸੰਵਾਦ ਵਿਚ ਰੁੱਝੇ ਹੁੰਦੇ ਹਨ।'*

ਇਕ ਧਿਰ ਅਜਿਹੀ ਹੈ ਜੋ ਭਗਤ ਸਿੰਘ ਅਤੇ ਗਾਂਧੀ ਨੂੰ ਨਾ ਕੇਵਲ ਇਕ ਦੂਜੇ ਦੇ ਵਿਰੋਧ ਵਿਚ ਰੱਖ ਕੇ ਵੇਖਦੀ ਹੈ ਸਗੋਂ ਉਹ ਗਾਂਧੀ ਨੂੰ ਭਗਤ ਸਿੰਘ ਦਾ ਕਾਤਲ ਵੀ ਆਖਦੀ ਹੈ। ਇਸ ਧਿਰ ਅਨੁਸਾਰ ਗਾਂਧੀ ਭਗਤ ਸਿੰਘ ਦੀ ਵਿਚਾਰਧਾਰਾ ਦਾ ਵਿਰੋਧੀ ਹੋਣ ਕਾਰਨ ਉਸ ਨੂੰ ਬਚਾ ਸਕਣ ਦੀ ਸਮਰੱਥਾ ਰੱਖਦਾ ਹੋਣ ਦੇ ਬਾਵਜੂਦ ਇਸ ਮਾਮਲੇ 'ਤੇ ਅੰਗਰੇਜ਼ਾਂ ਨਾਲ ਮਿਲਿਆ ਹੋਇਆ ਸੀ। ਇਸ ਧਿਰ ਅਨੁਸਰ ਭਗਤ ਸਿੰਘ ਸਮਾਜਵਾਦ ਲਿਆਉਣਾ ਚਾਹੁੰਦਾ ਸੀ ਜਦੋਂ ਕਿ ਗਾਂਧੀ

ਧਾਰਮਿਕ ਨੈਤਿਕਤਾ ਦੇ ਪਰਦੇ ਹੇਠ ਜਾਗੀਰਦਾਰੀ ਅਤੇ ਸਰਮਾਏਦਾਰੀ ਦਾ ਦਲਾਲ ਸੀ। ਭਗਤ ਸਿੰਘ ਅੰਗਰੇਜ਼ਾਂ ਨੂੰ ਹਥਿਆਰਬੰਦ ਇਨਕਲਾਬ ਨਾਲ ਕੱਢਣਾ ਚਾਹੁੰਦਾ ਸੀ ਜਦੋਂ ਕਿ ਗਾਂਧੀ ਸ਼ਾਂਤੀਮਈ ਅਹਿੰਸਾ ਭਾਵ ਅਰਜ਼ੀਆਂ, ਪਰਚੀਆਂ, ਗੋਲਮੇਜ਼ ਕਾਨਫਰੰਸਾਂ ਨਾਲ ਅੰਗਰੇਜ਼ਾਂ ਨੂੰ ਮਨਾਉਂਦਾ ਸੀ। ਗਾਂਧੀ ਧਰਮ ਦੀ ਓਟ ਲੈਂਦਾ ਸੀ ਜਦੋਂ ਕਿ ਭਗਤ ਸਿੰਘ ਐਲਾਨੀਆਂ ਨਾਸਤਕ ਸੀ। ਇਸ ਪ੍ਰਕਾਰ ਦੋਹਾਂ ਦਰਮਿਆਨ ਕੋਈ ਮੇਲ ਨਹੀਂ ਸੀ। ਦੂਸਰੀ ਧਿਰ ਦੀ ਸਮਝ ਅਨੁਸਾਰ ਗਾਂਧੀ ਅਤੇ ਭਗਤ ਸਿੰਘ ਦੇ ਰਸਤੇ ਵੱਖਰੇ ਵੱਖਰੇ ਸੀ ਪਰ ਮੰਜ਼ਲ ਇਕੋ ਸੀ। ਭਾਵ ਦੋਵੇਂ ਹੀ ਆਪੋ ਆਪਣੇ ਤਰੀਕੇ ਨਾਲ ਅੰਗਰੇਜ਼ ਸਾਮਰਾਜ ਦਾ ਵਿਰੋਧ ਕਰ ਰਹੇ ਸਨ। ਨਿਹੱਥੇ ਬੇਦਿਲ ਹੋਏ ਭਾਰਤੀਆਂ ਦੀ ਅੰਗਰੇਜ਼ ਸਾਮਰਾਜ ਦੇ ਖ਼ਿਲਾਫ ਜਨਤਕ ਲਹਿਰ ਖੜ੍ਹੀ ਕਰ ਦੇਣਾ ਗਾਂਧੀ ਦਾ ਵੱਡਾ ਕ੍ਰਿਸ਼ਮਾ ਸੀ। ਇਸ ਨੂੰ ਐਵੇਂ ਕੈਵੇਂ ਕਹਿ ਕੇ ਸੁੱਟ ਪਾਉਣਾ ਸੰਭਵ ਨਹੀਂ ਹੈ। ਗਾਂਧੀ ਦੀਆਂ ਖਾਮੀਆਂ ਦੇ ਬਾਵਜੂਦ ਉਸ ਦੇ ਇਤਿਹਾਸਕ ਮੁੱਲ ਨੂੰ ਪਛਾਨਣ ਅਤੇ ਪ੍ਰਵਾਨਣ ਦੀ ਲੋੜ ਹੈ। ਕੇਵਲ ਭਗਤ ਸਿੰਘ ਨੂੰ ਠੀਕ ਸਮਝਣ ਵਾਲੇ ਅਤੇ ਕੇਵਲ ਗਾਂਧੀ ਨੂੰ ਠੀਕ ਸਮਝਣ ਵਾਲੇ ਢੇਰ ਹਨ ਪਰ ਇਹਨਾਂ ਦੋਹਾਂ ਦਰਮਿਆਨ ਕਿਸੇ ਸਾਂਝ ਨੂੰ ਤਲਾਸ਼ਣ ਵਾਲੇ ਵਿਰਲੇ ਹੀ ਹਨ। ਨਿਸ਼ਚੇ ਹੀ ਲਖਵਿੰਦਰ ਜੌਹਲ ਇਸ ਸਾਂਝ ਦੀ ਤਲਾਸ਼ ਵਿਚ ਹੈ। ਹੁਣ ਜਦੋਂ ਦੇਸ਼ ਮੁੜ ਨਵ ਬਸਤੀਵਾਦ ਅਧੀਨ ਹੋਣ ਜਾ ਰਿਹਾ ਹੈ, ਉਸ ਸਮੇਂ ਬਸਤੀਵਾਦ ਵਿਰੋਧੀ ਸੰਘਰਸ਼ ਦੇ ਇਹਨਾਂ ਦੋਹਾਂ ਨਾਇਕਾਂ ਦੀ ਯਾਦ ਆਉਣੀ ਸੁਭਾਵਕ ਹੈ। ਇਹ ਯਾਦ ਕਦੇ ਭਗਤ ਸਿੰਘ ਉਪਰ ਅਤੇ ਕਦੇ ਗਾਂਧੀ ਉਪਰ ਸਿੱਧੀਆਂ ਫਿਲਮਾਂ ਬਣਨ ਨਾਲ ਆਉਂਦੀ ਹੈ ਅਤੇ ਕਦੇ 'ਰੰਗ ਦੇ ਬਸੰਤੀ' ਅਤੇ 'ਲਗੇ ਰਹੋ ਮੁੰਨਾ ਭਾਈ' ਵਰਗੀਆਂ ਫਿਲਮਾਂ ਦੇ ਹੋਂਦ ਵਿਚ ਆਉਣ ਨਾਲ ਪ੍ਰਗਟਾਈ ਜਾਂਦੀ ਹੈ। ਇਹ ਕਵਿਤਾ ਵੀ ਕੁਝ ਅਜਿਹੇ ਹੀ ਪ੍ਰਸੰਗ ਨਾਲ ਸ਼ੁਰੂ ਹੁੰਦੀ ਹੈ:

*ਉਹ ਬਹਿਸ ਕਰ ਰਹੇ ਹਨ/ਇਕ ਦੂਸਰੇ ਨਾਲ*
*ਆਜ਼ਾਦੀ ਦੀ ਲੜਾਈ/ਲੰਮੀ ਹੋਣ ਬਾਰੇ*
*ਹਿੰਸ-ਅਹਿੰਸਾ ਬਾਰੇ/ਮੁਲਕਾਂ ਦੀ ਵੰਡ ਬਾਰੇ*
*ਆਜ਼ਾਦ ਭਾਰਤ ਬਾਰੇ/ ਸਿਸਟਮਾਂ ਬਾਰੇ*
*ਟੁੱਟ ਚੁੱਕੇ ਰੂਸ ਬਾਰੇ/ ਅਮਰੀਕਾ ਬਾਰੇ*
*ਲਾਦੇਨ ਬਾਰੇ*
*ਚੀਨ/ ਫਲਸਤੀਨ/ ਇਰਾਕ/ ਸਦਾਮ ਬਾਰੇ*

ਇਸ ਸਾਰੀ ਕਵਿਤਾ ਵਿਚ ਕਿਤੇ ਵੀ ਬੌਧਿਕ ਤਰਕ ਨਹੀਂ ਉਸਾਰਿਆ ਸਗੋਂ ਮਨ ਅੰਦਰ ਵੱਖ ਵੱਖ ਮਸਲਿਆਂ ਬਾਰੇ ਚਲਦੀਆਂ ਘੁੰਮਣ ਘੇਰੀਆਂ ਨੂੰ ਪੇਸ਼ ਕੀਤਾ ਗਿਆ ਹੈ। ਸ਼ਾਇਦ ਇਸੇ ਕਾਰਨ ਹੀ ਕਵਿਤਾ ਕਿਸੇ ਸਿੱਟੇ ਉੱਪਰ ਨਹੀਂ ਪੁੱਜਦੀ। ਸਗੋਂ ਉਹ ਪਾਠਕ ਨੂੰ ਵੱਖ ਵੱਖ ਪ੍ਰਸ਼ਨਾਂ ਦੇ ਰੂ-ਬ-ਰੂ ਕਰਦੀ ਹੈ ਅਤੇ ਇਸੇ ਕਾਰਨ ਹੀ ਕਵਿਤਾ ਕਿਸੇ ਸੰਯੁਕਤ ਬਿਰਤਾਂਤਕ ਪਾਠ ਦੀ ਥਾਂ ਖੰਡਤ ਟੁਕੜੀਆਂ ਵਿਚ ਵੰਡੀ ਹੋਈ ਹੈ। ਲੇਖਕ ਨੇ ਸੁਚੇਤ ਤੌਰ 'ਤੇ ਵੱਖ ਵੱਖ ਥਾਵਾਂ 'ਤੇ ਬਿੰਦੀ ਡੈਸ਼ਾਂ ਦੀ ਕਿਤੇ ਇਕਹਿਰੀ ਅਤੇ ਕਿਤੇ ਦੂਹਰੀ ਤੀਹਰੀ ਵਰਤੋਂ ਕੀਤੀ ਹੈ। ਉਦਾਹਰਨ ਵਜੋਂ ਪੰਨਾ 62 ਉੱਤੇ ਉਸ ਨੇ ਚਾਰ ਬਿੰਦੀ ਡੈਸ਼ਾਂ ਤੋਂ ਬਾਅਦ ਮਾਰਕਸ, ਲੈਨਿਨ, ਮਾਓ, ਗਾਂਧੀ, ਅਸੀਂ, ਇਕ ਇਕ ਲਾਈਨ ਵਿਚ ਇਕ ਇਕ ਅੱਖਰ ਲਿਖ ਕੇ ਫੇਰ ਪੰਜ ਬਿੰਦੀ ਡੈਸ਼ਾਂ ਲਾਈਆਂ ਹਨ। ਇਹ ਖ਼ਾਲੀ ਥਾਵਾਂ ਲੇਖਕ ਨੇ ਪਾਠਕ ਦੇ ਆਪਣੇ ਮਨੋਉਤਰ ਭਰਨ ਲਈ ਛੱਡੀਆਂ ਜਾਪਦੀਆਂ ਹਨ। ਕਵਿਤਾ ਦਾ ਅੰਤ ਵੀ ਸਿਰਫ ਨੌਂ ਦਸ ਬਿੰਦੀ ਡੈਸ਼ਾਂ ਨਾਲ ਹੁੰਦਾ ਹੈ। ਲੇਖਕ ਨੇ ਦੇਸ਼ ਦੇ ਅੱਜੋਕੇ ਸਮੇਂ ਦੀਆਂ ਸਮੱਸਿਆਵਾਂ ਦੇ ਨਾਲੋ ਨਾਲ ਬੀਤੇ ਇਤਿਹਾਸ ਨੂੰ ਪੁਨਰ ਚਿਤਵਿਆ ਹੈ। ਲੇਖਕ ਦੀ ਚੇਤਨ ਕੋਸ਼ਿਸ਼ ਤਾਂ ਦੋਹਾਂ ਦਰਮਿਆਨ ਸੰਵਾਦ ਸਿਰਜਣ ਦੀ ਸੀ ਪਰ ਕਵਿਤਾ ਦਾ ਅੰਦਰੂਨੀ ਮੁਹਾਣ ਭਗਤ ਸਿੰਘ



ਉੱਪਰ ਹੀ ਜ਼ਿਆਦਾ ਕੇਂਦਰਤ ਰਹਿੰਦਾ ਹੈ। ਸ਼ਾਇਦ ਇਸਦਾ ਕਾਰਨ ਇਹ ਹੋਵੇ ਕਿ ਪੰਜਾਬੀ ਅਤੇ ਖ਼ਾਸ ਕਰਕੇ ਲਖਵਿੰਦਰ ਜੌਹਲ ਵਰਗਾ ਵਿਅਕਤੀ ਅਚੇਤ ਹੀ ਭਗਤ ਸਿੰਘ ਦੀ ਵਿਚਾਰਧਾਰਾ ਅਤੇ ਸ਼ਖ਼ਸੀਅਤ ਦੀ ਪਕੜ ਤੋਂ ਮੁਕਤ ਨਹੀਂ ਹੋ ਸਕਦਾ। ਲੇਖਕ ਕਵਿਤਾ ਦਾ ਅੰਤ ਹੇਠ ਲਿਖੀਆਂ ਸਤਰਾਂ ਨਾਲ ਕਰਦਾ ਹੈ:

*ਫੇਰ ਹੱਸਦੇ ਉਹ/ ਉੱਚੀ ਉੱਚੀ...*
*ਹਾਸਾ ਗੂੰਜਦਾ/ ਪਤਾਲ ਤਕ...*
*ਕੰਨ ਫਰਕਦੇ/ ਪਤਾਲ ਦੇ...*
*ਬੁੱਲ੍ਹ ਫਰਕਦੇ/ ਉਜਾੜ ਬੀਆਬਾਨ ਦੇ*
*ਵਰਤਮਾਨ ਦੇ-*
*ਕਹਿਣਾ ਚਾਹੁੰਦਾ ਹੈ ਕੁਝ/ ਬੀਆਬਾਨ...*
*ਕਹਿ ਨਹੀਂ ਪਰ ਪਾ ਰਿਹਾ*
*ਤਿੰਨੇ/ ਸੁਣ ਰਹੇ ਕੁਝ*
*ਕਹਿ ਰਹੇ ਕੁਝ...*
*ਰੁੱਖਾਂ ਨੂੰ/ਵਕਤ ਨੂੰ...*

ਸਮੁੱਚੀ ਕਵਿਤਾ ਦੇ ਪਾਠ ਤੋਂ ਬਾਅਦ ਮਨ ਵਿਚ ਪ੍ਰਸ਼ਨ ਉੱਠਦਾ ਹੈ ਕਿ ਜੇ ਵਿਸ਼ੇ ਅਤੇ ਵਿਧਾ ਦੇ ਪ੍ਰਯੋਗ ਨੂੰ ਪਾਸੇ ਵੀ ਛੱਡ ਦੇਈਏ ਤਾਂ ਵੀ ਇਸ ਪੁਸਤਕ ਵਿਚ ਉਠਾਇਆ ਪ੍ਰਸ਼ਨ ਮਹੱਤਵਪੂਰਨ ਬਣ ਜਾਂਦਾ ਹੈ। ਭਗਤ ਸਿੰਘ ਅਤੇ ਗਾਂਧੀ ਦੇ ਸਮੇਂ ਤਾਂ ਲੜਾਈ ਅਹਿੰਸਾ, ਹਿੰਸਾ ਦੇ ਸਿੱਧੇ ਸਾਦੇ ਰੂਪਾਂ ਵਿਚ ਸੀ ਪਰ ਅੱਜ ਤਾਂ ਹਿੰਸਾ ਅਤੇ ਅਹਿੰਸਾ ਦੋਵੇਂ ਹੀ ਪਹਿਲਾਂ ਨਾਲੋਂ ਕਿਤੇ ਵੱਧ ਸੂਖ਼ਮ ਹੋ ਗਈਆਂ ਹਨ ਅਤੇ ਇਹ ਆਪਣਾ ਰੂਪ ਵੀ ਪਲਟ ਗਈਆਂ ਹਨ। ਹੁਣ ਹਿੰਸਾ ਅਤੇ ਅਹਿੰਸਾ ਦਰਮਿਆਨ ਲੀਕ ਖਿੱਚਣੀ ਵੀ ਔਖੀ ਹੋਈ ਪਈ ਹੈ। ਪੀੜਤ ਧਿਰ ਤਾਂ ਹੁਣ ਵਿਰੋਧ ਲਈ ਹਿੰਸਾ ਤਾਂ ਇਕ ਪਾਸੇ ਅਹਿੰਸਾ ਵੀ ਕਰਨ ਦੇ ਸਮਰੱਥ ਨਹੀਂ। ਅਜਿਹੇ ਸਮੇਂ ਸਾਨੂੰ ਵਿਰੋਧ ਦੇ ਨਵੇਂ ਰੂਪ ਵੀ ਖੋਜਣੇ ਪੈਣਗੇ। ਇਹ ਗਲੋਬ ਨੂੰ ਵਲ਼ ਸਕਣ ਦੀ ਸਮਰੱਥਾ ਰੱਖਣ ਵਾਲੀ ਮਨੁੱਖੀ ਕੜੀ ਵੀ ਹੋ ਸਕਦੀ ਹੈ ਅਤੇ ਇਹ ਉਚ ਦੁਮਾਲੜੇ ਟਾਵਰਾਂ ਵਿਚ ਦੇਹ ਸਮੇਤ ਵੱਜਣਾ ਵੀ ਹੋ ਸਕਦਾ ਹੈ। ਇਹ ਕਵਿਤਾ ਅਜਿਹੇ ਪ੍ਰਸ਼ਨਾਂ ਦੀ ਤਲਾਸ਼ ਹੈ। [ਰਾਜਿੰਦਰ ਪਾਲ ਸਿੰਘ]

## ਦਰਦ ਮਜੀਠੀ [ਦਰਸ਼ਨ ਬੁੱਟਰ]

*ਔੜ ਦੇ ਬੱਦਲ* (1985), *ਸਲ੍ਹਾਬੀ ਹਵਾ* (1994), *ਸ਼ਬਦ ਸ਼ਹਿਰ ਤੇ ਰੇਤ* (1996) ਅਤੇ *ਖੜਾਵਾਂ* (2001) ਤੋਂ ਪਿੱਛੋਂ *ਦਰਦ ਮਜੀਠੀ* ਦਰਸ਼ਨ ਬੁੱਟਰ ਦੀ ਕਾਵਿ-ਯਾਤਰਾ ਦਾ ਪੰਜਵਾਂ ਮੀਲ ਪੱਥਰ ਹੈ। ਬੁੱਟਰ ਨੇ ਹਰ ਪੁਸਤਕ ਨਾਲ ਨਵਾਂ ਕਦਮ ਪੁੱਟਿਆ ਹੈ। ਉਸਦੀ ਕਵਿਤਾ ਵਿਚ ਨਿਰੰਤਰ ਵਿਕਾਸ ਹੈ। ਵਿਸ਼ੇ ਪੱਖੋਂ ਹੀ ਨਹੀਂ ਸਗੋਂ ਵਿਚਾਰਧਾਰਾ ਅਤੇ ਰੂਪ ਪੱਖੋਂ ਵੀ ਦਰਸ਼ਨ ਬੁੱਟਰ ਦੀ ਕਵਿਤਾ ਵਿਚ ਨਿਖਾਰ ਆਇਆ ਹੈ। ਹੱਥਲੀ ਪੁਸਤਕ ਦੀ ਭੂਮਿਕਾ-ਨੁਮਾ *ਰੂਹ ਦੀ ਕਿਲਕਾਰੀ* ਵਿਚ ਉਸਨੇ ਇਸ ਪੁਸਤਕ ਬਾਰੇ ਕਾਫੀ ਕੁਝ ਆਪਣੀ ਸੰਜਮੀ ਸ਼ੈਲੀ ਵਿਚ ਕਹਿ ਦਿੱਤਾ ਹੈ। ਕਵਿਤਾ ਦਾ ਆਨੰਦ ਤਾਂ ਕਵਿਤਾ ਪੜ੍ਹਕੇ ਹੀ ਆ ਸਕਦਾ ਹੈ। ਕਾਵਿ ਆਲੋਚਨਾ ਤਾਂ ਸਮਝ ਵਿਚ ਨਾ ਆਉਣ ਵਾਲੀਆਂ ਗੱਲਾਂ ਸਮਝਾ ਸਕਦੀ ਹੈ ਜਾਂ ਫਿਰ ਜੇ ਕਵਿਤਾ ਵਿਚ ਊਣ ਹੋਵੇ ਤਾਂ ਉਸ 'ਤੇ ਉਂਗਲ ਰੱਖ ਸਕਦੀ ਹੈ। ਅਤੇ ਜੇ ਦੋਵੇਂ ਗੱਲਾਂ ਨਾ ਹੋਣ ਤਾਂ ਫਿਰ ਆਲੋਚਕ ਪਾਠਕ ਨੂੰ ਕਵਿਤਾ ਦੇ ਗੁਣ ਦੱਸਕੇ ਪੜ੍ਹਨ ਲਈ ਉਕਸਾ ਸਕਦਾ ਹੈ।

ਸਭ ਤੋਂ ਪਹਿਲਾਂ ਪੁਸਤਕ ਦਾ ਨਾਂ ਧਿਆਨ ਖਿਚਦਾ ਹੈ *ਦਰਦ ਮਜੀਠੀ*। ਮਜੀਠ ਸ਼ਬਦ ਗੁਰਬਾਣੀ ਵਿਚ ਵੀ ਆਉਂਦਾ ਹੈ, ਕਸੁੰਭੜੇ ਦੇ ਕੱਚੇ ਭਾਵ ਮਾਇਆ ਦੇ ਰੰਗ ਦੇ ਉਲਟ, ਮਜੀਠ ਪੱਕੇ ਭਾਵ ਪ੍ਰਭੂ ਦੇ ਰੰਗ ਦੇ ਅਰਥਾਂ ਵਿਚ ਵਰਤਿਆ ਹੈ। ਸੋ ਇਹ ਪੱਕੇ ਦਰਦ ਦੀ ਗੱਲ ਹੈ। ਦਰਸ਼ਨ ਬੁੱਟਰ ਦੀ ਕਵਿਤਾ ਵਿਚ ਨਾ ਤਾਂ ਨਿੱਜੀ ਦੁੱਖ (ਮਿੱਤਰਾਂ ਦੇ ਗ਼ਮ) ਦਾ ਰੁਦਨ ਹੈ ਅਤੇ ਨਾ ਹੀ ਤਥਾ ਕਥਿਤ ਦੁਨੀਆਂ (ਲੋਕਾਂ ਦਾ ਗ਼ਮ) ਦਾ ਨਾਅਰਾ ਨੁਮਾ ਸ਼ੇਰ ਹੈ, ਭਾਵੇਂ ਉਸਦੀ ਜ਼ਿੰਦਗੀ ਵਿਚ ਨਿੱਜੀ ਦੁੱਖ ਵੀ ਹਨ ਅਤੇ ਉਹ ਦੁਨੀਆਂ ਦੇ ਦੁੱਖ ਦੇਖ ਕੇ ਵੀ ਪਸੀਜ ਜਾਂਦਾ ਹੈ। ਦਰਸ਼ਨ ਬੁੱਟਰ ਦਾ ਕਾਵਿ ਨਾਇਕ ਅਸਲ ਵਿਚ ਧਰਤੀ ਉੱਪਰ ਵਸਦੀ ਕੁੱਲ ਲੋਕਾਈ ਨੂੰ ਸੁਖੀ, ਸੁੰਦਰ, ਅਤੇ ਨਿਆਇਸ਼ੀਲ ਵੇਖਣ ਦਾ ਚਾਹਵਾਨ ਹੈ। ਉਹਦੇ ਅੰਦਰ ਰਿਸ਼ੀਆਂ-ਮੁਨੀਆਂ, ਪੈਗ਼ੰਬਰਾਂ ਵਾਲੇ ਦਰਦ ਦਾ ਅੰਸ਼ ਹੈ। ਕਵੀ ਵੀ ਪੀਰਾਂ ਪੈਗ਼ੰਬਰਾਂ ਦੀ ਅੰਸ਼ ਬੰਸ ਹੁੰਦੇ ਹਨ, ਇਹਨਾਂ ਵਿਚ ਵੀ ਇਸ ਦਰਦ ਦਾ ਕਿਣਕਾ ਹੁੰਦਾ ਹੈ। ਇਹ ਕਿਣਕਾ ਬੁੱਟਰ ਦੇ ਹਿੱਸੇ ਵੀ ਆਇਆ ਹੈ।

ਇਸ ਪੁਸਤਕ ਨੂੰ ਦਰਸ਼ਨ ਬੁੱਟਰ ਨੇ ਖ਼ੁਦ ਹੀ ਪ੍ਰਸ਼ਨ ਕਵਿਤਾਵਾਂ ਦਾ ਉਪ ਸਿਰਲੇਖ ਦਿੱਤਾ ਹੈ। ਸਮਕਾਲੀ ਪੰਜਾਬੀ ਕਵਿਤਾ ਵਿਚ ਇਹ ਇਕ ਨਵਾਂ ਪ੍ਰਯੋਗ ਹੈ। ਵੈਸੇ ਇਹ ਵਿਧੀ ਢੇਰ ਪੁਰਾਣੀ ਹੈ, ਉਪਨਿਸ਼ਦ ਪ੍ਰਸ਼ਨੋਤਰੀ ਸ਼ੈਲੀ ਵਿਚ ਹੀ ਲਿਖੇ ਹੋਏ ਹਨ, ਨਚਿਕੇਤਾ ਯਮਰਾਜ ਤੋਂ ਜ਼ਿੰਦਗੀ ਅਤੇ ਮੌਤ ਦੇ ਰਹੱਸਾਂ ਬਾਰੇ ਪ੍ਰਸ਼ਨ ਪੁੱਛਦਾ ਹੈ। ਗੁਰੂ ਨਾਨਕ ਦੇਵ ਨੇ ਸਿਧ ਗੋਸਟਿ ਵਿਚ ਇਹੀ ਵਿਧੀ ਵਰਤੀ ਹੈ। ਜਪੁਜੀ ਵਿਚ ਇਸ ਵਿਧੀ ਦੇ ਦਰਸ਼ਨ *ਕਿਵ ਸਚਿਆਰਾ ਹੋਈਐ ਕਿਵ ਕੂੜੇ ਤੁਟੈ ਪਾਲਿ* ਵਾਲੀਆਂ ਪੰਕਤੀਆਂ ਵਿਚ ਵੀ ਹੁੰਦੇ ਹਨ। ਆਧੁਨਿਕ ਪੰਜਾਬੀ ਕਵਿਤਾ ਵਿਚ ਭਾਈ ਵੀਰ ਸਿੰਘ ਇਸ ਵਿਧੀ ਦੀ ਵਰਤੋਂ ਇਕ ਤੋਂ ਵਧੇਰੇ ਕਵਿਤਾਵਾਂ ਵਿਚ ਕਰਦਾ ਹੈ। ਧਿਆਨ ਦੇਣ ਵਾਲਾ ਨੁਕਤਾ ਹੈ ਕਿ ਦਰਸ਼ਨ ਬੁੱਟਰ ਪ੍ਰਸ਼ਨਤਰੀ ਵਿਧੀ ਵਰਤਕੇ ਵੀ ਪੂਰਵਲੇ ਕਵੀਆਂ ਤੋਂ ਦੋ ਗੱਲਾਂ ਕਰਕੇ ਭਿੰਨ ਹੈ। ਪਹਿਲੀ ਗੱਲ ਭਾਵੇਂ ਪ੍ਰਸ਼ਨ ਉੱਤਰ ਦੋਵੇਂ ਕਵੀ ਨੇ ਹੀ ਸਿਰਜਣੇ ਹੁੰਦੇ ਹਨ ਪਰ ਅਸਲ ਵਿਚ ਤਾਂ ਕਵੀ ਕੋਲ ਹਰ ਪ੍ਰਸ਼ਨ ਦੇ ਨਿਸ਼ਚਤ ਉੱਤਰ ਹੁੰਦੇ ਹਨ, ਉਹਨੇ ਆਪਣੇ ਨਿਸ਼ਚਤ ਮੱਤ ਦੇ ਪ੍ਰਗਟਾਵੇ ਲਈ ਪ੍ਰਸ਼ਨ ਘੜੇ ਹੁੰਦੇ ਹਨ। ਦਰਸ਼ਨ ਬੁੱਟਰ ਕੋਲ ਨਿਸ਼ਚਤ ਉੱਤਰ ਨਹੀਂ ਹਨ। ਉਹਦੇ ਉੱਤਰ ਅਸਲ ਵਿਚ ਉੱਤਰ ਨਾ ਹੋ ਕੇ ਉੱਤਰਾਂ ਦੀ ਤਲਾਸ਼ ਹਨ। ਉਹ ਤਾਂ ਅਸਲ ਵਿਚ ਪਾਠਕਾਂ ਨਾਲ ਪ੍ਰਸ਼ਨ ਹੀ ਸਾਂਝੇ ਕਰਨਾ ਚਾਹੁੰਦਾ ਹੈ। ਇਸੇ ਲਈ ਉਹ ਉੱਤਰ ਵਿਚ ਆਖਰੀ ਸਚਾਈ ਦਰਜ ਕਰਨ ਦੀ ਥਾਂ ਬਿੰਬ ਸਿਰਜਦਾ ਹੈ। ਉਹਦੇ ਸਿਰਜੇ ਬਿੰਬਾਂ ਵਿਚ ਨਿੱਜਤਾ ਅਤੇ ਖਿਆਲ ਨੂੰ ਸਮੂਰਤ ਕਰਨ ਦੀ ਸ਼ਕਤੀ ਹੋਣ ਦੇ ਬਾਵਜੂਦ ਵਿਚਾਰਧਾਰਕ ਪੱਖੋਂ ਤਰਲਤਾ ਹੁੰਦੀ ਹੈ। ਉਹ ਪੈਗ਼ੰਬਰ ਨਹੀਂ, ਸੋ ਉਸ ਕੋਲ ਪੈਗ਼ੰਬਰੀ ਸੁਰ ਵੀ ਨਹੀਂ ਹੈ। ਉਹ ਆਧੁਨਿਕ ਮਨੁੱਖ ਹੈ ਪਰ ਉਸ ਕੋਲ ਆਪਣੇ ਆਪ ਨੂੰ ਵਿੱਥ ਤੋਂ ਖਲੋ ਕੇ ਵੇਖਣ ਦੀ ਜਾਚ ਹੈ। ਇਸ ਪ੍ਰਕਾਰ ਉਸ ਦੀ ਕਵਿਤਾ ਇਕ ਤਰ੍ਹਾਂ ਨਾਲ ਸਵੈ-ਸੰਵਾਦ ਹੈ।

ਉਹਦੀ ਦੂਸਰੀ ਖਾਸੀਅਤ ਸੰਜਮਤਾ ਹੈ। ਪੰਜਾਬੀ ਵਿਚ ਸ਼ਲੋਕ, ਗ਼ਜ਼ਲ ਤੇ ਟੱਪੇ ਅਤੇ ਜਪਾਨੀ ਵਿਚ ਹਾਇਕੂ ਆਪਣੇ ਲਘੂ ਆਕਾਰਾਂ ਦੇ ਬਾਵਜੂਦ ਸੰਪੂਰਨ ਗੱਲ ਕਹਿਣ ਦੀ ਸਮਰੱਥਾ ਰਖਦੇ ਹਨ। ਦਰਸ਼ਨ ਬੁੱਟਰ ਦੀਆਂ ਬਹੁਤੀਆਂ ਕਵਿਤਾਵਾਂ ਵਿਚ ਟੱਪਿਆਂ ਵਰਗੀ ਸਾਦਗੀ ਅਤੇ ਸ਼ਲੋਕਾਂ ਵਰਗੀ ਡੂੰਘਾਈ ਦਿਖਾਈ ਦਿੰਦੀ ਹੈ। ਉਹ ਭਾਸ਼ਣ ਦੇਣ ਦੀ ਥਾਂ ਬਿੰਬ ਸਿਰਜਣ ਨੂੰ ਪਹਿਲ ਦਿੰਦਾ ਹੈ। ਉਦਾਹਰਨ ਵਜੋਂ ਅੱਗੇ ਦਿੱਤੀ ਕਵਿਤਾ ਵਾਚੀ ਜਾ ਸਕਦੀ ਹੈ:

**? ਸਹਿਜਤਾ**

*: ਬੜਾ ਉਕਸਾਉਂਦੀਆਂ 'ਇੱਟਾਂ'*
*ਕਿ ਤੂੰ ਵੀ 'ਪੱਥਰ' ਬਣ*
*ਬਣ ਨਾ ਸਕਿਆ- ਪੱਥਰ*



*ਗਾਰਾ ਹੀ ਬਣਿਆ*
*ਸ਼ਰਮਸਾਰ ਇੱਟਾਂ ਨੇ- ਛੇਕੜ ਘੁੱਟ ਲਿਆ ਮੈਨੂੰ...*

ਉਸ ਨੇ ਵਿਰੋਧ-ਜੁੱਟਾਂ ਵਿਚ ਖ਼ੂਬਸੂਰਤ ਬਿੰਬ ਸਿਰਜੇ ਹਨ। ਉਹ ਆਪਣੇ ਆਪ ਨੂੰ ਝਾਂਜਰ, ਚੁੱਲ੍ਹਾ, ਅੱਥਰੂ, ਸੇਕ, ਰੁੱਖ, ਛਾਂ, ਹੁੰਗਾਰਾ, ਇਸ਼ਾਰਾ ਅਤੇ ਸਭ ਤੋਂ ਵੱਧ ਕਵੀ ਵਜੋਂ ਤੁਲਨਾਉਂਦਾ ਹੈ। ਉਸ ਦੇ ਬਿੰਬ ਕੇਵਲ ਵਿਰੋਧ-ਜੁੱਟ ਹੀ ਨਹੀਂ ਸਿਰਜਦੇ ਸਗੋਂ ਉਸ ਦੀਆਂ ਕਈ ਕਵਿਤਾਵਾਂ ਵਿਚ ਕਾਰਨ ਮਾਲਾ ਅਲੰਕਾਰ ਮੌਜੂਦ ਹੈ। ਉਸ ਨੇ ਕੁਝ ਬਿੰਬਾਂ ਦੀ ਜੜਤ ਕੁੰਡਲੀਏ ਛੰਦ ਵਰਗੀ ਰੱਖੀ ਹੈ। ਆਮ ਕਰਕੇ ਸਮਝਿਆ ਜਾਂਦਾ ਹੈ ਕਿ ਬਿੰਬ ਅਮੂਰਤ ਭਾਵਾਂ ਨੂੰ ਸਮੂਰਤ ਕਰਨ ਲਈ ਹੋਂਦ ਵਿਚ ਆਉਂਦੇ ਹਨ ਅਤੇ ਇੰਝ ਉਹ ਇੰਦਰਿਆਵੀ ਅਨੁਭਵਾਂ ਦੇ ਨੇੜੇ ਹੁੰਦੇ ਹਨ। ਪਰ ਉਸ ਨੇ ਸੂਖ਼ਮ, ਮਨੋਵਿਗਿਆਨਕ ਸੁਹਜ ਭਰਪੂਰ ਬਿੰਬ ਵੀ ਸਿਰਜੇ ਹਨ।

ਬੁੱਟਰ ਦੀ ਕਵਿਤਾ ਵਿਚ ਸਮਾਜਕ ਸਮੱਸਿਆਵਾਂ ਦਾ ਫਿਕਰ ਨਾਅਰੇ ਵਜੋਂ ਨਹੀਂ ਸਗੋਂ ਸੰਵੇਦਨਸ਼ੀਲ ਮਨ ਦੇ ਪ੍ਰਤੀਉੱਤਰ ਵਜੋਂ ਆਇਆ ਹੈ। ਉਸ ਨੇ ਔਰਤ ਦੇ ਦਰਦ ਨੂੰ ਜ਼ੁਬਾਨ ਦਿੱਤੀ ਹੈ ਪਰ ਇਸ ਵਿਚ ਸਭ ਕੁਝ ਸਹਿਜ ਸਮਾਇਆ ਹੋਇਆ ਹੈ:

**? ਕਿੱਥੇ ਗਈਆਂ ਕੰਜਕਾਂ**

*: ਤੀਆਂ ਵਾਲੇ ਪਿੜਾਂ ਵਿਚ-ਦੱਬੀਆਂ ਪਈਆਂ*
*ਅਣਜੰਮੀਆਂ ਕੰਜਕਾਂ...*
*ਗਰਕ ਜਾਏਗੀ ਧਰਤੀ-ਸ਼ਰਮ ਦੀ ਮਾਰੀ...*
*ਖ਼ਲਾਅ 'ਚ ਭਟਕਣਗੇ- ਛਿੰਦੇ ਪੁੱਤ ਮਾਵਾਂ ਦੇ...*

ਇਕ ਸਤਰ ਦਾ ਪ੍ਰਸ਼ਨ ਕਿ ਕਿੱਥੇ ਗਈਆਂ ਕੰਜਕਾਂ ? ਅਤੇ ਕੁਝ ਸਤਰਾਂ ਦਾ ਉੱਤਰ ਸਾਰੀ ਕਹਾਣੀ ਕਹਿ ਦਿੰਦਾ ਹੈ। ਤੀਆਂ ਵਾਲੇ ਪਿੜ ਵਿਚ ਦੱਬੀਆਂ ਪਈਆਂ ਅਣਜੰਮੀਆਂ ਕੰਜਕਾਂ ਦੇ ਪਿੱਛੇ ਲਗਾਈਆਂ ਬਿੰਦੀਆਂ ਬਹੁਤ ਕੁਝ ਕਹਿ ਜਾਂਦੀਆਂ ਹਨ। ਕਵਿਤਾ ਦੀਆਂ ਆਖਰੀ ਸਤਰਾਂ ਆਉਣ ਵਾਲੇ ਸਮੇਂ ਵਿਚ ਲਿੰਗ ਸੰਤੁਲਨ ਵਿਗੜਨ ਨਾਲ ਪੈਦਾ ਹੋਣ ਵਾਲੀ ਸਮੱਸਿਆ ਦੀ ਅਗਾਊਂ ਚੇਤਾਵਨੀ ਹੈ। ਉਹ ਧਾਰਮਿਕ ਪਾਖੰਡਵਾਦ ਨਾਲ ਦੂਹਰੀ ਟੱਕਰ ਲੈਂਦਾ ਹੈ। ਉਹ ਕੇਵਲ ਬਾਹਰੀ ਆਡੰਬਰਾਂ ਨੂੰ ਹੀ ਨੰਗਾ ਨਹੀਂ ਕਰਦਾ ਸਗੋਂ ਉਸ ਦੀ ਕਵਿਤਾ ਵਿਚ ਧਾਰਮਿਕ ਆਡੰਬਰ ਬਿੰਬ ਬਣਕੇ ਵੀ ਆਉਂਦੇ ਹਨ। *ਸਿਜਦਾ* ਵਿਚ ਉਹ ਲਿਖਦਾ ਹੈ ਕਿ ਮੈਂ ਫੁੱਲਾਂ ਨੂੰ ਤੋੜ ਕੇ 'ਪੱਥਰਾਂ' ਨੂੰ ਮੱਥਾ ਨਹੀਂ ਟੇਕਦਾ ਅਤੇ ਇੰਝ ਹੀ ਦਿਸ਼ਾਹੀਣਤਾ ਵਿਚ ਉਹ ਲਿਖਦਾ ਹੈ ਕਿ

*ਕੁਰਾਹੇ ਪਏ ਪੈਰਾਂ ਦੀ*
*ਮੈਲ਼ ਹੀ ਡੀਕੀ ਜਾਈਏ*
*ਚਰਨਾਮਤ ਜਾਣ ਕੇ...*

ਇੰਝ ਉਹ ਧਾਰਮਿਕ ਪਾਖੰਡ ਨੂੰ ਨੰਗਿਆਂ ਵੀ ਕਰਦਾ ਹੈ ਅਤੇ ਉਸ ਦੀ ਬਿੰਬ ਵਰਤੋਂ ਵੀ ਕਰਦਾ ਹੈ। ਅਸੀਂ ਸਾਰੇ ਜਾਣਦੇ ਹਾਂ ਕਿ ਵਾਤਾਵਰਨ ਤਬਾਹ ਹੋ ਰਿਹਾ ਹੈ। ਜਦੋਂ ਇਸ ਨੂੰ ਆਮ ਕਵੀ ਕਵਿਤਾ ਵਿਚ ਬੰਨ੍ਹਦਾ ਹੈ ਤਾਂ ਅਕਸਰ ਸਿੱਧਾ ਨਾਅਰਾ ਬਣ ਜਾਂਦਾ ਹੈ, ਜਿਸ ਨਾਲ ਕਾਵਿ ਸੁਹਜ ਖਤਮ ਹੋ ਜਾਂਦਾ ਹੈ। ਪਰ ਬੁੱਟਰ ਕੋਲ ਕਾਵਿ ਸੁਹਜ ਬਰਕਰਾਰ ਰੱਖਣ ਦੀ ਜੁਗਤ ਕਾਇਮ ਹੈ। ਇਸ ਪ੍ਰਸੰਗ ਵਿਚ 'ਖ਼ਿਮਾ' ਕਵਿਤਾ ਵੇਖੀ ਜਾ ਸਕਦੀ ਹੈ:

**? ਖ਼ਿਮਾ...**

*: ਕੁਦਰਤ ਦੀਆਂ ਵਰੋਸਾਈਆਂ-ਬਰਫ਼ ਲਪੇਟੀਆਂ*
*ਖ਼ੂਬਸੂਰਤ ਵਾਦੀਆਂ ਤੋਂ*

*ਜਿਹਨਾਂ ਉੱਪਰ ਮੇਰੇ ਲਿੱਬੜੇ ਪੈਰ*
*ਛੱਡ ਆਏ-ਕਾਲੀਆਂ ਸੜਕਾਂ ਦੀ ਮੈਲ...*

ਦਰਸ਼ਨ ਬੁੱਟਰ ਵਿਚਾਰਧਾਰਕ ਪੱਖ ਤੋਂ ਦਮਗਜ਼ੇ ਨਹੀਂ ਮਾਰਦਾ ਅਤੇ ਨਾ ਹੀ ਪ੍ਰਸ਼ਨਾਂ ਦੇ ਸਥਾਈ ਹੱਲ ਦਿੰਦਾ ਹੈ ਸਗੋਂ ਸਹਿਜ ਹੀ ਤੁਹਾਡੇ ਨਾਲ ਤੁਹਾਡੇ ਵਰਗੀਆਂ, ਤੁਹਾਡੇ ਜਿਹੀਆਂ ਗੱਲਾਂ ਕਰਦਾ ਹੈ। ਕਾਵਿ ਨਾਇਕ ਆਪਣੀਆਂ ਸੀਮਾਵਾਂ ਜਾਣਦਾ ਹੈ ਪਰ ਸੀਮਾਵਾਂ ਅੰਦਰ ਕੁਝ ਕਰ ਗੁਜ਼ਰਨ ਦੀ ਅਭਿਲਾਸ਼ਾ ਵੀ ਹੈ, ਤਾਕਤ ਵੀ ਅਤੇ ਇਸ ਦਾ ਮਾਣ ਵੀ। ਵੱਡੇ ਦਾਅਵੇ ਨਹੀਂ ਕਰਦਾ ਪਰ ਆਪਣੇ ਹਿੱਸੇ ਆਉਂਦੀ ਭਲਾਈ ਕਰਨ ਤੋਂ ਇਨਕਾਰੀ ਵੀ ਨਹੀਂ। ਉਹ ਬੇਆਸੀ ਵਿਚ ਆਸ ਅਤੇ ਉਦਾਸੀ ਵਿਚ ਆਸ਼ਾ ਬਣਾਈ ਰਖਦਾ ਹੈ। ਉਹ ਸੰਘਰਸ਼ ਤੋਂ ਇਨਕਾਰੀ ਨਹੀਂ ਸਗੋਂ ਇਸ ਲਈ ਉਕਸਾਉਂਦਾ ਵੀ ਹੈ ਪਰ ਉਸ ਦਾ ਵਧੇਰੇ ਜ਼ੋਰ ਫੋਕਿਆਂ ਨਾਅਰਿਆਂ ਦੀ ਥਾਂ ਅਮਲੀ ਨਿਰੰਤਰ, ਅਡੋਲ ਸਹਿਜ ਚਾਲ 'ਤੇ ਟਿਕਿਆ ਹੋਇਆ ਹੈ।

*ਬਸ ਤੂੰ ਆਪਣੀ, ਮੁਸਕਾਨ ਬਿਖ਼ੇਰੀ ਜਾ*
*ਫੁੱਲਾਂ 'ਚ ਮਹਿਕ, ਆਪੇ ਭਰ ਜਾਏਗੀ...*
*ਬੱਸ ਤੂੰ ਆਪਣੀ, ਚੁੱਪ ਉਚਾਰੀ ਜਾ*
*ਦੁਖਦੇ ਬੋਲਾਂ ਦੀ ਤਪਸ਼, ਆਪੇ ਠਰ ਜਾਏਗੀ...*

ਆਪਣੇ ਕਾਵਿ ਬਾਰੇ ਉਸਨੂੰ ਜਾਪਦਾ ਹੈ ਕਿ ਬਹੁਤ ਕੁਝ ਅਣਪਕੜਿਆ ਪਿਆ ਹੈ। ਉਹ ਆਪਣੀ ਕਾਵਿ ਰਚਨਾ ਤੋਂ ਸੰਤੁਸ਼ਟ ਨਹੀਂ ਹੈ ਪਰ ਉਸ ਅੰਦਰ ਹੋਰ ਚੰਗਾ ਲਿਖਣ ਦੀ ਖ਼ਾਹਸ਼ ਹੈ। ਉਸ ਵਿਚ ਜ਼ਿੰਦਗੀ ਮਾਨਣ ਦੀ ਲੋਚਾ ਵੀ ਹੈ। ਉਮਰ ਦੇ ਅਧਖੜ ਜੀਵਨ ਦੇ ਝੋਰੇ ਵੀ ਹਨ। ਅਸਲ ਵਿਚ ਤਾਂ ਉਹ ਮਾਨਵੀ ਜੀਵਨ ਨੂੰ ਪੂਰੀ ਭਰਪੂਰਤਾ ਵਿਚ ਵਿਚਰਦਿਆਂ ਵੇਖਣਾ ਚਾਹੁੰਦਾ ਹੈ। ਉਹ ਆਰਥਿਕ ਥੁੜਾਂ ਦੇ ਵੀ ਰੂ-ਬ-ਰੂ ਹੈ। ਉਸ ਨੂੰ ਅਹਿਸਾਸ ਹੈ ਕਿ ਖੇਤਾਂ ਵਿਚ ਸਲਫਾਸ ਉਗਦੀ ਹੈ। ਇਸ ਪ੍ਰਕਾਰ ਅਸੀਂ ਦੇਖਦੇ ਹਾਂ ਕਿ ਉਸਦੀ ਕਵਿਤਾ ਬੁਨਿਆਦੀ ਪ੍ਰਸ਼ਨਾਂ ਦੇ ਰੂ-ਬ-ਰੂ ਹੈ। ਉਹ ਜ਼ਿੰਦਗੀ ਦੇ ਵਿਭਿੰਨ ਰੰਗ ਪਕੜਦਾ ਹੈ ਤੇ ਉਹਨਾਂ ਰਾਹੀਂ ਵਡੇਰੇ ਅਰਥ ਉਪਜਾਉਂਦਾ ਹੈ। ਉਹ ਬੱਧੇ-ਰੁੱਧੇ ਰਾਜਸੀ ਅਤੇ ਨੈਤਿਕੀ ਭਾਸ਼ਨਾਂ ਤੋਂ ਪਰੇ ਵਿਚਰਦਾ ਹੈ। ਉਸ ਦੀ ਰਚਨਾ ਵਿਚ ਸਵੈ ਵਿਸ਼ਲੇਸ਼ਣ ਬਹੁਤ ਹੈ ਪਰ ਨਾਲ ਦੀ ਨਾਲ ਮੁਹੱਬਤੀ ਸੰਵਾਦ ਵੀ ਹਾਜ਼ਰ ਹੈ। ਉਸ ਦਾ ਜ਼ਿੰਦਗੀ ਦਾ ਫਲਸਫਾ ਸਮਝਣ ਲਈ ਉਸ ਦੀ ਕਵਿਤਾ ਵਿਚੋਂ ਗੁਜ਼ਰਨਾ ਪਵੇਗਾ। ਇਹ ਪੁਸਤਕ ਬਹੁਤ ਵਧੀਆ ਹੈ, ਪਰ ਇਹ ਇਕ ਮੀਲ-ਪੱਥਰ ਹੀ ਹੈ। ਉਸ ਦੀ ਮੰਜ਼ਲ ਕਿਤੇ ਅਗੇਰੇ ਹੈ।

[ਰਾਜਿੰਦਰ ਪਾਲ ਸਿੰਘ]

## ਇਸਲਾਮੀ ਚਿੰਤਨ ਅਤੇ ਪੰਜਾਬੀ ਸੂਫ਼ੀ ਕਵਿਤਾ [ਡਾ. ਅਨਵਰ ਚਿਰਾਗ਼]

ਡਾ. ਅਨਵਰ ਚਿਰਾਗ਼ ਦੁਆਰਾ ਰਚਿਤ ਪੁਸਤਕ 'ਇਸਲਾਮੀ ਚਿੰਤਨ ਅਤੇ ਪੰਜਾਬੀ ਸੂਫ਼ੀ ਕਵਿਤਾ' [ਨੈਸ਼ਨਲ ਬੁਕ ਸ਼ਾਪ, ਚਾਂਦਨੀ ਚੌਕ, ਦਿੱਲੀ, ਪੰਨੇ 232, ਮੁੱਲ 225 ਰੁਪਏ] ਪੰਜਾਬੀ ਸੂਫ਼ੀ ਕਵਿਤਾ ਦੇ ਵਿਚਾਰਧਾਰਾਈ ਅਧਿਐਨ ਦੀ ਪ੍ਰਚਲਤ ਪਰੰਪਰਾ ਤੋਂ ਸਪਸ਼ਟ ਰੂਪ ਵਿਚ ਪ੍ਰਾਹਨ ਕਰਦੀ ਹੈ। ਪੰਜਾਬੀ ਸੂਫ਼ੀ ਕਾਵਿ ਸੰਬੰਧੀ ਪੰਜਾਬੀ ਵਿਚ ਹੋਏ ਪੂਰਵਲੇ ਅਧਿਐਨ ਅਕਸਰ ਸੂਫ਼ੀ ਕਵਿਤਾ ਵਿਚ ਪੇਸ਼ ਸੂਫ਼ੀਵਾਦ ਨੂੰ ਇਸਲਾਮੀ ਸ਼ਰੀਅਤ ਦਾ ਵਿਰੋਧੀ ਹੀ ਤਸੱਵਰ ਕਰਦੇ ਰਹੇ ਹਨ। ਕੁਝ ਵਿਕੋਲਿਤਰੇ ਅਧਿਐਨ ਅਜਿਹੇ ਵੀ ਹਨ ਜੋ ਪੰਜਾਬੀ ਸੂਫ਼ੀ ਕਵੀਆਂ ਵੱਲੋਂ ਪੇਸ਼ ਵਿਚਾਰਧਾਰਾ ਨੂੰ ਪੂਰਾ ਸੂਰਾ ਇਸਲਾਮੀ ਸ਼ਰੀਅਤ ਦਾ ਅਨੁਸਾਰੀ ਸਮਝਦੇ ਹਨ। ਪਰੰਤੂ ਡਾ. ਅਨਵਰ ਚਿਰਾਗ਼ ਦੋਵੇਂ ਸਥਾਪਨਾਵਾਂ ਤੋਂ ਵਿੱਥ ਸਥਾਪਤ ਕਰਕੇ ਆਪਣੀ ਨਿਵੇਕਲੀ ਵਿਚਾਰਧਾਰਾ



ਪ੍ਰਸਤੁਤ ਕਰਦਾ ਹੈ, ਜੋ ਨਿਸਸੰਦੇਹ ਉਸ ਦੇ ਇਸਲਾਮੀ ਸ਼ਰੀਅਤ ਅਤੇ ਪੰਜਾਬੀ ਸੂਫ਼ੀ ਕਵਿਤਾ ਦੇ ਸੰਜੀਦਾ ਅਧਿਐਨ ਦੀ ਉਪਜ ਹੈ।

ਦਰਅਸਲ ਪੰਜਾਬੀ ਸੂਫ਼ੀ ਕਵਿਤਾ ਵਿਚ ਪੇਸ਼ ਸੂਫ਼ੀਵਾਦ ਦੇ ਸੰਕਲਪਾਂ ਦੀ ਤਹਿ ਤਕ ਪਹੁੰਚਣ ਲਈ ਇਸਲਾਮ ਧਰਮ ਦੇ ਪ੍ਰਮੁੱਖ ਸ੍ਰੋਤਾਂ ਕੁਰਆਨ ਸ਼ਰੀਫ, ਹਜ਼ਰਤ ਮੁਹੰਮਦ ਸਾਹਿਬ ਦੀਆਂ ਹਦੀਸਾਂ (ਹਜ਼ਰਤ ਮੁਹੰਮਦ ਸਾਹਿਬ ਦੀਆਂ ਜ਼ਾਤੀ ਤੌਰ 'ਤੇ ਕਹੀਆਂ ਗੱਲਾਂ) ਅਤੇ ਫ਼ਿਕਾਹ (ਇਸਲਾਮੀ ਸ਼ਰੀਅਤ ਦਾ ਵਿਧੀ ਵਿਧਾਨ) ਦਾ ਮੁਕੰਮਲ ਗਿਆਨ ਹੋਣਾ ਅਤਿ ਜ਼ਰੂਰੀ ਹੈ। ਡਾ. ਅਨਵਰ ਚਿਰਾਗ਼ ਨੇ ਹੱਥਲੀ ਪੁਸਤਕ ਵਿਚ ਸੂਫ਼ੀਵਾਦ ਨੂੰ ਇਸਲਾਮ ਦੇ ਉਪਰੋਕਤ ਵਿਚਾਰਧਾਰਕ ਸ੍ਰੋਤਾਂ ਦੀ ਰੌਸ਼ਨੀ ਵਿਚ ਪੇਸ਼ ਕਰਨ ਦਾ ਜੋ ਕਾਰਜ ਕੀਤਾ ਹੈ ਉਹ ਉਸ ਨੂੰ ਦੂਸਰਿਆਂ ਤੋਂ ਵਖਰਿਆਉਂਦਾ ਵੀ ਹੈ ਅਤੇ ਉਸਦੇ ਅਧਿਐਨ ਨੂੰ ਪ੍ਰਮਾਣਿਕਤਾ ਵੀ ਬਖਸ਼ਦਾ ਹੈ, ਕਿਉਂਕਿ ਇਸਲਾਮੀ ਚਿੰਤਨ ਦੇ ਅਧਿਐਨ ਤੋਂ ਸੱਖਣਾ ਪੰਜਾਬੀ ਸੂਫ਼ੀ ਕਵਿਤਾ ਦਾ ਅਧਿਐਨ ਸੰਦੇਹ ਅਤੇ ਭ੍ਰਾਂਤੀਆਂ ਨੂੰ ਜਨਮ ਦਿੰਦਾ ਹੈ ਅਤੇ ਅਧਿਏਤਾ ਸੂਫ਼ੀ ਕਵੀਆਂ ਦੀ ਇਕ ਅੱਧੀ ਟੂਕ ਦਾ ਹਵਾਲਾ ਦੇ ਕੇ ਆਪਹੁਦਰੇ ਸਿੱਟੇ ਕਢਦਾ ਰਹਿੰਦਾ ਹੈ, ਸਮੁੱਚੀ ਵਿਚਾਰਧਾਰਾ ਨੂੰ ਆਪਣੀ ਪਕੜ ਵਿਚ ਲੈਣਾ ਅਣਕਹੀ ਅਤੇ ਅਣਗੌਲੀ ਗੱਲ ਹੀ ਰਹਿ ਜਾਂਦੀ ਹੈ।

ਹੱਥਲੀ ਪੁਸਤਕ ਵਿਚ ਪੰਜਾਬੀ ਸੂਫ਼ੀ ਕਵਿਤਾ ਵਿਚਲੀ ਵਿਚਾਰਧਾਰਾ ਸੰਬੰਧੀ ਪੂਰਵ ਪ੍ਰਚਲਤ ਧਾਰਨਾਵਾਂ ਦਾ ਤਿਆਗ ਅਤੇ ਸੂਫ਼ੀਵਾਦ ਦੇ ਦਾਰਸ਼ਨਿਕ ਆਧਾਰ ਉਪਰ ਉਸਰਿਆ ਅਧਿਐਨ ਹਾਜ਼ਰ ਹੈ। ਡਾ. ਅਨਵਰ ਚਿਰਾਗ਼ ਦੀ ਸਥਾਪਨਾ ਹੈ ਕਿ ਸੂਫ਼ੀ ਵਿਚਾਰਧਾਰਾ ਇਸਲਾਮ ਦੀ ਆਂਤਰਿਕ ਰੂਹ ਨੂੰ ਗ੍ਰਹਿਣ ਅਤੇ ਪੇਸ਼ ਕਰਦੀ ਹੈ ਅਤੇ ਕੁਝ ਥਾਵਾਂ 'ਤੇ ਪੰਜਾਬੀ ਸੂਫ਼ੀ ਕਵੀਆਂ ਨੇ ਆਪੋ ਆਪਣੇ ਸੰਪ੍ਰਦਾਇ ਅਨੁਸਾਰ ਸ਼ਰੀਅਤ ਵਿਚ ਵਰਣਤ ਇਬਾਦਤਾਂ ਤੋਂ ਵਿਅਕਤੀਗਤ ਛੋਟ ਲੈ ਲਈ ਹੈ, ਜੋ ਅੰਤਿਮ ਰੂਪ ਵਿਚ ਇਸਲਾਮੀ ਸ਼ਰੀਅਤ ਦੁਆਰਾ ਬਖ਼ਸ਼ੀ ਛੋਟ ਹੀ ਹੈ। ਜਿਵੇਂ ਦਿਮਾਗੀ ਤੌਰ 'ਤੇ ਅਪਾਹਜ ਜਾਂ ਦੀਵਾਨੇ ਵਿਅਕਤੀ ਉਪਰ ਸ਼ਰੀਅਤ ਦੇ ਨਿਯਮ ਉਸ ਤਰ੍ਹਾਂ ਲਾਗੂ ਨਹੀਂ ਹੁੰਦੇ ਜਿਸ ਤਰ੍ਹਾਂ ਆਮ ਵਿਅਕਤੀ 'ਤੇ ਹੁੰਦੇ ਹਨ। ਇਸ ਲਈ ਪੰਜਾਬੀ ਸੂਫ਼ੀ ਕਵੀਆਂ ਦੁਆਰਾ ਕਹੀਆਂ ਰੱਬੀ ਇਸ਼ਕ ਦੇ ਦੀਵਾਨਿਆਂ ਨੂੰ ਸ਼ਰ੍ਹਾ ਤੋਂ ਛੋਟ ਦੀਆਂ ਗੱਲਾਂ ਸ਼ਰੀਅਤ ਦੇ ਦਾਇਰੇ ਤੋਂ ਬਾਹਰ ਨਹੀਂ ਜਾਂਦੀਆਂ। ਡਾ. ਅਨਵਰ ਚਿਰਾਗ਼ ਅਨੁਸਾਰ: 'ਸੱਚਾ ਸੂਫ਼ੀ ਦਰਵੇਸ਼ ਜਿਸ ਰੂਪ ਰੰਗ ਵਿਚ ਵੀ ਹੋਵੇ, ਉਸਨੂੰ ਇਸਲਾਮੀ ਚਿੰਤਨ ਨਾਲ ਇਕਸੁਰ ਹੀ ਤਸਲੀਮ ਕੀਤਾ ਜਾਵੇਗਾ। ਹਰ ਸੂਫ਼ੀ ਦਾ ਵਿਅਕਤੀਗਤ ਰੂਪ ਵਿਚ ਸ਼ਰੀਅਤ ਨਾਲ ਸੰਬੰਧ ਉਸਦੇ ਸੰਪ੍ਰਦਾਇ, ਸਾਧਨਾ ਵਿਧੀ, ਇਲਾਹੀ ਨਿਸਬਤ ਅਤੇ ਉਸਦੇ ਨਿੱਜੀ ਸੁਭਾਅ 'ਤੇ ਨਿਰਭਰ ਕਰਦਾ ਹੈ। ਮਿਸਾਲ ਵਜੋਂ ਸੂਫ਼ੀਆਂ ਦੇ ਮਲਾਮਤੀ ਅਤੇ ਕਲੰਦਰੀ ਸੰਪ੍ਰਦਾਇ ਵਿਚ ਸ਼ਰੀਅਤ ਦੇ ਕਰਮ ਕਾਂਡ ਨਾਲ ਸੰਬੰਧਤ ਪੱਖ ਨਮਾਜ਼, ਰੋਜ਼ਾ ਆਦਿ ਦੀ ਪੂਰਨ ਰੂਪ ਵਿਚ ਪੈਰਵੀ ਨਹੀਂ ਕੀਤੀ ਜਾਂਦੀ। ਇੱਥੇ ਇਹ ਗੱਲ ਵੀ ਅਹਿਮ ਹੈ ਕਿ ਮਜਜ਼ੂਬ ਜਾਂ ਆਸ਼ਿਕ ਦਾ ਇਸਲਾਮ ਦੇ ਈਮਾਨ ਵਾਲੇ ਪੱਖ ਨਾਲ ਕੋਈ ਅੰਤਰ ਦਵੰਦ ਨਹੀਂ ਹੁੰਦਾ। ਉਹ ਕੇਵਲ ਸ਼ਰੀਅਤ ਦੇ ਕੁਝ ਇਕ ਨਿਯਮਾਂ ਜਿਵੇਂ ਨਮਾਜ਼, ਰੋਜ਼ਾ ਆਦਿ ਦੀ ਪਾਲਣਾ ਨਹੀਂ ਕਰਦਾ ਅਤੇ ਨਾ ਹੀ ਉਹ ਅਜਿਹਾ ਕਰਨ ਦੇ ਸਮਰੱਥ ਹੁੰਦਾ ਹੈ। ....ਇਸ ਲਈ ਮਜਜ਼ੂਬ/ਆਸ਼ਿਕ ਜੇਕਰ ਕਰਮ-ਕਾਂਡੀ ਪੱਖ ਨਾਲ ਸੰਬੰਧਤ ਸ਼ਰੀਅਤ ਦੇ ਕੁਝ ਨਿਯਮਾਂ ਦੀ ਪਾਲਣਾ ਨਹੀਂ ਕਰਦਾ ਤਾਂ ਉਸਦੇ ਇਸ ਅਮਲ ਨੂੰ ਵੀ ਸ਼ਰੀਅਤ ਦੇ ਅੰਤਰਗਤ ਹੀ ਤਸਲੀਮ ਕੀਤਾ ਜਾਵੇਗਾ।'

ਡਾ. ਅਨਵਰ ਚਿਰਾਗ਼ ਨੇ ਆਪਣੀ ਪੁਸਤਕ ਵਿਚ ਪੰਜਾਬੀ ਸੂਫ਼ੀ ਕਵੀਆਂ ਦੁਆਰਾ ਪੇਸ਼ ਵਿਚਾਰਧਾਰਾ ਦੇ ਦਾਰਸ਼ਨਿਕ ਆਧਾਰ ਦੀ ਚਰਚਾ ਕਰਕੇ ਅਚੇਤ ਜਾਂ ਸੁਚੇਤ ਰੂਪ ਵਿਚ ਪੰਜਾਬੀ ਸੂਫ਼ੀ ਕਾਵਿ ਦਾ ਕਾਵਿ-ਸ਼ਾਸਤਰ ਪ੍ਰਸਤੁਤ ਕਰਨ ਦਾ ਵਧੀਆ ਉਪਰਾਲਾ ਕੀਤਾ ਹੈ। ਜਿਸ ਵਿਧੀ

ਨਾਲ ਡਾ. ਅਨਵਰ ਚਿਰਾਗ਼ ਨੇ ਪੰਜਾਬੀ ਸੂਫ਼ੀ ਕਵਿਤਾ ਵਿਚ ਪੇਸ਼ ਈਮਾਨ, ਇਬਾਦਤ, ਇਸ਼ਕ-ਏ-ਹਕੀਕੀ ਅਤੇ ਵਹਿਦਤ-ਉਲ-ਵਜੂਦ ਆਦਿ ਮਹੱਤਵਪੂਰਣ ਸੰਕਲਪਾਂ ਅਤੇ ਸੂਫ਼ੀ ਸਾਧਨਾ ਦੇ ਵਿਭਿੰਨ ਤੌਰ-ਤਰੀਕਿਆਂ-ਜ਼ਿਕਰ, ਤਰੀਕਤ, ਮਾਅਰਫਤ ਅਤੇ ਹਕੀਕਤ, ਆਦਿ ਦੀਆਂ ਜੜਾਂ ਨੂੰ ਇਸਲਾਮੀ ਚਿੰਤਨ ਦੀ ਰੂ ਤੋਂ ਸਪਸ਼ਟ ਕੀਤਾ ਹੈ ਉਹ ਨਿਰਸੰਦੇਹ ਕਾਵਿ-ਸ਼ਾਸਤਰੀ ਪਹੁੰਚ-ਵਿਧੀ ਹੈ ਜਿਸ ਦੁਆਰਾ ਡਾ. ਚਿਰਾਗ਼ ਨੇ ਸੂਫ਼ੀ ਕਵਿਤਾ ਵਿਚ ਕਾਰਜਸ਼ੀਲ ਵਿਚਾਰਧਾਰਕ ਨਿਯਮਾਂ ਨੂੰ ਆਪਣੀ ਪਕੜ ਵਿਚ ਲਿਆ ਹੈ। ਇਸ ਪੁਸਤਕ ਨੂੰ ਪੜ੍ਹਕੇ ਪੰਜਾਬੀ ਸੂਫ਼ੀ ਕਵਿਤਾ ਦਾ ਕਾਵਿ-ਸ਼ਾਸਤਰ ਸਹਿਜੇ ਹੀ ਤਿਆਰ ਕੀਤਾ ਜਾ ਸਕਦਾ ਹੈ, ਕਿਉਂਕਿ ਜਿਹਨਾਂ ਵਿਚਾਰਧਾਰਕ ਰੂੜ੍ਹੀਆਂ ਅਥਵਾ ਮੌਟਿਫਾਂ ਨੂੰ ਲੇਖਕ ਨੇ ਪ੍ਰਸਤੁਤ ਕੀਤਾ ਹੈ ਉਹ ਸਮੁੱਚੇ ਪੰਜਾਬੀ ਸੂਫ਼ੀ ਕਵੀਆਂ ਦੀ ਵਿਚਾਰਧਾਰਾ ਦੀ ਪ੍ਰਤਿਨਿਧਤਾ ਕਰਦੀਆਂ ਹਨ।

ਡਾ. ਚਿਰਾਗ਼ ਨੇ ਸੂਫ਼ੀਵਾਦ ਦੇ ਦਿਲ ਦੀ ਸੁੱਚਤਾ ਅਤੇ ਇਸਲਾਮ ਦੇ ਤਜ਼ਕੀਆ-ਏ-ਨਫ਼ਸ ਨੂੰ ਬਹੁਤ ਖ਼ੂਬਸੂਰਤ ਅੰਦਾਜ਼ ਵਿਚ ਪ੍ਰਸਤੁਤ ਕਰਦਿਆਂ ਲਿਖਿਆ ਹੈ ਕਿ ਜਿਸ ਪ੍ਰਕਾਰ ਸੂਫ਼ੀ ਲੋਕਾਂ ਨੇ ਦਿਲ ਦੀ ਸਫ਼ਾਈ 'ਤੇ ਵਿਸ਼ੇਸ਼ ਬਲ ਦਿੱਤਾ ਹੈ ਉਸੇ ਤਰ੍ਹਾਂ ਇਸਲਾਮ ਵਿਚ ਵੀ ਤਜ਼ਕੀਆ-ਏ-ਨਫ਼ਸ ਦੀ ਬੜੀ ਮਹੱਤਤਾ ਹੈ। ਤਜ਼ਕੀਆ-ਏ-ਨਫ਼ਸ ਦਾ ਮਤਲਬ ਵੀ ਨਫ਼ਸ ਦੀ ਪਾਕੀਜ਼ਗੀ ਜਾਂ ਸਫਾਈ ਹੈ। ਇਸਲਾਮ ਆਪਣੇ ਮੰਨਣ ਵਾਲੇ ਹਰ ਵਿਅਕਤੀ ਨੂੰ ਤਜ਼ਕੀਆ-ਏ-ਨਫ਼ਸ ਕਰਨ ਅਤੇ ਦਿਲ ਨੂੰ ਹਰ ਤਰ੍ਹਾਂ ਦੀ ਕਦੂਰਤ ਤੋਂ ਪਾਕ ਕਰਨ ਦੀ ਮੰਗ ਕਰਦਾ ਹੈ ਅਤੇ ਇਹੀ ਨਿਸ਼ਾਨਾ ਸੂਫ਼ੀ ਕਵੀਆਂ ਦਾ ਹੈ ਕਿ ਦਿਲ ਨੂੰ ਪੂਰੀ ਤਰ੍ਹਾਂ ਸ਼ੁੱਧ ਕਰਕੇ ਹੀ ਰੱਬ ਨੂੰ ਯਾਦ ਕਰੋ, ਉਸਦੀ ਇਬਾਦਤ ਕਰੋ। ਜੇ ਦਿਲ ਸਾਫ਼ ਨਹੀਂ ਤਾਂ ਇਬਾਦਤ ਕਰਨਾ ਬੇਕਾਰ ਹੈ।

'ਇਸਲਾਮ, ਔਰਤ ਅਤੇ ਆਧੁਨਿਕਤਾ : ਇਕ ਸੰਵਾਦ' ਮਜ਼ਮੂਨ ਵਿਚ ਡਾ. ਚਿਰਾਗ਼ ਨੇ ਇਕ ਵਿਲੱਖਣ ਪਰ ਮਹੱਤਵਪੂਰਨ ਵਿਸ਼ੇ ਨੂੰ ਛੂਹਿਆ ਹੈ। ਅੱਜੋਕੇ ਦੌਰ ਵਿਚ ਇਸਲਾਮ ਵਿਚ ਔਰਤਾਂ ਦੀ ਸਥਿਤੀ, ਪਰਦੇ ਦੇ ਪ੍ਰਚਲਣ ਅਤੇ ਉਹਨਾਂ ਦੇ ਅਧਿਕਾਰਾਂ ਦੀ ਬੜੀ ਆਪਹੁਦਰੀ ਚਰਚਾ ਕੀਤੀ ਜਾਂਦੀ ਹੈ। ਕਈ ਲੋਕ ਬਿਨਾਂ ਇਸਲਾਮ ਦੇ ਅਧਿਐਨ ਦੇ ਆਪਣੀਆਂ ਟਿੱਪਣੀਆਂ ਪੇਸ਼ ਕਰਦੇ ਰਹਿੰਦੇ ਹਨ, ਜੋ ਇਸਲਾਮ ਦੀ ਅਸਲ ਵਿਚਾਰਧਾਰਾ ਤੋਂ ਬਹੁਤ ਦੂਰ ਹੁੰਦੀਆਂ ਹਨ । ਡਾ. ਚਿਰਾਗ਼ ਨੇ ਇਸ ਮਜ਼ਮੂਨ ਵਿਚ ਇਸਲਾਮ ਵਿਚਲੇ ਔਰਤਾਂ ਦੇ ਅਧਿਕਾਰਾਂ ਅਤੇ ਉਹਨਾਂ ਦੀ ਪਰਿਵਾਰਕ ਜਾਂ ਸਮਾਜਕ ਹੈਸੀਅਤ ਦੀ ਵਿਆਖਿਆ ਪੇਸ਼ ਕੀਤੀ ਹੈ। ਉਸ ਅਨੁਸਾਰ ਇਸਲਾਮ ਵਿਚ ਔਰਤ ਨੂੰ ਬਾਪ ਦੀ ਜਾਇਦਾਦ ਵਿਚ ਹਿੱਸੇ ਦਾ ਅਧਿਕਾਰ ਪ੍ਰਾਪਤ ਹੈ, ਉਸਨੂੰ ਆਪਣੀ ਮਰਜ਼ੀ ਨਾਲ ਨਿਕਾਹ ਕਰਨ ਦਾ ਹੱਕ ਪ੍ਰਾਪਤ ਹੈ ਅਤੇ ਇਕ ਨਾਪਸੰਦੀਦਾ, ਜ਼ਾਲਮ ਅਤੇ ਨਿਕੰਮੇ ਪਤੀ ਤੋਂ ਵੱਖ ਹੋਣ ਦਾ ਅਧਿਕਾਰ ਪ੍ਰਾਪਤ ਹੈ ।

ਪਰਦੇ ਸੰਬੰਧੀ ਲੇਖਕ ਨੇ ਇਸਲਾਮੀ ਨੁਕਤਾ-ਏ-ਨਜ਼ਰ ਤੋਂ ਵਿਚਾਰ ਕਰਦਿਆਂ ਇਹ ਧਾਰਨਾ ਪੇਸ਼ ਕੀਤੀ ਹੈ ਕਿ ਇਸਲਾਮ ਵਿਚ ਪਰਦੇ ਦਾ ਹੁਕਮ ਇਸ ਲਈ ਹੈ ਕਿਉਂਕਿ ਇਸ ਨਾਲ ਬੁਰਾਈ ਦੇ ਫੈਲਣ ਦਾ ਖ਼ਦਸ਼ਾ ਨਹੀਂ ਰਹਿੰਦਾ। ਬੇਪਰਦਗੀ ਅਤੇ ਬੇਹਯਾਈ ਦਾ ਅੰਤਮ ਨਤੀਜਾ ਜ਼ਿਨਾ ਜਾਂ ਬਲਾਤਕਾਰ ਦੇ ਰੂਪ ਵਿਚ ਨਿਕਲਦਾ ਹੈ । ਇਸਲਾਮੀ ਸ਼ਰੀਅਤ ਹਰ ਬੁਰਾਈ ਨੂੰ ਉਸਦੇ ਪ੍ਰਾਰੰਭਕ ਪੜਾਅ ਤੋਂ ਹੀ ਰੋਕਣ ਦਾ ਯਤਨ ਕਰਦੀ ਹੈ। ਬੁਰਾਈ ਨੂੰ ਉਤਪੰਨ ਹੋਣ ਅਤੇ ਫਿਰ ਵਧਣ-ਫੁੱਲਣ ਦਾ ਅਵਸਰ ਦੇਣਾ ਅਤੇ ਜਦੋਂ ਅਤਿਅੰਤ ਮਾੜਾ ਨਤੀਜਾ ਸਾਹਮਣੇ ਆਏ ਤਾਂ ਫਿਰ ਉਸਨੂੰ ਬੁਰਾ ਕਹਿਣਾ ਜਾਂ ਸਜ਼ਾ ਦੇਣਾ ਇਸਲਾਮੀ ਚਿੰਤਨ ਦੇ ਸੁਭਾਅ ਦੇ ਅਨੁਕੂਲ ਨਹੀਂ ਹੈ। ਇਸਲਾਮ ਵਿਚ ਭਾਵੇਂ ਔਰਤ ਦਾ ਪ੍ਰਮੁੱਖ ਕਾਰਜ-ਖੇਤਰ ਉਸਦਾ ਘਰ ਹੈ ਪਰ ਜੇਕਰ ਕਿਸੇ ਬੁਰਾਈ ਦਾ ਡਰ ਨਾ ਹੋਵੇ ਤਾਂ ਔਰਤ ਨੂੰ ਵੀ ਮਰਦਾਂ ਵਾਂਗ ਨੌਕਰੀ ਜਾਂ ਕਾਰੋਬਾਰ ਕਰਨ ਦੀ ਆਗਿਆ ਦਿੱਤੀ ਗਈ ਹੈ।



ਮੇਰਾ ਵਿਸ਼ਵਾਸ ਹੈ ਕਿ ਡਾ. ਅਨਵਰ ਦੀ ਪੁਸਤਕ ਪੰਜਾਬੀ ਸੂਫ਼ੀ ਕਵਿਤਾ ਦਾ ਪ੍ਰਮਾਣਿਕ ਵਿਚਾਰਧਾਰਾਈ ਮਾਡਲ ਪ੍ਰਸਤੁਤ ਕਰਦੀ ਹੈ ਅਤੇ ਇਹ ਪੁਸਤਕ ਸੂਫ਼ੀ ਕਵੀਆਂ ਦੀ ਵਿਚਾਰਧਾਰਾ ਸੰਬੰਧੀ ਸਪਸ਼ਟਤਾ ਦੀ ਧਾਰਨੀ ਹੈ। ਆਸ ਹੈ ਕਿ ਪੰਜਾਬੀ ਸੂਫ਼ੀ ਕਵਿਤਾ ਦੇ ਆਲੋਚਕ, ਪਾਠਕ, ਵਿਦਿਆਰਥੀ ਅਤੇ ਸਨੇਹੀ ਇਸ ਪੁਸਤਕ ਤੋਂ ਪੂਰਾ ਲਾਭ ਉਠਾਉਣਗੇ। [ਡਾ. ਰਸ਼ਿਦ ਰਸ਼ੀਦ]

## ਉਖੜੀਆਂ ਪੈੜਾਂ [ਸੰਤੋਖ ਧਾਲੀਵਾਲ]

'ਉਖੜੀਆਂ ਪੈੜਾਂ' (ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ, ਪੰਨੇ 272, ਮੁੱਲ 250 ਰੁਪਏ) ਬਰਤਨਾਵੀ ਲੇਖਕ ਸੰਤੋਖ ਧਾਲੀਵਾਲ ਦੀ ਪਲੇਠੀ ਨਾਵਲ ਰਚਨਾ ਹੈ। ਇਸਤੋਂ ਪਹਿਲਾਂ ਉਹ ਦੋ ਕਾਵਿ ਸੰਗ੍ਰਹਿ 'ਜ਼ਿਦ ਨਹੀਂ ਕਰੀਦੀ' ਅਤੇ 'ਆਵਾਜ਼ਾਂ ਦਾ ਕਿਲਾ' ਦੇ ਨਾਲ ਨਾਲ ਦੋ ਕਹਾਣੀ ਸੰਗ੍ਰਹਿ 'ਨੱਚਦੇ ਮੋਰਾਂ ਵਾਲੀ ਚਾਦਰ' ਅਤੇ 'ਕ੍ਰਾਸ ਲਾਈਨਜ਼' ਪੰਜਾਬੀ ਸਾਹਿਤ ਨੂੰ ਦੇ ਚੁੱਕਾ ਹੈ।

'ਉਖੜੀਆਂ ਪੈੜਾਂ' ਦੀ ਨਾਵਲੀ ਕਥਾ ਦੀ ਮੂਲ ਵਸਤੂ ਭਾਵੇਂ ਇੰਗਲੈਂਡ ਵਿਚਲੇ ਜੀਵਨ ਨਾਲ ਸੰਬੰਧਤ ਹੈ ਪਰ ਇਸ ਦਾ ਆਗਾਜ਼ ਪੰਜਾਬ ਵਿਚਲੇ ਸਮਾਚਾਰਾਂ ਤੋਂ ਹੀ ਹੁੰਦਾ ਹੈ। ਨਾਵਲ ਦੇ ਸ਼ੁਰੂਆਤੀ ਵੇਰਵੇ ਨਾਇਕਾ ਕਿਰਪਾਲ ਦੇ ਮਾਂ-ਬਾਹਰੇ ਹੋਣ ਦੇ ਪਲਾਂ ਦੀ ਦਾਸਤਾਨ ਛੇੜਦੇ ਹਨ। ਮਾਂ ਦਾ ਸਿਵਾ ਅਜੇ ਠੰਢਾ ਨਹੀਂ ਹੋਇਆ ਹੁੰਦਾ ਕਿ 'ਰੋਟੀ ਦੇ ਜੁਗਾੜ ਲਈ' ਉਸਦਾ ਬਾਪ ਮਾਸਟਰ ਸਵਰਨ ਸਿੰਘ ਇਕ ਨੌਕਰੀ ਪੇਸ਼ਾ ਔਰਤ ਚਰਨਜੀਤ ਨਾਲ ਵਿਆਹ ਰਚਾ ਲੈਂਦਾ ਹੈ। ਚਰਨਜੀਤ ਭਾਵੇਂ ਮੁਕਾਬਲਤਨ ਅਗਾਂਹ ਵਧੂ ਵਿਚਾਰਾਂ ਵਾਲੀ ਕਾਫੀ ਸੁਲਝੀ ਹੋਈ ਔਰਤ ਹੈ, ਪਰ ਕਿਰਪਾਲ ਦੇ ਮਾਮਲੇ ਵਿਚ ਉਸਦੀ ਵਾਸਤਵਿਕ ਪਹੁੰਚ ਪਰੰਪਰਕ ਮਤਰੇਈ ਮਾਂ ਵਾਲੀ ਹੀ ਹੈ। ਦਸਵੀਂ ਪਾਸ ਕਰਨ ਉਪਰੰਤ ਮਾਂ ਦੀ ਮਿਹਰਬਾਨੀ ਸਦਕਾ ਸੋਲਾਂ ਵਰ੍ਹਿਆ ਦੀ ਕਿਰਪਾਲ ਨੂੰ ਤੀਹ ਸਾਲਾਂ ਦੇ ਪ੍ਰੀਤੂ ਵਲਾਇਤੀਏ ਦੇ ਲੜ ਲਾਉਣ ਦਾ ਫੈਸਲਾ ਹੁੰਦਾ ਹੈ। ਕਿਰਪਾਲ ਆਪਣੇ ਬਾਪ ਦੀ ਪਰਿਵਾਰਕ ਜ਼ਿੰਦਗੀ ਦੀ ਖੈਰ ਮੰਗਦਿਆਂ, ਮਤਰੇਈ ਮਾਂ ਦੇ ਹੱਠ ਅੱਗੇ ਝੁਕਦੀ ਹੋਈ, ਪਹਿਲੇ ਪਿਆਰ ਨੂੰ ਤਿਲਾਂਜਲੀ ਦੇ ਕੇ ਵਲਾਇਤ ਦੀ ਉਡਾਣ ਭਰਦੀ ਹੈ ।

ਨਾਵਲ 'ਉਖੜੀਆਂ ਪੈੜਾਂ' ਕਿਰਪਾਲ ਦੀ ਪਰਵਾਸੀ ਧਰਤੀ ਉਪਰ ਆਪਣੇ ਆਪ ਨੂੰ ਸਥਾਪਤ ਕਰਨ ਦੀ ਦਾਸਤਾਨ ਦੀ ਪੇਸ਼ਕਾਰੀ ਹੈ। ਉਹ ਹਾਲਾਤ ਅੱਗੇ ਨਹੀਂ ਝੁਕਦੀ ਅਤੇ ਅਗਾਂਹ ਪੜ੍ਹਾਈ ਦਾ ਰਸਤਾ ਚੁਣਦੀ ਹੈ। ਉਸਦਾ ਪਤੀ ਪ੍ਰੀਤੂ, ਜੋ ਕਿ ਭਾਰਤ ਵਿਚ ਇਕ ਨਸ਼ਈ ਤੇ ਵਿਹਲੜ ਬੰਦਾ ਸੀ, ਸਿਰਫ ਵਲਾਇਤੀਆ ਹੋਣ ਕਰਕੇ ਹੀ ਕਿਰਪਾਲ ਦਾ ਰਿਸ਼ਤਾ ਖੱਟ ਸਕਿਆ ਸੀ। ਵਿਕਸਿਤ ਪੂੰਜੀਵਾਦੀ ਦੇਸ਼ ਵਿਚ ਰਹਿਣ ਦੇ ਬਾਵਜੂਦ ਪ੍ਰੀਤੂ ਦੇ ਜ਼ਿਹਨ ਵਿਚ ਪਛੜੀਆਂ ਭਾਰਤੀ ਕਦਰਾਂ-ਕੀਮਤਾਂ ਭਾਰੂ ਹਨ। ਉਹ ਕਿਰਪਾਲ ਦੀ ਪੜ੍ਹਾਈ ਦੇ ਹੱਕ ਵਿਚ ਨਹੀਂ। ਹੀਣ-ਭਾਵਨਾ ਕਾਰਨ ਉਸਨੂੰ ਡਰ ਵੀ ਹੈ ਕਿ ਕਿਤੇ ਕਿਰਪਾਲ ਪੜ੍ਹਕੇ ਵਿਗੜ ਨਾ ਜਾਵੇ। ਉਸਨੂੰ ਕਿਰਪਾਲ ਦਾ ਪਾਰਟੀਆਂ ਉਪਰ ਜਾਣਾ ਅੱਖੜਦਾ ਹੈ। ਪਤੀ-ਪਤਨੀ ਵਿਚਕਾਰ ਸ਼ੱਕ ਦੀ ਭਾਵਨਾ ਵਧ ਜਾਂਦੀ ਹੈ ਪਰ ਕਿਸੇ ਨਾ ਕਿਸੇ ਹੀਲੇ ਉਹ ਸਮਝੌਤਾਵਾਦੀ ਜ਼ਿੰਦਗੀ ਜਿਉਂਦੇ ਰਹਿੰਦੇ ਹਨ।

ਭਵਿੱਖ ਦੀ ਅਸੁਰੱਖਿਅਤਾ ਕਾਰਨ ਕਿਰਪਾਲ ਮਾਂ ਬਣਨ ਤੋਂ ਆਪਣੇ ਆਪ ਨੂੰ ਬਚਾਈ ਰੱਖਦੀ ਹੈ । ਪਰਾਏ ਦੇਸ਼ ਅਤੇ ਅਣਜੋੜ ਜੋੜ ਵਿਚ ਵਿਚਰਦੀ ਉਹ ਉਦਾਸ ਤਾਂ ਨਹੀਂ ਹੁੰਦੀ ਪਰ ਆਪਣੀ ਸਥਿਤੀ ਲਈ ਜ਼ਿੰਮੇਵਾਰ ਘਰਵਾਲਿਆਂ ਨਾਲੋਂ ਰਾਬਤਾ ਅਵੱਸ਼ ਤੋੜ ਲੈਂਦੀ ਹੈ। ਐਪਰ ਜਦ ਉਸਨੂੰ ਆਪਣੀ ਮਾਂ ਦੁਆਰਾ ਬਾਪ ਨੂੰ ਏਜੰਟਾਂ ਦੇ ਧੱਕੇ ਚਾੜ੍ਹਕੇ ਵਲਾਇਤ ਭੇਜਣ ਦੀ ਜਾਣਕਾਰੀ ਮਿਲਦੀ ਹੈ ਤਾਂ ਉਹ ਖੁਦ ਬਾਪ ਸਵਰਨ ਸਿੰਘ ਨੂੰ ਰਾਹਦਾਰੀ ਭੇਜਕੇ ਮੰਗਵਾਉਂਦੀ ਹੈ।

ਵਲਾਇਤ ਪਹੁੰਚਕੇ ਹੀ ਸਵਰਨ ਸਿੰਘ ਪਹਿਲੀ ਵਾਰ ਘੀ ਦੇ ਵਰ ਦੀ ਹਕੀਕਤ ਨੂੰ ਅੱਖੀਂ ਦੇਖਕੇ ਉਦਾਸ ਹੁੰਦਾ ਹੈ। ਨਾਵਲ ਦੀ ਕਹਾਣੀ ਦੀ ਅਗਰਭੂਮੀ ਵਿਚ ਆਇਆ ਸਵਰਨ ਸਿੰਘ ਇਕ ਤ੍ਰਾਸਦਕ ਪਾਤਰ ਵਜੋਂ ਉਭਰਦਾ ਹੈ। ਉਹ ਕਿਰਪਾਲ ਦੀ ਜ਼ਿੰਦਗੀ ਨੂੰ ਦੇਖਕੇ ਦੋਸ਼-ਭਾਵਨਾ ਅਧੀਨ ਅੰਦਰੇ ਅੰਦਰ ਖੁਰਦਾ ਹੈ। ਨਸਲੀ ਵਿਤਕਰੇ ਦੀ ਮਾਰ ਅਤੇ ਜੁਆਈ ਹੱਥੋਂ ਬੇਇਜ਼ਤੀ ਕਾਰਨ ਸਵਰਨ ਸਿੰਘ ਮਾਨਸਿਕ ਤਵਾਜ਼ਨ ਵੀ ਖੋ ਬੈਠਦਾ ਹੈ। ਇਹ ਸਭ ਘਟਨਾਵਾਂ ਉਸਦੇ ਮਨੋਖਤਿਜ 'ਤੇ ਬੁਰੀ ਤਰ੍ਹਾਂ ਚਿਪਕਦੀਆਂ ਹਨ ਅਤੇ ਉਹ ਅਣਇੱਛਤ ਵਰਤਾਰਿਆਂ ਦੀ ਮਾਰ ਝੱਲਦਾ ਹੋਇਆ ਵਿਜੋਗਿਆ ਮਨੁੱਖ ਬਣ ਕੇ ਰਹਿ ਜਾਂਦਾ ਹੈ। ਨਸਲੀ ਵਿਤਕਰੇ ਦੀਆਂ ਜਿਸਮਾਨੀ ਸੱਟਾਂ ਤਾਂ ਉਹ ਭੁੱਲ ਜਾਂਦਾ ਹੈ, ਐਪਰ ਸਹਿਮ ਉਸਦੇ ਮਨ 'ਤੇ ਏਨਾ ਭਾਰੂ ਹੋ ਜਾਂਦਾ ਹੈ ਕਿ ਉਹ ਉਖੜ ਜਾਂਦਾ ਹੈ। ਕਿਰਪਾਲ ਨੂੰ ਬਾਪ ਦੇ ਆਉਣ ਨਾਲ ਜੋ ਹੌਸਲਾ ਹੋਇਆ ਸੀ, ਸਵਰਨ ਸਿੰਘ ਦਾ ਉਖੜਨਾ ਅੰਤ 'ਤੇ ਉਸਦੀਆਂ ਪੈੜਾਂ ਵੀ ਉਖਾੜਦਾ ਹੈ।

ਨਾਵਲੀ ਕਥਾ ਦਾ ਮਰਕਜ਼ ਪੰਜਾਬੀਆਂ ਵੱਲੋਂ ਪਰਵਾਸ ਧਾਰਨ ਕਰਨ ਲਈ ਚੁਣੇ ਜਾਂਦੇ ਸੌਖੇ ਰਾਹ 'ਅਣਜੋੜ ਵਿਆਹ' ਦੇ ਦੁਆਲੇ ਉਸਰਿਆ ਹੈ। ਇਸਦੇ ਅੰਤਰਗਤ ਪੰਜਾਬ ਖ਼ਾਸਕਰ ਦੁਆਬੇ ਦੇ ਜਨ-ਜੀਵਨ ਦੇ ਅਤੇ ਪਰਵਾਸੀ ਪੰਜਾਬੀਆਂ ਦੇ ਅਨੇਕਾਂ ਮਸਲੇ ਸਾਹਮਣੇ ਆਉਂਦੇ ਹਨ। ਮੱਧਵਰਗੀ ਕਿਸਾਨੀ ਦੀ ਦਸ਼ਾ, ਬੱਚਿਆਂ ਨੂੰ ਨਸ਼ਿਆਂ ਦੀ ਆਦਤ, ਪੜ੍ਹਾਈ ਵਿਚ ਘਟਦੀ ਰੁਚੀ, ਪੜ੍ਹੀ-ਲਿਖੀ ਪੀੜ੍ਹੀ ਦੀ ਪਰਵਾਸ ਧਾਰਨ ਕਰਨ ਦੀ ਤੀਬਰਤਾ, ਵਲਾਇਤੀ ਜੀਵਨ ਅਤੇ ਕੰਮ, ਪਰਿਵਾਰਕ ਤਣਾਓ, ਲਿਵ-ਇਨ ਰਿਲੇਸ਼ਨਸ਼ਿਪ, ਪਰਵਾਸੀ ਔਲਾਦ ਦਾ ਵਿਗੜਨਾ, ਵਲਾਇਤੀ ਸਿੱਖਿਆ ਸਿਸਟਮ, ਵਲਾਇਤੀ ਪੰਜਾਬੀ ਸੱਭਿਆਚਾਰ ਦੇ ਨਾਲ-ਨਾਲ ਪੰਜਾਬੀਆਂ ਦੇ ਪਰਵਾਸ ਦੀ ਇਤਿਹਾਸਕ ਪੇਸ਼ਕਾਰੀ ਦੇ ਵੇਰਵੇ ਨਾਵਲਕਾਰ ਦੀ ਬਹੁਪੱਖੀ ਸੂਝ ਦਾ ਪ੍ਰਗਟਾਵਾ ਵੀ ਹਨ ਅਤੇ ਇਹਨਾਂ ਸਭ ਵੇਰਵਿਆਂ ਨੂੰ ਇਕ ਸੂਤਰ ਵਿਚ ਪਰੋ ਸਕਣ ਦੀ ਉਸਦੀ ਗਲਪ ਸਮਰੱਥਾ ਦਾ ਵੀ ਪਰਿਚਯ ਦਿੰਦੇ ਹਨ। ਇੰਗਲੈਂਡ ਦੀ ਰਾਜਨੀਤਕ ਜ਼ਿੰਦਗੀ ਦੇ ਸਮਾਚਾਰਾਂ ਦੀਆਂ ਕਨਸੋਆਂ ਵੀ ਨਾਵਲ ਵਿਚ ਪ੍ਰਾਪਤ ਹਨ ਅਤੇ ਪੰਜਾਬ ਦੇ ਰਾਜਨੀਤਕ ਹਾਲਾਤ ਉੱਤੇ ਟਿੱਪਣੀ ਦੇ ਵਿਕੋਲਿਤਰੇ ਵੇਰਵੇ ਵੀ ਮੌਜੂਦ ਹਨ।

ਨਾਵਲੀ ਪਾਠ ਉਪਰੰਤ ਇਹ ਗੱਲ ਉੱਭਰਕੇ ਸਾਹਮਣੇ ਆਉਂਦੀ ਹੈ ਕਿ ਅੱਜ ਦੀ ਪੰਜਾਬੀ ਮੁਟਿਆਰ, ਬਦਲਦੇ ਹਾਲਾਤ ਅਤੇ ਕਾਨੂੰਨਾਂ ਤੋਂ ਜਾਣੂੰ ਹੋਣ ਕਾਰਨ ਮਾਰ ਨਹੀਂ ਖਾਂਦੀ ਅਤੇ ਜਬਰ ਜ਼ੁਲਮ ਦਾ ਸ਼ਿਕਾਰ ਘੱਟ ਹੁੰਦੀ ਹੈ। ਪਰਵਾਸ ਵਿਚ ਸੰਘਰਸ਼ ਕਰਦੀ ਹੋਈ ਭੂ-ਹੇਰਵੇ ਤੋਂ ਰਹਿਤ ਉਹ ਖ਼ੁਦ ਨੂੰ ਸੰਭਾਲਣ ਦੇ ਯਤਨਾਂ ਵਿਚ ਹੈ। ਭਾਵੇਂ ਉਸਦੀਆਂ ਪੈੜਾਂ ਕਦੇ ਕਦੇ ਉਖੜਦੀਆਂ ਹਨ, ਐਪਰ ਸੰਭਾਵਨਾ ਹੈ ਕਿ ਇਕ ਦਿਨ ਲੱਗਣਗੀਆਂ ਜ਼ਰੂਰ। ਰਿਸ਼ਤਿਆਂ ਵਿਚ ਸਮਝੌਤਾਵਾਦੀ ਰੁਚੀ ਦੇ ਨਾਲ-ਨਾਲ ਰਿਸ਼ਤੇ ਸਾਂਵੇਂ-ਪੱਧਰੇ ਵੀ ਦਿਖਾਏ ਗਏ ਹਨ। ਨਾਵਲ ਵਿਚ ਪ੍ਰਸਤੁਤ ਨਾਰੀ ਬਿੰਬ ਦੀ ਤਾਸੀਰ ਭਾਰਤੀ ਹੈ। ਮਨੁੱਖੀ ਕਦਰਾਂ-ਕੀਮਤਾਂ ਨਾਲ ਭਰਪੂਰ ਇਨਸਾਨੀ ਗੁਣਾਂ ਦੀ ਵੀ ਪੇਸ਼ਕਾਰੀ ਹੋਈ ਹੈ।

ਨਾਵਲ ਵਿਚ ਸਮੁੱਚੇ ਤੌਰ 'ਤੇ ਯਥਾਰਥਵਾਦੀ ਪਹੁੰਚ ਅਪਨਾਈ ਗਈ ਹੈ, ਤਦ ਵੀ ਕਹਾਣੀ ਵਿਚ ਕਈ ਥਾਈਂ ਮੌਕਾ-ਮੇਲ ਵੀ ਲਿਆਂਦੇ ਗਏ ਹਨ। ਨਾਵਲ ਦਾ ਬਿਰਤਾਂਤ ਲਕੀਰੀ ਨਹੀਂ, ਕਈ ਕਹਾਣੀਆਂ ਸਮਾਨਾਂਤਰ ਚੱਲਦੀਆਂ ਹਨ, ਜੋ ਲੇਖਕ ਦੀ ਕਹਾਣੀ ਗੁੰਦਣ ਦੀ ਕੁਸ਼ਲਤਾ ਦੇ ਨਾਲ ਅਨੁਭਵ ਦੀ ਗਹਿਰਾਈ ਨੂੰ ਵੀ ਦਰਸਾਉਂਦੀਆਂ ਹਨ। ਕੁਝ ਥਾਵਾਂ ਉਤੇ ਕਾਮੁਕ ਪ੍ਰਗਟਾਵੇ ਬੇਲੋੜੇ ਪ੍ਰਤੀਤ ਹੁੰਦੇ ਹਨ ਅਤੇ ਇਸ ਲਈ ਅੱਖੜਦੇ ਵੀ ਹਨ। ਪਰ ਸਮੁੱਚੇ ਤੌਰ 'ਤੇ ਲੇਖਕ ਨੇ ਨਾਵਲ ਦੀ ਕਥਾ ਨੂੰ ਬਹੁਤ ਗੰਭੀਰਤਾ ਨਾਲ ਸਮੇਟਿਆ ਹੈ।

[ਪੁਸ਼ਵਿੰਦਰ ਕੌਰ]



# The Class Struggle in the Ancient Greek World

G.E.M. de Ste Croix, Duckworth, 1981, pp 732

ਇਸ ਕਿਤਾਬ ਦਾ 'ਹੁਣ' ਵਿਚ ਵੀ ਰੀਵੀਊ ਛਪ ਰਿਹਾ ਹੈ। ਉਹਦੇ ਵਿਚ ਉਹ ਗੱਲਾਂ ਨਹੀਂ ਜਿਹਨਾਂ ਦੀ 'ਸਿਰਜਣਾ' ਦੇ ਪਾਠਕ-ਗਣ ਨੂੰ ਦਿਲਚਸਪੀ ਹੋ ਸਕਦੀ ਹੈ। ਯੂਨਾਨੀ ਇਤਿਹਾਸ ਦੀ ਕਾਲ-ਵੰਡ

ਪ੍ਰਾਚੀਨ : ਅੱਠਵੀਂ-ਛੇਵੀਂ ਸਦੀ ਪੂਰਵ ਈਸਾ

ਕਲਾਸੀਕਲ : ਪੰਜਵੀਂ-ਚੌਥੀ ਪੂਰਵ ਈਸਾ

ਹਲੀਨੀ : ਤੀਜੀ ਤੋਂ ਅੱਗੇ

(ਕਲਾਸੀਕਲ (Classical) ਦਾ ਅਰਥ ਹੈ-ਉੱਤਮ; ਯੂਨਾਨ ਨੂੰ Hellas ਵੀ ਕਹਿੰਦੇ ਹਨ ਜਿਸਨੂੰ Hellen ਬਾਦਸ਼ਾਹ ਦੀ ਦੇਣ ਸਮਝਿਆ ਜਾਂਦਾ ਹੈ, ਜਿਵੇਂ ਭਰਤ ਦੇ ਨਾਉਂ 'ਤੇ ਭਾਰਤ ਵਰਸ਼ ਹੈ। Hellen ਦਾ Helen ਹੈਲਨ ਨਾਲ ਭੁਲੇਖਾ ਪੈ ਸਕਦਾ ਹੈ। ਇਸ ਕਰਕੇ ਮੈਨੂੰ Hellen ਹਲੀਨ ਲਿਖਣਾ ਪਿਆ ਹੈ। ਹਲੀਨੀ Hellenistic ਕਾਲ ਹੈ।)

ਪੰਜਵੀਂ-ਚੌਥੀ ਸਦੀ ਪੂਰਵ ਈਸਾ ਯਵਨ ਲੋਕ ਤੰਤਰ ਦਾ ਸਮਾਂ ਹੈ। Democracy ਵਾਲੇ demos ਦੇ ਦੋ ਮਤਲਬ ਹਨ-(1) ਨਾਗਰਿਕ ਗਣ ਜਾਂ ਇਹਨਾਂ ਦਾ ਇਕੱਠ (2) ਗ਼ਰੀਬ ਜਾਂ ਨਿਚਲੀਆਂ ਸ਼੍ਰੇਣੀਆਂ।

ਮਨੁੱਖੀ ਇਤਿਹਾਸ ਵਿਚ ਪਹਿਲੀ ਵਾਰ ਹੋਇਆ ਕਿ ਹੀਣ ਜਨ, ਕਿਉਂਕਿ ਉਹਨਾਂ ਦੀ ਬਹੁ-ਗਿਣਤੀ ਸੀ, ਕਿਸੇ ਹੱਦ ਤਕ ਆਪਣੀ ਰਕਸ਼ਾ ਕਰ ਸਕਦੇ ਸੀ। ਉਹ ਕਈ ਵਾਰ ਧਨਾਢ ਸ਼੍ਰੇਣੀ 'ਤੇ ਵੀ ਹਾਵੀ ਹੋ ਜਾਂਦੇ, ਜਦੋਂ ਉਹ ਉਹਨੂੰ ਖਰਚੀਲੇ ਧਾਰਮਿਕ ਯੱਗਾਂ ਲਈ ਮਜਬੂਰ ਕਰਦੇ। ਕਦੇ ਇਹ ਵੀ ਹੁੰਦਾ ਕਿ ਕਚਹਿਰੀ ਦੇ ਫ਼ੈਸਲੇ ਅਨੁਸਾਰ ਕਿਸੇ ਅਮੀਰ ਦੀ ਜਾਇਦਾਦ ਜ਼ਬਤ ਕਰ ਲਈ ਜਾਂਦੀ। (ਇਕ ਤਰੀਕੇ ਨਾਲ ਇਹ ਸੰਪੱਤੀ ਦਾ ਪੁਨਰ-ਵਿਭਾਜਨ redistribution ਸੀ ਜਿਸ ਨੂੰ ਅੱਜਕੇ ਪ੍ਰਗਤੀਵਾਦੀ ਕਰ-ਭੁਗਤਾਨ progressive taxation ਜਿਹਾ ਸਮਝਿਆ ਜਾ ਸਕਦਾ ਹੈ।) ਯਵਨ ਕਚਹਿਰੀ ਖੁੱਲ੍ਹੇ ਇਕੱਠ ਦੀ ਹੋਣ ਕਰਕੇ ਬਹੁਤ ਹੱਦ ਤਕ ਲੋਕਵਾਦੀ ਸੀ, ਜਿਸਦੇ ਫ਼ੈਸਲੇ ਦੀ ਕੋਈ ਅਪੀਲ ਨਹੀਂ ਸੀ। ਦੂਸਰੇ, ਸ਼ਹਿਰੀ ਦੇ ਹੱਕ-ਹਕੂਕ ਕਾਬਲ-ਇ-ਅਮਲ (enforceable) ਸੀ, ਇਸ ਕਰਕੇ ਭਵਿੱਖ ਵਿਚ ਕਿਸਾਨੀ ਦੇ ਵਧੇਰੇ ਸ਼ੋਸ਼ਨ ਤੋਂ ਪਹਿਲਾਂ ਉਹਨੂੰ ਬਿਲਾ-ਹੱਕ ਕਰਨਾ ਪਿਆ ਸੀ।

ਪਾਠਕ ਲਈ ਇਹ ਗੱਲ ਮਹੱਤਵਪੂਰਨ ਹੈ ਕਿ ਯਵਨ ਲੋਕਤੰਤਰ ਦਾ ਖ਼ਾਸਾ ਹੀਣ-ਸ਼੍ਰੇਣੀਆਂ ਵੱਲੋਂ ਆਪਣੇ ਆਪ ਨੂੰ ਕਿਸੇ ਹੱਦ ਤਕ ਸ਼ੋਸ਼ਨ ਤੋਂ ਬਚਾਉਣਾ ਸੀ, ਜਿਸਦਾ ਯੌਰਪੀ ਲੋਕਤੰਤਰ ਦੀ ਉਪਜ ਨਾਲ ਕੋਈ ਸੰਬੰਧ ਨਹੀਂ। ਯੌਰਪੀ ਲੋਕਤੰਤਰ ਹੀਣ ਜਨਾਂ ਦੀ ਕਾਢ ਨਹੀਂ ਸੀ। ਇਹ ਤਾਂ ਧਨਾਢ ਸ਼੍ਰੇਣੀਆਂ ਦਾ ਸਾਮੰਤ ਵਿਰੋਧੀ ਹੰਭਲਾ ਸੀ। ਯੌਰਪੀ ਲੋਕਤੰਤਰ ਸ਼੍ਰਮਕਾਂ ਦੇ ਅੰਦੋਲਨ ਸਦਕੇ ਉਪਰੋਂ ਥੱਲੇ ਨੂੰ ਆਉਂਦਾ ਰਿਹਾ।

ਯਵਨ ਲੋਕਤੰਤਰ ਕੇਵਲ ਨਗਰ ਤਕ ਸੀਮਤ ਸੀ ਜਿਸ ਲਈ ਪ੍ਰਤੀਨਿਧਤਾ ਦੀ ਲੋੜ ਨਹੀਂ। ਯੌਰਪੀ ਲੋਕਤੰਤਰ ਰਾਸ਼ਟਰੀ ਹੈ ਜਿਸਦਾ ਵਿਸ਼ਾਲ ਖੇਤਰ ਹੋਣ ਕਰਕੇ ਇਹਨੂੰ ਪ੍ਰਤੀਨਿਧੀਆਂ ਦੀ ਲੋੜ ਪਈ। ਪ੍ਰਤੀਨਿਧਤਾ ਦਾ ਲੋਕਤੰਤਰ ਸਿੱਧਾ, ਤੱਤਕਾਲੀ ਨਹੀਂ ਹੁੰਦਾ, ਇਹਦੇ ਨਾਲ ਲੋਕ ਅਤੇ ਤੰਤਰ ਵਿਚ ਸੰਸਥਾਈ ਵਿੱਥ ਪੈ ਜਾਂਦੀ ਹੈ। ਸਾਮਵਾਦ ਵਿਚ People's democracy ਜਨ-ਲੋਕਤੰਤਰ ਦਾ ਵਿਚਾਰ ਹੈ। ਇਹਨੂੰ ਸਾਮਵਾਦ ਦੀ ਚੜ੍ਹਤ ਸਮੇਂ ਸ਼੍ਰਮਕਾਂ ਦੇ ਸਿਰਫ ਮਯਾਰ-ਇ ਜ਼ਿੰਦਗੀ ਤਕ ਹੀ ਸੀਮਤ ਰੱਖਿਆ ਗਿਆ, ਜਿਸਨੇ ਸਾਮਵਾਦ ਦਾ ਪਤਨ ਕਰ ਦਿੱਤਾ।

ਜਨ-ਲੋਕਤੰਤਰ ਦੀਆਂ ਕੇਹੀਆਂ ਸੰਸਥਾਵਾਂ ਹੋਣ, ਇਹਦਾ/ਇਹਦੇ ਕੀ ਉਦੇਸ਼ ਹਨ; ਇਹਦੀ ਗਤੀ ਕੇਹੀ ਅਤੇ ਕਿੰਝ ਹੋਵੇ ਤਾਂ ਜੋ ਸੰਸਥਾਈ ਪ੍ਰਬੰਧ ਅਤੇ ਉਦੇਸ਼ ਪ੍ਰਯੋਜਨ ਵਿਚ ਕੋਈ ਵਿਘਨ ਨਾ ਪਏ ? ਵੇਖੋ ਵੈਨਜ਼ੂਏਲਾ (Venezuela) ਵਿਚ ਸਰਕਾਰ ਅਤੇ ਲੋਕ ਕਿਹੜੀਆਂ ਜਨ-ਲੋਕਤੰਤਰੀ ਸੰਸਥਾਵਾਂ ਬਣਾਉਂਦੇ ਹਨ।

ਕਰਤਾ ਦੀ ਵਿਦਵਤਾ ਦਾ ਅਨੁਮਾਨ ਲਾਉਣਾ ਮੁਸ਼ਕਿਲ ਹੈ। ਯਵਨ ਭਾਸ਼ਾ ਅਤੇ ਲਾਤੀਨੀ ਦੀ ਜਾਣਕਾਰੀ ਤਾਂ ਪ੍ਰਾਚੀਨ ਇਤਿਹਾਸ ਨੂੰ ਸਮਝਣ ਲਈ ਜ਼ਰੂਰੀ ਸੀ। ਕਿਉਂਕਿ ਯਵਨ ਇਤਿਹਾਸ ਅਤੇ ਰੋਮ ਸਾਮਰਾਜ ਦੀ ਖੋਜ ਬਹੁਤ ਕਰਕੇ ਅੰਗਰੇਜ਼ਾਂ ਅਤੇ ਜਰਮਨਾਂ ਦੀ ਹੈ ਇਸ ਕਰਕੇ ਉਹਨੂੰ ਅੰਗਰੇਜ਼ੀ, ਜਰਮਨ ਭਾਸ਼ਾ ਨਾਲ ਵੀ ਦੋ-ਚਾਰ ਹੋਣਾ ਪਿਆ ਹੈ, ਉਹ ਆਪ ਫ਼ਰਾਂਸੀਸੀ ਹੈ। ਸ਼ਾਇਦ ਇਤਾਲਵੀ ਵੀ ਜਾਣਦਾ ਹੈ। ਮਾਰਕਸ ਐਂਗਲਜ਼ ਨਾਲ ਸੰਪੂਰਨ ਜਾਣਕਾਰੀ ਹੈ ਅਤੇ ਮੁੱਢਲੀਆਂ ਈਸਾਈ ਸਦੀਆਂ ਦੀ, ਬ-ਮਹਿ ਬਾਈਬਲ ਦੇ।

ਅਫ਼ਲਾਤੂਨ, ਅਰਸਤੂ ਦੀ ਸੋਚ ਅਨੁਸਾਰ ਚੰਗਾ ਸਮਾਜ ਹੀ ਚੰਗੀਆਂ ਸੰਸਥਾਵਾਂ ਬਣਾ ਸਕਦਾ ਹੈ ਤਾਂ ਜੁ ਚੰਗੇਰਾ ਮਨੁੱਖੀ ਜੀਵਨ ਸੰਭਵ ਹੋਵੇ। ਉਹਨਾਂ ਦੇ ਉੱਤਰ ਅਧਿਕਾਰੀਆਂ ਦੀ ਨਿਰਾਸ਼ਾ ਨੇ ਚਿੰਤਕਾਂ, ਖਾਸਕਰ Stoics ਨੂੰ, ਸੋਚਣ ਲਾਇਆ ਕਿ ਲਗਾਉ-ਰਹਿਤ, ਵਿਰੋਧੀ ਦੁਨੀਆਂ ਵਿਚ ਬੰਦਾ ਆਪਣਾ ਜੀਵਨ ਕਿਵੇਂ ਵਧੀਆ ਤਰੀਕੇ ਨਾਲ ਜੀਵੇ, ਜਾਂ ਫਿਰ ਭਲੇ ਸਮਿਆਂ ਦੇ ਆਉਣ ਦੇ ਕੌਤਕ ਦੀ ਉਡੀਕ ਹੋਣ ਲੱਗੀ। ਹੁਣ ਸਾਡੇ ਸਮਕਾਲੀ ਜਗਤ ਦੇ ਵਿਅਕਤੀਆਂ ਨੂੰ ਕੀ ਕਰਨਾ ਬਣਦਾ ਹੈ ?

ਐਂਗਲਜ਼ ਅਨੁਸਾਰ ਪ੍ਰਾਚੀਨ ਦਾਸਤਾ ਤਾਂ ਖ਼ਤਮ ਹੋ ਗਈ ਪਰ ਇਹਦੇ ਜ਼ਹਿਰੀਲੇ ਡੰਗ ਦਾ ਅਸਰ ਆਧੁਨਿਕ ਸਮਿਆਂ ਤਰ ਕਾਇਮ ਰਿਹਾ। ਯਵਨ ਸਾਮਰਾਜ ਅਤੇ ਰੋਮ ਸਾਮਰਾਜ ਮਜ਼ਦੂਰ ਨੂੰ ਗ਼ੁਲਾਮ ਬਰਾਬਰ ਸਮਝਦਾ ਸੀ। ਸਤਾਰਵੀਂ ਸਦੀ ਦੇ ਅੰਗਰੇਜ਼ ਅਨਯਮਤੀਏ (dissenters) ਕ੍ਰਾਂਤੀਕਾਰੀ ਮਜ਼ਦੂਰ ਨੂੰ ਬਰਾਬਰ ਦਾ ਆਦਮੀ ਨਹੀਂ ਸਮਝਦੇ ਸੀ, ਨਾ ਹੀ ਉਸਨੂੰ ਬਰਾਬਰ ਦੇ ਹੱਕ ਦੇਣ ਨੂੰ ਤਿਆਰ ਸੀ। ਹੋਰ ਤਾਂ ਹੋਰ ਪ੍ਰਕਾਸ਼ਵਾਦੀ (Enlightenment) ਫ਼ਲਾਸਫਰ ਕਾਂਤ Kant (1724-1804) ਦੀ ਇਹੀ ਰਾਇ ਸੀ। ਕੋਈ ਹੈਰਾਨੀ ਦੀ ਗੱਲ ਨਹੀਂ ਕਿ ਯਵਨ ਭਾਸ਼ਾ ਅਤੇ ਲਾਤੀਨੀ ਵਿਚ ਸ਼੍ਰਮ ਦੀ ਸ਼੍ਰੀ dignity of labour ਦੇ ਵਯੰਜਨ ਦੀ ਕੋਈ ਸੰਭਾਵਨਾ ਨਹੀਂ। ਇਹ ਅਠ੍ਹਾਰਵੀਂ ਸਦੀ ਦੇ ਅਨਯ-ਮਤੀਆਂ ਦੀ ਕਾਢ ਹੈ।

ਚੌਥੀ ਸਦੀ ਉੱਤਰ ਈਸਾ ਕੋਈ ਰੋਮਨ ਲਿਖਾਰੀ ਕਹਿੰਦਾ ਹੈ ਕਿ ਕਿਰਸ ਕਰਨ ਵਾਲਾ ਬੰਦਾ ਮੌਤ ਤੋਂ ਡਰਦਾ ਨਹੀਂ ਹੁੰਦਾ, ਇਸ ਕਰਕੇ ਕਿਰਸਾਨ ਫੌਜ 'ਚ ਭਰਤੀ ਕਰਨੇ ਚਾਹੀਦੇ ਹਨ। ਮੇਰੇ ਬਜ਼ੁਰਗ ਦੋਸਤ ਚੌਧਰੀ ਕਿਸ਼ਨ ਸਿੰਘ ਦੁਸਾਂਝ, ਖੜਕੜ ਕਲਾਂ, ਰਤਾ ਖ਼ੁਸ਼ਹਾਲ ਹਨ। ਆਤੰਕਵਾਦ ਦੇ ਦਿਨਾਂ 'ਚ ਚਾਰ ਲੱਖ ਦਾ ਸੂਰਜਮੁਖੀ ਵੇਚਿਆ। ਰਾਤੀਂ ਬੰਦੂਕਚੀ ਚੌਧਰੀ ਸਾਹਿਬ ਤੋਂ ਲੱਖ ਰੁਪਿਆ ਮੰਗਣ ਆਏ, ਉਹਨਾਂ ਜਵਾਬ ਦੇ ਦਿੱਤਾ। ਦੂਸਰੇ ਦਿਨ ਦਿਲਬਾਗ਼ ਸਿੰਘ (ਵਜ਼ੀਰ) ਹਮਦਰਦੀ 'ਚ ਮਿਲਣ ਆਇਆ, ਨਾਲੇ ਕਹਿੰਦਾ, ਚੌਧਰੀ ਪੈਸੇ ਦੇ ਦੇਣੇ ਸੀ, ਜਾਨ ਨਾਲੋਂ ਪਿਆਰੀ ਕਿਹੜੀ ਚੀਜ਼ ਹੁੰਦੀ ਹੈ। ਚੌਧਰੀ ਸਾਹਿਬ ਕਹਿੰਦੇ, ਨਾ ਬਈ, ਜੱਟ ਨੂੰ ਤਾਂ ਜਾਨ ਨਾਲੋਂ ਪੈਸਾ ਪਿਆਰਾ ਹੁੰਦੈ।

ਪੰਜਵੀਂ ਸਦੀ ਉੱਤਰ ਈਸਾ ਕਿਸੇ ਸੰਪ੍ਰਦਾਯੀ ਦਾ ਕਥਨ ਹੈ ਕਿ ਜੇ ਗ਼ਰੀਬੀ ਹਟਾਉਣੀ ਹੈ ਤਾਂ ਅਮੀਰਾਂ ਨੂੰ ਮੁਕਾ ਦਿਓ।

ਕਿਤਾਬ ਦੇ ਅਧਿਐਨ ਤੋਂ ਪਤਾ ਲੱਗ ਜਾਂਦਾ ਹੈ ਕਿ ਪਰੰਪਰਾ ਦੇ ਸਨਮਾਨਤ ਲਿਖਾਰੀ ਲੋਕ-ਹਿਤੈਸ਼ੀ ਨਹੀਂ ਸੀ ਜਿਵੇਂ ਕਿ Aristophanes, Thucydides, Plato, Aristotle, Cicero, Cato, Pliny, Shakespeare. ਇਸ ਕਰਕੇ ਸਿੱਖਿਅਤ ਵਰਗ ਦੇ ਬਹੁਤੇ ਵਿਅਕਤੀ ਲੋਕਾਂ ਦਾ ਦਮ ਭਰਨ ਵਾਲੇ ਨਹੀਂ ਹੁੰਦੇ।

ਕਰਤਾ ਮਾਰਕਸ ਦੇ 'ਪੂਰਬ' ਜਾਂ 'ਏਸ਼ੀਆ' ਦੀ ਉਤਪਾਦਨ ਵਿਧੀ Oriental/Asiatic



mode of production ਨੂੰ ਨਿਰਾਰਥਕ ਤੋਂ ਵੱਧ ਕੁਰਾਹੇ-ਪਾਊ ਵਿਚਾਰ ਸਮਝਦਾ ਹੈ। ਉਹ The British Rule in India ਵਿਚ ਗ੍ਰਾਮੀਨ ਸਮਾਜ ਦੇ ਵਰਣਨ ਨੂੰ ਠੀਕ ਨਹੀਂ ਕਹਿੰਦਾ ਜਿਸ ਦੀ ਥਾਂਉਂ The Eighteenth Brumaire of Louis Nepolean Bonapart ਵਿਚਲੇ ਗ੍ਰਾਮੀਨ ਜੀਵਨ ਦੇ ਚਿਤਰਨ ਨੂੰ ਲੈ ਲੈਣੀ ਚਾਹੀਦੀ ਹੈ।

ਮਾਰਕਸ ਨੂੰ ਯਵਨ ਭਾਸ਼ਾ, ਲਾਤੀਨੀ ਦੀ ਜਾਣਕਾਰੀ ਸੀ ਪਰ ਉਹ ਇਹਨਾਂ ਦਾ ਵਿਸ਼ੇਸ਼ੱਗ ਨਹੀਂ ਸੀ। ਉਹ Rome ਦੇ bread and circuses ਨੂੰ ਪੂਰਨ ਭਾਂਤ ਨਹੀਂ ਸਮਝਿਆ।

ਅਸੀਂ ਅਕਸਰ ਸੁਣਦੇ ਹਾਂ-ਸਾਰਾ ਇਤਿਹਾਸ ਸ਼੍ਰੇਣਿਕ ਘੋਲ ਦਾ ਇਤਿਹਾਸ ਹੈ। ਐਂਗਲਜ਼ ਆਪਣੀ ਚਿੱਠੀ 'ਚ ਇਹਦੀ ਰਤਾ ਸੁਧਾਈ ਕਰਦਾ ਹੈ-ਸਾਰਾ ਲਿਖਤੀ ਇਤਿਹਾਸ ਸ਼੍ਰੇਣਕ ਘੋਲ ਦਾ ਇਤਿਹਾਸ ਹੈ।

ਕਰਤਾ ਦੀ ਵਿਦਵਤਾ ਸੁਹਜ ਨੂੰ ਪ੍ਰਚੰਡ ਕਰਦੀ ਹੈ। ਜਿਸ ਨੂੰ ਵਸਦੀ/ਲੁਟਦੀ ਦੁਨੀਆਂ ਵਿਚ ਹਾਸਯ ਦਾ ਅੰਸ਼ ਨਜ਼ਰ ਆਉਣੋਂ ਰਹਿ ਨਹੀਂ ਸਕਦਾ। ਰੋਮ ਸਾਮਰਾਜ ਦਾ ਕੋਈ ਮੈਜਿਸਟਰੇਟ ਡਾਕੂ ਨੂੰ ਪੁੱਛਦਾ ਹੈ ਕਿ ਤੂੰ ਡਾਕੂ ਕਿਵੇਂ ਬਣ ਗਿਆ। ਉਹ ਕਹਿੰਦਾ-ਜਿਵੇਂ ਤੂੰ ਮੈਜਿਸਟਰੇਟ ਬਣ ਗਿਆ।

[ਸੁਰਜੀਤ ਹਾਂਸ]

## ਪ੍ਰਾਪਤ ਪੁਸਤਕਾਂ

ਖ਼ਾਲੀ ਤਰਕਸ਼ [ਕਾਵਿ ਸੰਗ੍ਰਹਿ] ਅਮਿਤੋਜ

ਪੰਨੇ 200, ਮੁੱਲ 200 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਚੁੱਪ ਦੇ ਟੁਕੜੇ [ਕਾਵਿ ਸੰਗ੍ਰਹਿ] ਹਰਜਿੰਦਰ ਕੰਗ

ਪੰਨੇ 88, ਮੁੱਲ 100 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਮਾਲਕੌਂਸ [ਗ਼ਜ਼ਲ ਸੰਗ੍ਰਹਿ] ਪ੍ਰੀਤਮ ਸਿੰਘ ਰਾਹੀ

ਪੰਨੇ 120, ਮੁੱਲ 125 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਮੋਤੀ ਪੰਜ ਦਰਿਆਵਾਂ ਦੇ [ਕਾਵਿ-ਚਿਤਰ] ਇੰਦਰਜੀਤ ਹਸਨਪੁਰੀ

ਪੰਨੇ 215, ਮੁੱਲ 250 ਰੁਪਏ, $ 15, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਵੰਗਾਂ ਦੀ ਛਣਕਾਰ [ਕਾਵਿ ਸੰਗ੍ਰਹਿ] ਗਿੱਲ ਸੁਰਜੀਤ

ਪੰਨੇ 95, ਮੁੱਲ 120 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਅਨੁਭਵ ਤੇ ਅਹਿਸਾਸ [ਕਾਵਿ ਸੰਗ੍ਰਹਿ] ਹਰਚਰਨ ਸਿੰਘ ਸੰਧੂ

ਪੰਨੇ 104, ਮੁੱਲ 100 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਤੁਰਦੇ ਭੁਰਦੇ ਜੁੜਦੇ ਰਿਸ਼ਤੇ [ਕਾਵਿ ਸੰਗ੍ਰਹਿ] ਗੁਰਦੇਵ ਸਿੰਘ ਘਣਗਸ

ਪੰਨੇ 119, ਮੁੱਲ 125 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਮਿੱਟੀ ਦਾ ਬਿਰਹੜਾ [ਕਾਵਿ ਸੰਗ੍ਰਹਿ] ਦਲਜੀਤ ਕੌਰ ਦਾਊਂ

ਪੰਨੇ 80, ਮੁੱਲ 100 ਰੁਪਏ, ਰਘਬੀਰ ਰਚਨਾ ਪ੍ਰਕਾਸ਼ਨ, ਚੰਡੀਗੜ੍ਹ

ਤ੍ਰੇਲ ਜਿਹੇ ਮੋਤੀ [ਗ਼ਜ਼ਲ ਸੰਗ੍ਰਹਿ] ਕੁਲਜੀਤ ਕੌਰ ਗ਼ਜ਼ਲ

ਪੰਨੇ 112, ਮੁੱਲ 50 ਰੁਪਏ, £4 , ਪੰਜ ਨਾਦ ਪ੍ਰਕਾਸ਼ਨ, ਲਾਂਬੜਾ, ਜਲੰਧਰ

ਪੀੜ ਅਗੰਮੀ [ਕਾਵਿ ਸੰਗ੍ਰਹਿ] ਜੀਤ ਔਲਖ

ਪੰਨੇ 80, ਮੁੱਲ 90 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਹੰਝੂਆਂ ਦੇ ਆਲ੍ਹਣੇ [ਨਜ਼ਮਾਂ, ਗ਼ਜ਼ਲਾਂ ਤੇ ਗੀਤ] ਸ਼ੌਕਤ ਅਲੀ

ਪੰਨੇ 176, ਮੁੱਲ 150 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪੱਖ ਹਨੇਰੇ ਚਾਨਣੇ [ਕਾਵਿ ਸੰਗ੍ਰਹਿ] ਡਾ. ਆਰ. ਡੀ. ਐੱਸ. ਮਹਿਤਾਬ

ਪੰਨੇ 160, ਮੁੱਲ 160 ਰੁਪਏ, $ 10, ਸੁਮਿਤ ਪ੍ਰਕਾਸ਼ਨ, ਲੁਧਿਆਣਾ

ਮੁਸੱਦਸ ਹਾਲੀ [ਕਾਵਿ ਸੰਗ੍ਰਹਿ] ਲਿਪੀ ਅੰਤਰ : ਡਾ. ਆਰ. ਡੀ. ਐੱਸ. ਮਹਿਤਾਬ

ਪੰਨੇ 120, ਮੁੱਲ 120 ਰੁਪਏ, $ 7, £ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸੂਰਜ ਕੀ ਸ਼ਾਖੇਂ [ਗ਼ਜ਼ਲ ਸੰਗ੍ਰਹਿ] ਸਰਦਾਰ ਪੰਛੀ

ਪੰਨੇ 118, ਮੁੱਲ 140 ਰੁਪਏ, $ 7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਕਲਾਮ ਸ਼ਾਹ ਹੁਸੈਨ [ਕਾਵਿ ਸੰਗ੍ਰਹਿ] ਸੰਪਾਦਕ : ਸ਼ਾਹ ਚਮਨ

ਪੰਨੇ 112, ਮੁੱਲ 100 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਹੀਰ ਵਾਰਿਸ [ਕਿੱਸਾ] ਸੰਪਾਦਕ : ਸ਼ਾਹ ਚਮਨ

ਪੰਨੇ 232, ਮੁੱਲ 200 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪੌਣਾਂ ਦੀ ਜਿੰਦ ਮੇਰੀ [ਨਾਵਲ] ਦਲੀਪ ਕੌਰ ਟਿਵਾਣਾ

ਪੰਨੇ 213, ਮੁੱਲ 175 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਬੱਦਲਾਂ ਦੀ ਪੌੜੀ [ਨਾਵਲ] ਦਰਸ਼ਨ ਸਿੰਘ

ਪੰਨੇ 232, ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34, ਚੰਡੀਗੜ੍ਹ

ਪੈਰਾਂ ਹੇਠਲੀ ਧਰਤੀ [ਨਾਵਲ] ਬਲਜੀਤ ਕੌਰ ਬਲੀ

ਪੰਨੇ 247, ਮੁੱਲ 200 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34, ਚੰਡੀਗੜ੍ਹ

ਸੌ ਸਾਲ ਦਾ ਇਕਲਾਪਾ [ਨਾਵਲ] ਗੈਬਰੀਅਲ ਗਾਰਸ਼ੀਆ ਮਾਰਕੇਜ਼, ਅਨੁਵਾਦਕ : ਤੇਜਵੰਤ ਸਿੰਘ ਗਿੱਲ

ਪੰਨੇ 326, ਮੁੱਲ 240 ਰੁਪਏ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਸ਼ਾਹਕਾਰ ਆਪੋ ਆਪਣੇ [ਨਾਵਲ] ਤਾਲਸਤਾਏ, ਟੌਮਸ ਹਾਰਡੀ, ਦਾਸਤੋਵਸਕੀ, ਖ਼ੁਸ਼ਵੰਤ ਸਿੰਘ, ਗੁਲਜ਼ਾਰ ਸਿੰਘ ਸੰਧੂ

ਪੰਨੇ 452, ਮੁੱਲ 500 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34, ਚੰਡੀਗੜ੍ਹ

ਗੋਰਾ ਗੁਆਂਢੀ ਜਾਰਜ [ਨਾਵਲ] ਡਾ. ਅਮਰਜੀਤ ਸਿੰਘ

ਪੰਨੇ 152, ਮੁੱਲ 150 ਰੁਪਏ, ਨੈਸ਼ਨਲ ਬੁੱਕ ਸ਼ਾਪ, ਚਾਂਦਨੀ ਚੌਂਕ, ਦਿੱਲੀ

ਮੱਕੜੀਆਂ [ਕਹਾਣੀ ਸੰਗ੍ਰਹਿ] ਸੁਖਵੰਤ ਕੌਰ ਮਾਨ

ਪੰਨੇ 144, ਮੁੱਲ 150 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34, ਚੰਡੀਗੜ੍ਹ

ਬੁੱਢਾ ਚੰਨ ਬੀਮਾਰ ਚਾਨਣੀ [ਕਹਾਣੀ ਸੰਗ੍ਰਹਿ] ਪ੍ਰੀਤਮ

ਪੰਨੇ 111, ਮੁੱਲ 120 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਠੰਡੀ ਹਵਾ [ਕਹਾਣੀ ਸੰਗ੍ਰਹਿ] ਬਲਬੀਰ ਕੌਰ ਸੰਘੇੜਾ

ਪੰਨੇ 125, ਮੁੱਲ 130 ਰੁਪਏ, $ 7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਗੁਆਚਾ ਅਤੀਤ [ਕਹਾਣੀ ਸੰਗ੍ਰਹਿ] ਦਰਸ਼ਨ ਕੌਰ

ਪੰਨੇ 88, ਮੁੱਲ 100 ਰੁਪਏ, $ 8, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਖ਼ੁਸ਼ਬੂ ਤੇ ਮਾਰੀਆ [ਕਹਾਣੀ ਸੰਗ੍ਰਹਿ] ਕਾਨਾ ਸਿੰਘ

ਪੰਨੇ 126, ਮੁੱਲ 140 ਰੁਪਏ, $ 7, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪਹਿਲਾ ਦਿਨ [ਕਹਾਣੀ ਸੰਗ੍ਰਹਿ] ਐੱਸ. ਸਾਕੀ

ਪੰਨੇ 152, ਮੁੱਲ 150 ਰੁਪਏ, ਵਰਤਮਾਨ ਪ੍ਰਕਾਸ਼ਨ, ਵੈੱਸਟ ਪਟੇਲ ਨਗਰ, ਨਵੀਂ ਦਿੱਲੀ

ਖੱਟਣ ਗਿਆ ਸੀ [ਕਹਾਣੀ ਸੰਗ੍ਰਹਿ] ਜੋਗਿੰਦਰ ਸਿੰਘ ਸੰਘਾ

ਪੰਨੇ 134, ਮੁੱਲ 140 ਰੁਪਏ, $ 10, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਇਕੱਤੀ ਨਗੀਨੇ [ਕਹਾਣੀ ਸੰਗ੍ਰਹਿ] ਸੰਪਾਦਕ : ਕੁਲਵਿੰਦਰ, ਦਰਸ਼ਨ ਨੱਤ



ਪੰਨੇ 344, ਮੁੱਲ 350 ਰੁਪਏ, $ 15, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਸੌ ਗੱਲਾਂ [ਕਹਾਣੀ ਸੰਗ੍ਰਹਿ] ਬਲੀਜੀਤ

ਪੰਨੇ 119, ਮੁੱਲ 125 ਰੁਪਏ, ਲੋਕਗੀਤ ਪ੍ਰਕਾਸ਼ਨ, ਸੈਕਟਰ 34, ਚੰਡੀਗੜ੍ਹ

मोची का बेटा (कहानी संग्रहि) मोहन लाल फिल्लौरिया

पन्ने 138, मूल्य 100 रूपये, अम्बेडकर बुद्ध मिशन, सिंघौल (दक्षिणी), बेगूसराय (बिहार)

ਗ਼ਦਰ ਲਹਿਰ : ਵਿਚਾਰਧਾਰਾ ਜੱਥੇਬੰਦੀ ਰਣਨੀਤੀ [ਵਾਰਤਕ] ਡਾ. ਹਰੀਸ਼ ਕੇ. ਪੁਰੀ, ਅਨੁਵਾਦਕ: ਗੁਰਬਖ਼ਸ਼ ਸਿੰਘ ਫਰੈਂਕ

ਪੰਨੇ 343, ਮੁੱਲ 300 ਰੁਪਏ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਸੱਚ ਦੀ ਭਾਲ : ਚੋਣਵੇਂ ਦਾਰਸ਼ਨਿਕ ਵਿਚਾਰ [ਵਾਰਤਕ] ਦਲਜੀਤ ਸਿੰਘ

ਪੰਨੇ 176, ਮੁੱਲ 200 ਰੁਪਏ, $ 5 ਕੈਨੇਡੀਅਨ, ਮੇਪਲ ਲੀਫ਼ ਰਾਈਟਰਜ਼ ਫ਼ਾਊਂਡੇਸ਼ਨ, ਐਡਮਿੰਟਨ, ਕੈਨੇਡਾ

ਹਰਫ਼ ਬ ਹਰਫ਼ [ਵਾਰਤਕ] ਤੇਜਵੰਤ ਮਾਨ (ਡਾ.)

ਪੰਨੇ 88, ਮੁੱਲ 100 ਰੁਪਏ, ਓਂਕਾਰ ਪ੍ਰਕਾਸ਼ਨ, ਸੰਗਰੂਰ

ਸੱਚ ਦੇ ਆਸ਼ਿਕ [ਵਾਰਤਕ] ਦੇਵਿੰਦਰ ਸਿੰਘ ਸਰਾ

ਪੰਨੇ 104, ਮੁੱਲ 100 ਰੁਪਏ, ਪੰਜਾਬੀ ਵਿਰਸਾ ਟਰੱਸਟ, ਪਲਾਹੀ, ਫਗਵਾੜਾ

ਪੰਜਾਬੀ ਨਾਵਲ: ਸ਼੍ਰੇਣੀ-ਸ਼ਾਸਤਰੀ ਪਰਿਪੇਖ [ਆਲੋਚਨਾ] ਅਮਰ ਤਰਸੇਮ

ਪੰਨੇ 336, ਮੁੱਲ 300 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਬਾਵਾ ਬਲਵੰਤ ਕਾਵਿ ਮੁੱਲਾਂਕਣ [ਆਲੋਚਨਾ] ਜੋਗਾ ਸਿੰਘ, ਪ੍ਰੀਤਮ ਸਿੰਘ ਰਾਹੀ

ਪੰਨੇ 96, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਨਾਵਲੀ ਭਾਸ਼ਾ : ਸੰਚਾਰ ਤੇ ਵਿਚਾਰ [ਆਲੋਚਨਾ] ਪਰਮਜੀਤ ਸਿੰਘ ਢੀਂਗਰਾ (ਡਾ.)

ਪੰਨੇ 112, ਮੁੱਲ 120 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਭਾਸ਼ਾ: ਸਿਧਾਂਤ ਤੇ ਸਰੋਕਾਰ [ਆਲੋਚਨਾ] ਪਰਮਜੀਤ ਸਿੰਘ ਢੀਂਗਰਾ (ਡਾ.)

ਪੰਨੇ 143, ਮੁੱਲ 150 ਰੁਪਏ, ਰਵੀ ਸਾਹਿਤ ਪ੍ਰਕਾਸ਼ਨ, ਗੁ. ਨਾ. ਦੇ. ਯੂ. ਸ਼ਾਪਿੰਗ ਕੰਪਲੈਕਸ, ਅੰਮ੍ਰਿਤਸਰ

ਅੰਨਦਾਤਾ : ਵਿਸ਼ਲੇਸ਼ਣ ਤੇ ਮੁੱਲਾਂਕਣ [ਆਲੋਚਨਾ] ਲਾਭ ਸਿੰਘ ਖੀਵਾ

ਪੰਨੇ 108, ਮੁੱਲ 100 ਰੁਪਏ, $ 5, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

ਪ੍ਰਤੀਬੱਧ ਕਹਾਣੀਕਾਰ ਲਾਲ ਸਿੰਘ [ਆਲੋਚਨਾ] ਡਾ. ਭੁਪਿੰਦਰ ਕੌਰ

ਪੰਨੇ 104, ਮੁੱਲ 90 ਰੁਪਏ, ਕੁਕਨੁਸ ਪ੍ਰਕਾਸ਼ਨ, ਜਲੰਧਰ

ਲੂਣਾ: ਇਕ ਉੱਤਰ-ਆਧੁਨਿਕ ਬਿਰਤਾਂਤ [ਆਲੋਚਨਾ] ਡਾ. ਅਮਨਦੀਪ ਵਾਤਿਸ਼

ਪੰਨੇ 112, ਮੁੱਲ 120 ਰੁਪਏ, ਪੁਨੀਤ ਪਬਲਿਸ਼ਰਜ਼, ਮਾਲੇਰਕੋਟਲਾ

ਕਵੀ ਤੇ ਕਵਿਤਾ [ਆਲੋਚਨਾ] ਡਾ. ਹਰਬੰਸ ਸਿੰਘ ਧੀਮਾਨ

ਪੰਨੇ 215, ਮੁੱਲ 150 ਰੁਪਏ ਪੇਪਰ ਬੈਕ, ਗਗਨ ਪ੍ਰਕਾਸ਼ਨ, ਰਾਜਪੁਰਾ, ਪਟਿਆਲਾ

ਗਿੱਲ ਮੋਰਾਂਵਾਲੀ ਦੀ ਕਾਵਿ ਸਿਰਜਣਾ [ਆਲੋਚਨਾ] ਹਰਭਜਨ ਸਿੰਘ ਮਾਂਗਟ

ਪੰਨੇ 78, ਮੁੱਲ 100 ਰੁਪਏ, ਵਰਤਮਾਨ ਪ੍ਰਕਾਸ਼ਨ, ਪਟੇਲ ਨਗਰ, ਨਵੀਂ ਦਿੱਲੀ

ਵਿਸ਼ਵੀਕਰਨ ਦਾ ਪ੍ਰਵਚਨ [ਆਲੋਚਨਾ] ਅਨੁਵਾਦਕ ਅਤੇ ਸੰਪਾਦਕ : ਗੁਰਜਸਵਿੰਦਰ ਸਿੰਘ

ਪੰਨੇ 224, ਮੁੱਲ 250 ਰੁਪਏ, $ 12, ਚੇਤਨਾ ਪ੍ਰਕਾਸ਼ਨ, ਪੰਜਾਬੀ ਭਵਨ, ਲੁਧਿਆਣਾ

---

*ਪ੍ਰਿੰਟਰ, ਪਬਲਿਸ਼ਰ ਤੇ ਮਾਲਕ ਸੁਰਿੰਦਰ ਮੋਹਨ ਸਿੰਘ ਨੇ ਸਿਰਜਣਾ ਪ੍ਰਿੰਟਰਜ਼ ਐਂਡ ਸਟੇਸ਼ਨਰਜ਼, ਐਸ. ਸੀ. ਐਫ. 112, ਫੇਜ਼ 7, ਮੋਹਾਲੀ ਤੋਂ ਛਪਵਾ ਕੇ, 225-ਬੀ, ਮਖਦੂਮਪੁਰਾ, ਜਲੰਧਰ ਤੋਂ ਪ੍ਰਕਾਸ਼ਤ ਕੀਤਾ।*

***ਸੰਪਾਦਕ : ਰਘਬੀਰ ਸਿੰਘ*** *ਪ੍ਰਕਾਸ਼ਨ ਮਿਤੀ : 1 ਜਨਵਰੀ, 2007*

---

ਸਤਿਕਾਰੇ ਰਘਬੀਰ ਸਿੰਘ ਜੀ,

ਅਕਤੂਬਰ-ਦਸੰਬਰ 06 ਦੇ 'ਸਿਰਜਣਾ' ਦੀ ਸੰਪਾਦਕੀ ਵਿਚ ਤੁਸੀਂ ਕਈ ਬੜੇ ਹੀ ਜ਼ਰੂਰੀ ਨੁਕਤੇ ਉਠਾਏ ਹਨ। ਇਹਨਾਂ 'ਚ ਇਕ ਯੂ. ਪੀ., ਬਿਹਾਰ ਤੋਂ ਆ ਕੇ ਪੰਜਾਬ ਵਸੇ ਮਜ਼ਦੂਰਾਂ ਬਾਰੇ ਵੀ ਹੈ। ਮੈਂ ਏਸੇ ਮਸਲੇ 'ਤੇ ਕੁਝ ਹੋਰ ਕਹਿਣਾ ਚਾਹੁੰਦੀ ਹਾਂ, ਜਾਂ ਮੈਨੂੰ ਕਹਿਣਾ ਪੈ ਰਿਹੈ।

ਚੰਗੇ ਰੁਜ਼ਗਾਰ ਦੀ ਭਾਲ ਵਿਚ ਲੋਕ ਇਕ ਥਾਂ ਤੋਂ ਦੂਜੀ ਥਾਂ ਜਾਂਦੇ ਹਨ, ਤੇ ਜਾਂਦੇ ਰਹਿਣਗੇ। ਇਹ ਜਦੋਂ ਕਬੀਲਿਆਂ ਦਾ ਸਮਾਂ ਸੀ, ਉਦੋਂ ਵੀ ਹੁੰਦਾ ਸੀ। ਇਹਦੀ ਇਕ ਚੰਗੀ ਉਦਾਹਰਣ ਏਸ ਸਮੇਂ ਲੱਖਾਂ ਦੀ ਗਿਣਤੀ ਵਿਚ ਯੂਰਪ, ਕੈਨੇਡਾ ਅਤੇ ਅਮਰੀਕਾ ਵਸੇ ਭਾਰਤੀਆਂ ਦੀ ਹੈ। ਪਰ ਏਥੇ ਇਕ ਵੱਡਾ ਫ਼ਰਕ ਹੈ; ਵਿਦੇਸ਼ਾਂ 'ਚ ਮਿਹਨਤ ਕਰਕੇ ਬਹੁਤੇ ਭਾਰਤੀਆਂ ਦੋਹਾਂ ਦੇਸ਼ਾਂ 'ਚ ਚੰਗੇ ਮਕਾਨ ਪਾ ਲਏ, ਹੋਰ ਜ਼ਮੀਨਾਂ-ਜਾਇਦਾਦਾਂ ਖ਼ਰੀਦ ਲਈਆਂ, ਚੰਗੀਆਂ ਨੌਕਰੀਆਂ ਲੱਭ ਲਈਆਂ, ਨਿੱਕੇ-ਵੱਡੇ ਵਿਉਪਾਰ ਕਰ ਲਏ, ਆਪਣੇ ਬੱਚਿਆਂ ਦਾ ਭਵਿੱਖ ਚੰਗਾ ਬਣਾ ਲਿਆ, ਆਦਿ। ਕਿੰਨੇ ਕੁ ਯੂ. ਪੀ., ਬਿਹਾਰ ਤੋਂ ਪੰਜਾਬ ਆ ਕੇ ਕੰਮ ਕਰਦੇ ਮਜ਼ਦੂਰਾਂ ਆਪਣੇ ਮਕਾਨ ਬਣਾਏ ਤੇ ਹੋਰ ਜ਼ਮੀਨਾਂ-ਜਾਇਦਾਦਾਂ ਖ਼ਰੀਦੀਆਂ ਹਨ? ਕਿੰਨੇ ਕੁ ਨੇ ਵਿਉਪਾਰ ਖੋਲ੍ਹੇ ਹਨ? ਕੀ ਉਹਨਾਂ ਨੇ ਘੱਟ ਮਿਹਨਤ ਕੀਤੀ ਹੈ? ਨਹੀਂ। ਕਾਰਣ ਇਹ ਕਿ ਉਹਨਾਂ ਨੂੰ ਮਿਹਨਤ ਦਾ ਬਣਦਾ ਮੁੱਲ ਨਹੀਂ ਦਿੱਤਾ ਗਿਆ। ਅੱਜ ਤੋਂ 30-40 ਸਾਲ ਪਹਿਲਾਂ ਜਿਵੇਂ ਉਹ ਝੌਂਪੜੀਆਂ ਤੇ ਟੁੱਟੇ-ਫੁੱਟੇ ਘਰਾਂ ਦੇ ਟੁੱਟੇ-ਫੁੱਟੇ ਕਮਰਿਆਂ 'ਚ ਕਿਰਾਏ ਤੇ ਰਹਿੰਦੇ ਸਨ, 99% ਹਾਲੇ ਵੀ ਉਹਨਾਂ ਹਾਲਤਾਂ ਵਿਚ ਹੀ ਰਹਿੰਦੇ ਹਨ।

ਯੂ. ਪੀ. ਤੇ ਬਿਹਾਰੀ ਮਜ਼ਦੂਰਾਂ ਤੋਂ ਔਖੇ ਹੁੰਦੇ ਭਰਾਈਆਂ ਨੂੰ ਏਥੇ ਉਹਨਾਂ ਦਾ ਪਿਛੋਕੜ ਯਾਦ ਕਰਾਉਣਾ ਵੀ ਸ਼ਾਇਦ ਅਯੋਗ ਨਾ ਹੋਵੇ। ਮਿਸਾਲ ਵਜੋਂ ਪੰਜਾਬ ਵਿਚ ਵਸੇ ਬਹੁਤੇ ਲੋਕ ਆਰੀਅਨ ਹਨ। ਇਹ ਅਨੁਮਾਨ ਹੁਣ ਸਾਧਾਰਨ ਡੀ. ਐਨ. ਏ. ਟੈਸਟਾਂ ਰਾਹੀਂ ਤੱਥਾਂ ਵਿਚ ਬਦਲ ਚੁੱਕੇ ਹਨ ਤੇ ਬਦਲ ਰਹੇ ਹਨ। ਹੁਣ ਜੇ (ਏਥੋਂ ਦੇ ਮੂਲ ਵਾਸੀ) ਦ੍ਰਾਵੜ ਇਹ ਕਹਿਣ ਕਿ ਪੰਜਾਬ ਅਸਲ 'ਚ ਉਹਨਾਂ ਦਾ ਹੈ ਤੇ ਆਰੀਅਨ (ਪੰਜਾਬੀ) ਵਾਪਸ ਮਿਡਲ ਈਸਟ ਨੂੰ ਜਾਣ ਤਾਂ ਕੀ ਹੋਵੇ? ਕੀ ਭਰਾਈਏ ਏਸ ਡਿਮਾਂਡ 'ਤੇ ਪਿੱਟਣਗੇ ਨਹੀਂ?

ਮੇਰਾ ਇਕ ਸੁਝਾਅ ਇਹ ਵੀ ਹੈ ਕਿ ਪ੍ਰੋਗਰੈਸਿਵ ਖ਼ਿਆਲਾਂ ਦੇ ਲੋਕ ਸ਼ਬਦ "ਭਈਆ" ਵਰਤਣੋਂ ਗੁਰੇਜ਼ ਕਰਨ। ਹਿੰਦੀ ਬੋਲਣ ਵਾਲੇ ਜਦ ਕਿਸੇ ਨੂੰ "ਭ੍ਰਹੀਆ" ਸੰਬੋਧਨ ਨਾਲ ਬੁਲਾਉਂਦੇ ਹਨ ਤਾਂ ਇਹ ਸ਼ਬਦ ਬਹੁਤ ਨਿੱਘਾ ਤੇ ਅਪਣੱਤ ਭਰਿਆ ਲਗਦਾ ਹੈ। ਪਰ ਅਸੀਂ ਪੰਜਾਬੀਆਂ ਅਰਥਾਂ ਦੇ ਅਨਰਥ ਕਰ ਮਾਰੇ। ਕਾਰਣ ਸਾਡੀ ਕਰੂਡ ਬੋਲ-ਚਾਲ ਤੇ ਤੰਗ ਸੋਚਣੀ ਹੈ। ਏਸ ਲਈ ਇਹੀ ਸ਼ਬਦ ਹੁਣ ਸਾਡੇ ਇਹਨਾਂ ਭੈਣ-ਭਰਾਵਾਂ ਨੂੰ 'ਡੀਗ੍ਰੇਡ' ਕਰਦਾ ਹੈ। ਸ਼ਬਦ ਭਈਆ ਸੋਚਦਿਆਂ ਦਿਮਾਗ਼ 'ਚ ਤਸਵੀਰ ਬਣਦੀ ਹੈ: ਖੇਤਾਂ ਤੇ ਬਗੀਚਿਆਂ 'ਚ ਨੰਗੇ ਪੈਰੀਂ ਤੇ ਫ਼ਟੇ ਹਾਲ ਕੰਮ ਕਰਦੇ, ਰਿਕਸ਼ੇ ਵਾਹੁੰਦੇ, ਝੌਂਪੜੀਆਂ 'ਚ ਰਹਿੰਦੇ, ਹਿੰਦੀ ਬੋਲਦੇ, ਯੂ. ਪੀ., ਬਿਹਾਰ ਦੇ (ਗ਼ੈਰ ਪੰਜਾਬੀ) ਲੋਕ। ਆਮ ਪੰਜਾਬੀ ਦੀ ਨਜ਼ਰ ਵਿਚ: ਉਹਨਾਂ ਤੋਂ ਨੀਵੇਂ ਲੋਕ।

ਪੰਜਾਬੀ ਵਿਚ ਵੀ ਮਰਦਾਂ ਨੂੰ ਸੰਬੋਧਨ ਕਰਨ ਲਈ ਸ਼ਬਦ ਭਰਾ, ਭਾਅ, ਵੀਰ ਤੇ ਮਾਲਵੇ ਵੱਲ ਬਾਈ ਆਦਿ ਵਰਤੇ ਜਾਂਦੇ ਹਨ। ਜੇ ਕੋਈ ਸਾਡੀ ਅੱਲ ਭਰਾਈਏ, ਭਾਈਏ, ਵੀਰੀਏ ਜਾਂ ਬਾਈਏ ਪਾ ਲਵੇ ਤਾਂ ਕਿਵੇਂ ਲੱਗੇ? ਕਿਸੇ ਪੰਜਾਬੀ ਅਖ਼ਬਾਰ ਦਾ ਇਹ ਸਿਰਲੇਖ ਕਿਆਸ ਕਰਕੇ ਦੇਖੋ-"ਭਰਾਈਏ ਭਈਆਂ ਤੋਂ ਔਖੇ।" ਆਹ ਹੋਈ ਨਾ ਗੱਲ। ਆਪਣੇ ਤੋਂ ਕਮਜ਼ੋਰਾਂ ਦਾ ਮਜ਼ਾਕ ਉਡਾਉਣਾ ਆਸਾਨ ਹੁੰਦਾ ਹੈ। ਪਰ ਕੀ ਇਨਸਾਨਾਂ ਵਜੋਂ ਅਸੀਂ ਏਨੇ ਗਏ-ਗੁਜ਼ਰੇ ਹਾਂ ਕਿ ਇਹ ਕਰੀਏ? ਸਾਨੂੰ ਆਪਣੇ ਅੰਦਰ ਡੂੰਘੀ ਝਾਤ ਮਾਰਨ ਦੀ ਲੋੜ ਹੈ।



ਪਹਿਲਾਂ ਪਹਿਲ ਯੂ. ਪੀ. ਤੇ ਬਿਹਾਰ ਦੇ ਮਜ਼ਦੂਰ ਪੰਜਾਬ ਦੇ ਬਾਗ-ਬਗੀਚਿਆਂ ਵਿਚ ਕੰਮ ਕਰਦੇ ਸਨ ਜਾਂ ਰਿਕਸ਼ੇ ਵਾਹੁੰਦੇ ਸਨ। ਪਰ ਖੇਤਾਂ 'ਚ ਕੰਮ ਉਹ ਉਦੋਂ ਕਰਨ ਲੱਗੇ ਜਦ ਪੰਜਾਬ ਦੇ ਜ਼ਿਮੀਂਦਾਰ ਹੋਰ ਪੈਸਾ 'ਕੱਠਾ ਕਰਨ ਦੇ ਲਾਲਚ ਵਿਚ ਵਿਦੇਸ਼ਾਂ ਨੂੰ ਚਲੇ ਗਏ। ਸਾਹਿਬਜ਼ਾਦਿਆਂ ਆਪ ਖੇਤਾਂ 'ਚ ਕੰਮ ਕਰਨ ਦੀ ਥਾਂ ਇਹਨਾਂ ਸਸਤੇ ਮਿਲੇ ਮਜ਼ਦੂਰਾਂ ਤੋਂ ਕੰਮ ਕਰਵਾਉਣਾ ਬਿਹਤਰ ਸਮਝਿਆ ਹੈ। ਸਾਡਾ ਸਮਾਜ 'ਪ੍ਰੈਸਟੀਜ' ਨਾਂ ਦੀ ਪਲੇਗ ਦਾ ਸ਼ਿਕਾਰ ਹੈ। ਏਥੇ ਸਾਡੇ ਘਰਾਂ 'ਚ ਕੰਮ ਕਰਦੇ ਨੌਕਰਾਂ ਦੀ ਤਰ੍ਹਾਂ ਸਾਡੇ ਖੇਤਾਂ 'ਚ ਮਜ਼ਦੂਰੀ ਕਰਦੇ ਕਾਮਿਆਂ ਨਾਲ ਸਮਾਜ ਵਿਚ ਸਾਡਾ 'ਪ੍ਰੈਸਟੀਜ' ਵੀ ਤਾਂ ਬਣਦਾ ਹੈ। ਤੇ ਫੇਰ ਪੈਸੇ ਵੀ ਕਿਹੜੇ ਏਨੇ ਦੇਣੇ ਪੈਂਦੇ ਸੀ ਉਹਨਾਂ ਨੂੰ। ਸੋ, ਭੰਗ ਦੇ ਭਾੜੇ 'ਪ੍ਰੈਸਟੀਜ' ਬਣੇ, ਤੇ ਆਪ ਕੰਮ ਵੀ ਨਾ ਕਰਨਾ ਪਵੇ, ਕੀ ਮਾੜਾ ਇਹ ਸੌਦਾ?

ਸਾਡਾ ਏਨਾ ਬੋਝ ਚੁੱਕਣ ਦੇ ਬਦਲੇ, ਤੇ ਪੰਜਾਬ ਦੀ ਸਮੁੱਚੀ ਆਰਥਿਕਤਾ ਵਿਚ ਏਡਾ ਯੋਗਦਾਨ ਦੇਣ ਦੇ ਬਦਲੇ ਸਾਨੂੰ ਇਹਨਾਂ ਮਜ਼ਦੂਰਾਂ ਦੇ ਯਕੀਨਨ ਬਹੁਤ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ। ਪਰ ਉਲਟਾ ਅਸੀਂ ਉਹਨਾਂ ਨੂੰ ਫ਼ਿਟਕਾਰ ਰਹੇ ਹਾਂ। ਏਸ ਸਮੱਸਿਆ ਦਾ ਹੱਲ ਕੀ ਹੋਵੇ? ਇਹਦੇ ਬਾਰੇ ਪੰਜਾਬ ਦੇ ਪ੍ਰੋਗਰੈਸਿਵ ਲੋਕ ਤੇ ਅਜਿਹੀਆਂ ਸੰਸਥਾਵਾਂ ਵਿਚਾਰ ਕਰਨ ਤੇ ਪ੍ਰੈਕਟੀਕਲ ਹੱਲ ਲੱਭਣ। ਮੇਰੀ ਸਲਾਹ ਹੈ ਕਿ ਇਹਦੇ ਲਈ ਪਬਲਿਕ ਮੀਡੀਆ ਦੀ ਮਦਦ ਲਈ ਜਾਵੇ, ਸਕੂਲਾਂ ਅਤੇ ਕਾਲਿਜਾਂ ਵਿਚ ਜਾ ਕੇ ਵਿਦਿਆਰਥੀਆਂ ਨੂੰ ਐਜੂਕੇਟ ਕੀਤਾ ਜਾਵੇ। ਇਹ ਕਰਕੇ ਅਸੀਂ ਘੱਟ ਘੱਟ ਵੱਖਵਾਦ ਦਾ ਜ਼ਹਿਰ ਉਹਨਾਂ ਦੇ ਦਿਮਾਗ਼ 'ਚ ਚੜ੍ਹਣੋਂ ਤਾਂ ਰੋਕ ਸਕਦੇ ਹਾਂ। ਫ਼ਿਕਰਾਪ੍ਰਸਤੀ ਦੀ ਹਵਾ ਹਨ੍ਹੇਰੀ 'ਚ ਬਦਲਣ ਤੋਂ ਪਹਿਲਾਂ ਹੀ ਹੋਰ ਅਜਿਹੇ ਯਤਨ ਤੁਰੰਤ ਕੀਤੇ ਜਾਣ।

[ਸ਼ਸ਼ੀ ਸਮੁੰਦਰਾ, P.O. Box 27, Santa Rosa, CA 95402, U.S.A.]

'ਸਿਰਜਣਾ-142' ਵਿਚ 'ਸਾਡੀਆਂ ਸਭਿਆਚਾਰਕ ਕਮਜ਼ੋਰੀਆਂ' ਸੰਪਾਦਕੀ ਰਾਹੀਂ ਤੁਸੀਂ ਬਹੁਤ ਹੀ ਮਹੱਤਵਪੂਰਨ ਵਿਸ਼ੇ ਬਾਰੇ ਆਪਣਾ ਮੱਤ ਪ੍ਰਗਟ ਕੀਤਾ ਹੈ। ਭਾਵੇਂ ਤੁਹਾਡੀਆਂ ਸਾਰੀਆਂ ਮਨੌਤਾਂ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ ਪਰੰਤੂ ਜਿਹੜੇ ਨੁਕਤੇ ਤੁਸੀਂ ਉਭਾਰੇ ਹਨ, ਉਹਨਾਂ ਬਾਰੇ ਅੱਗੇ ਵਿਚਾਰ-ਵਟਾਂਦਰਾ, ਸੰਵਾਦ ਚਲਦੇ ਰਹਿਣਾ ਅੱਜੋਕੇ ਸਮੇਂ ਦੀ ਲੋੜ ਹੈ। ਪੰਜਾਬੀ ਸਭਿਆਚਾਰ ਦੀ ਵਿਲੱਖਣਤਾ ਇਸਨੂੰ ਜਿੱਥੇ ਦੂਸਰੇ ਸਭਿਆਚਾਰਾਂ ਵਿਚ ਵਿਸ਼ੇਸ਼ ਸਥਾਨ ਗ੍ਰਹਿਣ ਕਰਵਾਉਂਦੀ ਹੈ, ਉੱਥੇ ਵਿਸ਼ਵ-ਸਭਿਆਚਾਰਾਂ ਦਾ ਅੰਗ ਵੀ ਬਣਾਉਂਦੀ ਹੈ। ਪੰਜਾਬੀ ਸਭਿਆਚਾਰ ਦਾ ਧਰਾਤਲ ਮਾਨਵੀ ਹੈ, ਇਸਦੀ ਰੂਪ-ਰੇਖਾ ਬਣਨ ਵਿਚ ਰਿਗਵੇਦ ਕਾਲ ਤੋਂ ਲੈ ਕੇ ਗੁਰਮਤਿ, ਸੂਫ਼ੀਵਾਦ, ਕਿੱਸਾ-ਕਾਵਿ, ਵੀਰ-ਗਾਥਾਵਾਂ ਆਦਿ ਦਾ ਵਿਸ਼ੇਸ਼ ਯੋਗਦਾਨ ਹੈ। ਵਿਸ਼ੇਸ਼ ਤੌਰ 'ਤੇ ਬਾਬਾ ਫ਼ਰੀਦ ਜਦੋਂ ਕਹਿੰਦਾ ਹੈ, 'ਬਾਰਿ ਪਰਾਇ ਬੈਸਣਾ, ਸਾਈਂ ਮੁਝੇ ਨਾ ਦੇਹਿ।' ਇਹਦਾ ਇਹ ਭਾਵ ਬਿਲਕੁਲ ਨਹੀਂ ਕਿ ਅਜਿਹੇ ਭਾਵ ਦੂਸਰੇ ਸਭਿਆਚਾਰਾਂ ਦੇ ਅੰਗ ਨਹੀਂ ਹਨ ਪਰ ਸਮੇਂ ਦੀ ਮੰਗ ਇਹ ਹੈ ਕਿ ਹਰੇਕ ਸਭਿਆਚਾਰ ਦੀ ਵੱਖਰੀ ਨੁਹਾਰ, ਵਿਲੱਖਣਤਾ ਦੀ ਪਰਖ ਅਤੇ ਪਹਿਚਾਣ ਕਾਇਮ ਰਹਿਣ ਦੇ ਨਾਲ ਨਾਲ ਵਿਸ਼ਵ-ਸਭਿਆਚਾਰ ਦਾ ਸਾਂਝਾ ਸਰੂਪ ਵੀ ਪ੍ਰਫੁਲਤ ਹੋਵੇ। ਇਸ ਗੱਲ ਨੂੰ ਵਿਸ਼ਵੀਕਰਨ ਦੇ ਪ੍ਰਸੰਗ ਵਿਚ ਵੀ ਸਮਝਣ ਦੀ ਲੋੜ ਹੈ। ਜੇ ਭਾਰਤ ਦੇ ਪ੍ਰਸੰਗ ਵਿਚ ਹੀ ਵੇਖੀਏ ਤਾਂ ਇਥੇ ਕਿਹਾ ਜਾ ਰਿਹਾ ਹੈ, 'ਅਨੇਕਤਾ ਵਿਚ ਏਕਤਾ'। ਬਿਲਕੁਲ ਠੀਕ, ਲੇਕਿਨ ਏਕਤਾ ਦੀ ਵੇਈਂ ਵਿਚ ਅਨੇਕਤਾ ਨੂੰ ਰੋੜ੍ਹਿਆ ਨਹੀਂ ਜਾ ਸਕਦਾ। ਜਿੱਥੋਂ ਤਕ ਭਈਆਂ ਦੇ ਪੰਜਾਬ ਵਿਚ ਦਖ਼ਲ ਦਾ ਸੁਆਲ ਹੈ, ਇਸ ਬਾਰੇ ਤੁਹਾਡੇ ਵਿਚਾਰਾਂ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ। ਲੇਕਿਨ ਇਥੇ ਵੀ ਵਿਰੋਧਾਭਾਸ ਹੈ। ਭਈਆਂ ਨੇ ਕਿਸਾਨੀ ਅੰਦਰ ਮਹੱਤਵਪੂਰਨ ਰੋਲ ਅਦਾ ਕੀਤਾ ਹੈ, ਪਰ ਪਛਾਣ ਗੁਪਤ ਹੋਣ ਕਾਰਨ ਜਿੰਨੇ ਜੁਰਮ ਪੰਜਾਬ ਵਿਚ ਵਧੇ ਹਨ ਅਤੇ ਕਿੰਨਾ ਯੋਗਦਾਨ ਇਹਨਾਂ ਲੋਕਾਂ ਦਾ, ਇਸ ਗੱਲ ਨੂੰ ਵੀ ਇਗਨੋਰ ਨਹੀਂ ਕੀਤਾ ਜਾ ਸਕਦਾ। ਪੰਜਾਬੀ ਭਾਸ਼ਾ ਬਾਰੇ ਅਵੇਸਲਾਪੁਣਾ ਜਿੱਥੇ ਸਾਡੇ ਦੁਖਾਂਤ ਨੂੰ ਪ੍ਰਗਟ ਕਰਦਾ ਹੈ, ਉੱਥੇ ਇਸ ਭਾਸ਼ਾ ਦਾ ਰੁਜ਼ਗਾਰ ਨਾਲ ਨਾ ਜੁੜ ਸਕਣਾ

ਵੀ ਇਕ ਕਾਰਨ ਹੈ। ਤੇਜ਼ੀ ਨਾਲ ਬਦਲ ਰਹੀਆਂ ਪਰਿਸਥਿਤੀਆਂ ਵਿਚ ਮਹਿਜ਼ ਭਾਸ਼ਾਵਾਦ ਜਾਂ ਮਾਤ-ਭਾਸ਼ਾ ਬਾਰੇ ਭਾਵੁਕ ਪਹੁੰਚ ਅਪਨਾਉਣ ਨਾਲ ਹੀ ਅਸੀਂ ਭਵਿੱਖ ਦੀਆਂ ਚੁਣੌਤੀਆਂ ਜਾਂ ਤੌਖ਼ਲਿਆਂ ਦਾ ਸਮਾਧਾਨ ਨਹੀਂ ਕਰ ਸਕਾਂਗੇ। ਭਾਰਤ ਅਤੇ ਵਿਸ਼ੇਸ਼ ਕਰਕੇ ਪੰਜਾਬ ਵਿਚ ਸਾਨੂੰ ਧਰਮ ਨੂੰ ਮੂਲੋਂ ਹੀ ਨਾ ਨਕਾਰ ਕੇ ਇਸਦੇ ਹਾਂ-ਪੱਖੀ ਵਿਚਾਰਾਂ ਨੂੰ ਵਧੇਰੇ ਹੁਲਾਰਾ ਦੇਣਾ ਪਵੇਗਾ। ਸਮਕਾਲੀ ਪਰਿਸਥਿਤੀਆਂ ਵਿਚ ਧਰਮ ਨੂੰ ਕੇਵਲ ਅਫ਼ੀਮ ਕਹਿਣ ਨਾਲ ਮਸਲੇ ਨਹੀਂ ਹੱਲ ਹੋਣ ਲੱਗੇ। ਹਾਂ ਧਰਮ ਦੇ ਨਾਂ 'ਤੇ ਹੋ ਰਹੇ ਪ੍ਰਦੂਸ਼ਣ ਅਤੇ ਸ਼ੋਸ਼ਨ ਨੂੰ ਦੂਰ ਕਰਨ ਲਈ ਵੱਡੇ ਪੱਧਰ 'ਤੇ ਉਪਰਾਲੇ ਕਰਨੇ ਪੈਣਗੇ।

ਤੁਸੀਂ ਪੰਜਾਬੀ ਲੇਖਕਾਂ ਅਤੇ ਬੁੱਧੀਜੀਵੀਆਂ ਨੂੰ ਅਜਿਹੇ ਉਪਰਾਲੇ ਕਰਨ ਲਈ ਕਿਹਾ ਹੈ। ਇਸੇ ਪ੍ਰਸੰਗ ਵਿਚ ਕੁਲਵੰਤ ਗਿੱਲ ਦੀ ਕਥਾ ਰਚਨਾ 'ਇਕ ਜ਼ਰਾ ਜਿੰਨੀ ਗੱਲ' ਬਾਰੇ ਵੀ ਚਰਚਾ ਹੋ ਸਕਦੀ ਹੈ। ਲੇਖਕ ਨੇ ਬੜੀ ਹੀ ਖ਼ੂਬਸੂਰਤੀ ਨਾਲ ਸਾਡੀਆਂ ਸਭਿਆਚਾਰਕ ਕਮਜ਼ੋਰੀਆਂ ਦਾ ਕਥਾਤਮਕ-ਬਿੰਬ ਪ੍ਰਸਤੁਤ ਕਰਨ ਦਾ ਯਤਨ ਕੀਤਾ ਹੈ। ਦਲਿਤ ਪ੍ਰਸੰਗ ਬਾਰੇ ਮਨੋਵਿਸ਼ਲੇਸ਼ਣਾਤਮਕ ਦ੍ਰਿਸ਼ਟੀ ਪੇਸ਼ ਕਰਨ ਵਾਲੀ ਇਸ ਰਚਨਾ ਵਿਚ ਲੇਖਕ ਨੇ ਵਰਤਮਾਨ ਦ੍ਰਿਸ਼ ਸਾਹਮਣੇ ਲਿਆਂਦਾ ਹੈ। ਲੇਕਿਨ ਇਹ ਦ੍ਰਿਸ਼ ਬਿਰਤਾਂਤਕ ਸਥਿਤੀਆਂ ਰਾਹੀਂ ਉਸਾਰਨ ਦੀ ਜਗ੍ਹਾ ਲੇਖਕ ਨੇ ਭਾਸ਼ਣ-ਵਿਧੀ ਦਾ ਸਹਾਰਾ ਲਿਆ ਹੈ। ਇਸਦੇ ਨਾਲ ਹੀ ਪਾਤਰ ਨੂੰ 'ਬਦਮਾਸ਼ ਜਿਹੀ ਦਿੱਖ' ਵਾਲਾ ਕਹਿਣ ਦੀ ਬਜਾਇ ਜੇ ਉਹਦੇ ਹਾਵਾਂ-ਭਾਵਾਂ ਜਾਂ ਕਿਰਿਆਵਾਂ ਰਾਹੀਂ ਇਹ ਸਭ ਪ੍ਰਗਟ ਕੀਤਾ ਜਾਂਦਾ ਤਾਂ ਵਧੇਰੇ ਕਲਾਤਮਕ ਹੋਣਾ ਸੀ। ਉਂਝ ਕੁਲਵੰਤ ਗਿੱਲ ਦੀ ਇਹ ਕਥਾ-ਰਚਨਾ ਆਪਣੇ ਮੋਢਿਆਂ ਉਪਰ 'ਦਲਿਤ ਸਾਹਿਤਕਾਰਾਂ' ਦੇ ਸਟਾਰ ਚੁੱਕੀ ਫਿਰਦੇ ਅਤੇ 'ਲਕੀਰ' ਵਾਲੇ ਵਰਜਤ ਰਿਸ਼ਤਿਆਂ ਦੇ ਨਵੇਂ ਕਹਾਣੀਕਾਰਾਂ ਨੂੰ ਜ਼ਰੂਰ ਪੜ੍ਹਨੀ ਚਾਹੀਦੀ ਹੈ।

[ਜੋਗਿੰਦਰ ਸਿੰਘ ਨਿਰਾਲਾ, ਰਾਜੌਰੀ (ਜੰਮੂ-ਕਸ਼ਮੀਰ)]

ਤੁਸੀਂ ਆਪਣੀ ਸੰਪਾਦਕੀ ਵਿਚ ਸਾਡੀਆਂ ਸਭਿਆਚਾਰਕ ਕਮਜ਼ੋਰੀਆਂ ਵੱਲ ਧਿਆਨ ਦੁਆਇਆ ਹੈ। ਪਰ ਤੁਹਾਡੇ ਵਿਚਾਰਾਂ ਨੂੰ ਚੰਗੀ ਤਰ੍ਹਾਂ ਪ੍ਰਤੀਪਾਦਿਤ ਕਰਨ ਲਈ ਹੋਰ ਵਿਸਥਾਰ ਦੀ ਲੋੜ ਸੀ। ਤੁਸੀਂ ਜੋ ਕੁਝ ਵੀ ਸੰਖੇਪ ਵਿਚ ਕਿਹਾ ਹੈ, ਉਹ ਮਹੱਤਵਪੂਰਨ ਹੈ। 'ਸਿਰਜਣਾ' ਦੇ ਇਸ ਨਵੇਂ ਅੰਕ ਵਿਚ ਰਣਜੀਤ ਸਿੰਘ ਭਿੰਡਰ ਦੀ ਕਹਾਣੀ "ਸ਼ਾਵਰ" ਵੀ ਚੰਗੀ ਲੱਗੀ ਕਿਉਂਕਿ ਇਸ ਕਹਾਣੀ ਵਿਚ ਪੂਰਬੀ ਤੇ ਪੱਛਮੀ ਸਭਿਆਚਾਰ ਦੇ ਟਕਰਾਅ ਵਿਚੋਂ ਕੁਝ ਨੁਕਤੇ ਬੜੀ ਸਹਿਜਤਾ ਤੇ ਖ਼ੂਬਸੂਰਤੀ ਨਾਲ ਉਭਰੇ ਹਨ। ਲੇਖਕ ਨੇ ਪੱਛਮੀ ਸੰਸਕ੍ਰਿਤੀ ਵਿਚ ਪਾਏ ਜਾਂਦੇ ਕੁਝ ਉੱਚੇ ਜੀਵਨ-ਮੁੱਲਾਂ ਦੀ ਨਿਸ਼ਾਨਦੇਹੀ ਕੀਤੀ ਹੈ, ਜਿਹੜੀ ਇਸ ਤੋਂ ਪਹਿਲਾਂ ਕਿਸੇ ਪਰਵਾਸੀ ਲੇਖਕ ਵੱਲੋਂ ਕੀਤੀ ਮੈਨੂੰ ਨਜ਼ਰ ਨਹੀਂ ਆਈ।

ਭਾਰਤ ਵਿਚ ਭਰੂਣ ਹੱਤਿਆਵਾਂ ਆਮ ਹੋ ਰਹੀਆਂ ਹਨ। ਪਰ ਅਮਰੀਕਾ ਵਿਚ ਬੱਚੀ ਦੇ ਜਨਮ ਤੋਂ ਵੀ ਪਹਿਲਾਂ ਜਸ਼ਨ ਮਨਾਇਆ ਜਾਂਦਾ ਹੈ। ਜਦ ਕਿ ਇਸ ਬੱਚੀ ਨੇ ਇਕ ਕੁਆਰੀ ਕੁੜੀ ਦੀ ਕੁੱਖੋਂ ਜਨਮ ਲੈਣਾ ਸੀ-ਤੇ ਫਿਰ ਦੂਜੀ ਔਰਤ ਨੇ ਉਸਨੂੰ ਗੋਦ ਲੈਣਾ ਸੀ। ਗੋਦ ਲੈਣ ਵਾਲੀ ਔਰਤ ਦੀ ਸਹੇਲੀ ਉਸਦਾ ਜਸ਼ਨ ਮਨਾਉਂਦੀ ਹੈ। ਇਸ ਕਹਾਣੀ ਨੂੰ ਪੜ੍ਹਕੇ ਪਤਾ ਲਗਦਾ ਹੈ ਕਿ ਅਮਰੀਕਨ ਸਾਡੇ ਨਾਲੋਂ ਕਿੰਨੇ ਅੱਗੇ ਹਨ। ਭਾਵੇਂ ਕਲਾਤਮਕ ਦ੍ਰਿਸ਼ਟੀ ਤੋਂ ਸਾਡੇ ਕਥਾ-ਚਿੰਤਕਾਂ ਨੂੰ ਇਹ ਕਹਾਣੀ ਮਹੱਤਵਪੂਰਨ ਨਾ ਲੱਗੇ। ਪਰ ਮੈਨੂੰ ਇਹ ਕਹਾਣੀ ਚੰਗੀ ਲੱਗੀ।

ਸ਼ਾਇਦ ਇਹ ਕਹਿਣ ਦੀ ਲੋੜ ਨਹੀਂ ਕਿ 'ਸਿਰਜਣਾ' ਦੀਆਂ ਸਾਰੀਆਂ ਹੀ ਰਚਨਾਵਾਂ ਚੰਗੇ ਪੱਧਰ ਦੀਆਂ ਹੁੰਦੀਆਂ ਹਨ। [ਪਰਗਟ ਸਿੰਘ ਸਿੱਧੂ, ਸੇਖਾ, ਜ਼ਿਲ੍ਹਾ ਸੰਗਰੂਰ]

ਸਿਰਜਣਾ-142 ਵਿਚ ਬਲਬੀਰ ਮਾਧੋਪੁਰੀ ਦੀ ਸ੍ਵੈ-ਜੀਵਨੀ 'ਛਾਂਗਿਆ ਰੁੱਖ' ਦਾ ਵਿਦਵਤਾ ਭਰਪੂਰ, ਰਚਨਾਤਮਕ ਪੁਨਰ-ਪਾਠ ਪੜ੍ਹਦਿਆਂ ਜਾਪਿਆ ਜਿਵੇਂ 'ਛਾਂਗਿਆ ਰੁੱਖ' ਉਹਨਾਂ ਲਈ



ਸੱਚਮੁੱਚ ਛਾਂਦਾਰ ਬਣ ਗਿਆ ਹੋਵੇ ਜਿਹੜੇ ਵਰਣ-ਵਿਵਸਥਾ ਵਾਲੇ ਸਮਾਜਕ ਸਿਸਟਮ ਦੀ ਤਪਸ਼ ਨੂੰ ਮਹਿਸੂਸ ਕਰਦੇ ਹਨ।

ਉਂਝ ਤਾਂ ਕਰੋੜਾਂ ਲੋਕ ਇਸ ਸਮਾਜਕ ਸਿਸਟਮ ਦੇ ਜੂਲੇ ਹੇਠ ਨਪੀੜੇ ਜਾ ਰਹੇ ਹਨ...ਭਾਵੇਂ ਉਹ ਬਲਬੀਰ ਮਾਧੋਪੁਰੀ ਨਾਲ ਦਿੱਲੀ ਵਰਗੇ ਮਹਾਂਨਗਰ ਵਿਚ ਕੰਮ ਕਰਦੇ ਪ੍ਰਸ਼ੋਤਮ ਵਰਗੇ, ਕੋਟੇ ਵਾਲੇ ਹੁੰਦਿਆਂ ਕੰਮ 'ਤੇ ਜਨੇਊ ਟੰਗਕੇ ਡਰ-ਡਰ ਕੇ ਵਕਤ ਕਟੀ ਕਰਨ ਵਾਲੇ ਹੋਣ। ਪਰ ਜਿਹਨਾਂ ਨੂੰ ਸੁਚੇਤ/ਅਚੇਤ ਸਿਸਟਮ ਦਾ ਸੇਕ ਲੱਗ ਜਾਂਦਾ ਹੈ...ਉਹਨਾਂ ਵਿਚ ਚੇਤਨਤਾ ਆ ਹੀ ਜਾਂਦੀ ਹੈ।...'ਮਾਂ ਸੀ ਜਬ੍ਹੇ ਵਾਲੀ ਬੁੜ੍ਹੀ।...ਭਾਵੇਂ ਕੋਈ ਪਾਟੇ ਖਾਂ ਦੀ ਮਾਮੀ ਜਾਂ ਮਾਮਾ ਹੋਵੇ, ਉਹ ਮੰਜੇ ਤੋਂ ਨਹੀਂ ਸੀ ਉੱਠਦੀ।'

[ਸਰੂਪ ਸਿਆਲਵੀ, ਪਿੰਡ ਮਾਜਰੀ, ਡਾਕ. ਸਿਆਲਬਾ, ਜ਼ਿਲ੍ਹਾ ਮੋਹਾਲੀ]

ਸਿਰਜਣਾ ਦੇ 142ਵੇਂ ਅੰਕ ਦੀ ਸੰਪਾਦਕੀ 'ਸਾਡੀਆਂ ਸਭਿਆਚਾਰਕ ਕਮਜ਼ੋਰੀਆਂ' ਨੇ ਵਿਸ਼ੇਸ਼ ਧਿਆਨ ਖਿੱਚਿਆ ਹੈ। ਸਾਹਿਤ, ਸਭਿਆਚਾਰ ਅਤੇ ਭਾਸ਼ਾਈ ਮੁੱਦਿਆਂ 'ਤੇ ਚੰਗੀ ਚਰਚਾ ਹੋਈ ਹੈ। ਪਰਵਾਸੀਆਂ ਦੀ ਪੰਜਾਬ ਵਿਚ ਆਮਦ ਦੇ ਸੰਦਰਭ ਵਿਚ ਮੇਰਾ ਅਤੇ ਮੇਰੇ ਵੱਡੇ ਭਾਈ ਦਾ ਹਵਾਲਾ ਵੀ ਦਿੱਤਾ ਗਿਆ ਹੈ। ਭਾਵੇਂ ਇਹ ਹਵਾਲਾ ਹਾਂ-ਪੱਖੀ ਵਰਤਾਰੇ ਵਜੋਂ ਸੀ ਪਰ ਮੇਰੇ ਵਾਸਤੇ ਇਹ ਟਿੱਪਣੀ ਇਕ ਨਵੇਂ ਅਧਿਆਇ ਵਜੋਂ ਸ਼ੁਰੂ ਹੋਈ ਹੈ।

ਮੇਰਾ ਬਾਪ ਉੱਤਰ ਪ੍ਰਦੇਸ਼ ਤੋਂ ਆਇਆ ਤੇ ਮੇਰਾ ਤਾਇਆ ਉਧਰ ਹੀ 'ਟੀਚਰ' ਰਿਟਾਇਰ ਹੋਇਆ। ਉਹ ਸ਼ਾਇਰ ਵੀ ਹੈ। ਮੇਰਾ ਬਾਪ ਮੇਰੇ ਨਿੱਕੇ ਹੁੰਦਿਆਂ 1988 ਵਿਚ ਚੱਲ ਵਸਿਆ ਸੀ। ਮੇਰਾ ਤਾਇਆ ਸਾਨੂੰ ਦੱਸਦਾ ਸੀ ਕਿ ਉਹਨਾਂ ਦੇ ਦਾਦੇ ਦਾ ਪੜਦਾਦਾ ਇਧਰੋਂ (ਪੰਜਾਬ 'ਚੋਂ) ਰੋਪੜ ਵਾਲੇ ਪਾਸਿਓਂ ਉੱਤਰ ਪ੍ਰਦੇਸ਼ ਵਿਚ ਚਲਾ ਗਿਆ ਸੀ। ਏਟਾ ਜ਼ਿਲ੍ਹੇ ਵਿਚ। ਉੱਥੇ ਜਾ ਕੇ ਚੰਗੀ ਜ਼ਮੀਨ ਜਾਇਦਾਦ ਬਣਾਈ। ਬਾਅਦ ਵਿਚ ਪਿਉ ਦਾਦਿਆਂ ਨੇ ਜੂਏ-ਸ਼ਰਾਬਾਂ ਵਿਚ ਉਡਾਈ। ਉਹ ਹੌਲੀ-ਹੌਲੀ ਉਧਰਲੇ ਵਿਆਹ-ਮਰਨਿਆਂ ਦਾ ਹਿੱਸਾ ਬਣ ਗਏ। ਰਿਸ਼ਤੇਦਾਰੀਆਂ ਉਧਰ ਉਸਰ ਗਈਆਂ।

1947 ਵਿਚ ਮੇਰਾ ਬਾਪ ਪੰਜਾਬ ਵਿਚ ਆ ਗਿਆ। ਆਪਣੇ ਇਕ ਸਾਥੀ ਨਾਲ ਭੀਖੀ ਆ ਟਿਕਿਆ। ਮੇਰਾ ਤਾਇਆ ਦੱਸਦਾ ਸੀ ਕਿ ਸਾਡੇ ਪਿਉ ਦਾਦਿਆਂ ਨੂੰ ਉਧਰ ਪਰਵਾਸੀਆਂ ਵਾਲੀ ਜੂਨ ਹੰਢਾਉਣੀ ਪਈ। ਵਿਆਹ-ਸ਼ਾਦੀਆਂ ਦੀ ਸਮੱਸਿਆ ਆਈ। ਉਧਰ ਵੀ ਸਾਡੇ ਪੁਰਖਿਆਂ ਨੂੰ ਪਰਵਾਸੀਆਂ ਵਾਲਾ ਫੱਟਾ ਗਲ਼ ਪਾਕੇ ਘੁੰਮਣਾ ਪਿਆ ਤੇ ਇਧਰ ਅਸੀਂ ਪਰਵਾਸੀ ਹਾਂ, ਜਿਵੇਂ ਕਿ ਤੁਸੀਂ ਵੀ ਕਿਹਾ ਹੈ। ਅਸੀਂ ਦੂਹਰੀ ਜ਼ਿੰਦਗੀ ਜਿਉਂ ਰਹੇ ਹਾਂ। ਮੇਰੀ ਮਾਂ ਸਾੜ੍ਹੀ ਬੰਨ੍ਹਦੀ ਹੈ। ਹਿੰਦੀ-ਪੰਜਾਬੀ ਮਿਲਾਕੇ ਬੋਲਦੀ ਹੈ। ਵੱਡੇ ਭਾਈ ਨੇ ਪਰਵਾਸੀ ਪੰਜਾਬੀ ਕਹਾਣੀ 'ਤੇ ਪੀ. ਐੱਚ. ਡੀ. ਕੀਤੀ ਹੈ। ਵਿਚਕਾਰਲਾ ਭਾਈ ਖ਼ੂਬਸੂਰਤ ਗਾਣੇ-ਦੋ ਗਾਣੇ ਤੇ ਪੈਰੋਡੀ ਗੀਤ ਲਿਖਦਾ ਸੀ, ਜ਼ਿੰਮੇਵਾਰੀਆਂ ਕਾਰਨ ਹੁਣ ਲਿਖਣਾ ਛੱਡ ਗਿਆ। ਭਤੀਜਾ ਤੁਕਬੰਦੀ ਕਰ ਲੈਂਦਾ ਹੈ। ਇਹ ਇਸ ਲਈ ਲਿਖ ਰਿਹਾ ਹਾਂ ਕਿ ਹੁਣ ਅਸੀਂ ਕੀ ਅਖਵਾਈਏ? ਕੀ ਵਿਦਵਾਨਾਂ ਕੋਲ ਕੋਈ ਅਰਧ-ਪਰਵਾਸੀ (ਜਾਂ ਅਰਧ-ਵਾਸੀ) ਵਰਗਾ ਵੱਖਰਾ ਸ਼ਬਦ ਹੈ?

[ਸਤਪਾਲ ਭੀਖੀ, ਭੀਖੀ, ਜ਼ਿਲ੍ਹਾ ਮਾਨਸਾ]

ਸਿਰਜਣਾ-142 ਵਿਚ ਸਭ ਤੋਂ ਪਹਿਲਾਂ ਸੰਪਾਦਕੀ ਆਕਰਸ਼ਤ ਕਰਦੀ ਹੈ। ਪੰਜਾਬੀ ਸਭਿਆਚਾਰ ਕਿਸੇ ਵੀ ਖਿੱਤੇ ਦੇ ਸਭਿਆਚਾਰ ਵਾਂਗ ਵਿਲੱਖਣ ਜ਼ਰੂਰ ਹੈ ਪਰ ਕਿਸੇ ਵੀ ਸਭਿਆਚਾਰ ਤੋਂ ਇਸ ਕਰਕੇ ਹੀ ਚੰਗੇਰਾ ਹੈ ਕਿਉਂਕਿ ਇਸ ਦੀ ਗੱਲ ਅਸੀਂ ਪੰਜਾਬੀ ਕਰਦੇ ਹਾਂ। ਕਿਸੇ ਦੀ ਫੋਕੀ ਵਡਿਆਈ ਵਿਚ ਆ ਜਾਣ ਵਾਲੇ ਜਿੰਨੇ ਪੰਜਾਬੀ ਹਨ ਓਨੇ ਸ਼ਾਇਦ ਹੋਰ ਕੋਈ ਨਾ ਹੋਣ। ਇਸੇ ਕਰਕੇ ਹੀ ਫੋਕੀ ਸ਼ੁਹਰਤ ਅਤੇ ਪੈਸਾ ਕਮਾਉਣ ਵਾਲੇ ਗਾਇਕਾਂ ਅਤੇ ਗੀਤਕਾਰਾਂ ਨੇ ਪੰਜਾਬੀਆਂ ਖਾਸ ਕਰਕੇ ਜੱਟਾਂ ਦੀ ਇਸ ਕਮਜ਼ੋਰੀ ਦਾ ਖ਼ੂਬ ਫਾਇਦਾ ਉਠਾਇਆ। ਇਸੇ ਵਡਿਆਈ ਵਿਚ ਆ ਜਾਣ ਵਾਲੇ ਹੀ ਅੱਜ ਆਪਣੀ ਭਾਸ਼ਾ ਅਤੇ ਹੋਂਦ ਨੂੰ ਖੋਰਾ ਲਾ ਰਹੇ ਹਨ। ਅਸੀਂ 'ਸ਼ੇਰ-ਏ-ਪੰਜਾਬ' 'ਤੇ ਵੀ ਮਾਣ ਕਰਦੇ ਹਾਂ ਜਿਸ ਨੇ ਆਪਣੇ ਰਾਜ ਦਰਬਾਰ ਵਿਚ ਆਪਣੀ ਮਾਤ ਭਾਸ਼ਾ ਨੂੰ ਵੀ

ਬਣਦਾ ਮਾਣ ਸਤਿਕਾਰ ਨਹੀਂ ਦਿੱਤਾ ਸੀ, ਅਤੇ ਸ਼ਾਇਦ ਉਸ ਦਾ ਹੀ ਹੁਣ ਵਾਲੀਆਂ ਸਰਕਾਰਾਂ ਅਨੁਸਰਨ ਕਰ ਰਹੀਆਂ ਹਨ। ਜਿਹਨਾਂ ਚੇਤੰਨ ਪੰਜਾਬੀ ਲੇਖਕਾਂ ਨੂੰ ਸੰਪਾਦਕੀ ਵਿਚ ਨਿਹੋਰਾ ਦਿੱਤਾ ਗਿਆ ਹੈ ਉਹ ਤਾਂ ਬਹੁਤੇ ਆਪ ਹੀ ਇਸ ਦੀ ਹੋਂਦ ਨੂੰ ਖੋਰਾ ਲਾ ਰਹੇ ਹਨ। ਇਹ ਤਾਂ ਸ਼ੁਕਰ ਹੈ ਪੰਜਾਬ ਦੇ ਗ਼ਰੀਬ ਅਤੇ ਪਛੜੇ ਵਰਗਾਂ ਦਾ ਜਿਹਨਾਂ ਦੇ ਬੱਚੇ (ਮਜਬੂਰੀ ਵੱਸ ਹੀ) ਪੰਜਾਬੀ ਸਕੂਲਾਂ ਵਿਚ ਪੜ੍ਹਦੇ ਹੋਏ ਪੰਜਾਬੀ ਬੋਲੀ ਅਤੇ ਤਹਿਜ਼ੀਬ ਨਾਲ ਜੁੜੇ ਹੋਏ ਹਨ ਅਤੇ ਜਾਂ ਫਿਰ 'ਭਈਏ' ਜਿਹਨਾਂ ਦੇ ਬੱਚੇ ਆਪਣੀ ਮਾਂ ਬੋਲੀ ਦੀ ਥਾਂ (ਇੱਥੇ ਵੀ ਵੱਡੀ ਮਜਬੂਰੀ ਹੈ) ਪੰਜਾਬੀ ਨੂੰ ਆਪਣੀ ਮਾਂ ਬੋਲੀ ਦਾ ਮਾਣ ਦੇ ਰਹੇ ਹਨ।

ਕੁਲਵੰਤ ਗਿੱਲ ਦੇ ਕਹਾਣੀ ਸੰਗ੍ਰਹਿ 'ਦਾਦੇ ਮਗ੍ਹਾਉਣਾ' ਦੀਆਂ ਕਹਾਣੀਆਂ ਵਾਂਗ ਉਸਦੀ ਕਹਾਣੀ 'ਜ਼ਰਾ ਜਿੰਨੀ ਗੱਲ' ਵੀ ਵਧੀਆ ਕਹਾਣੀ ਹੈ। ਵਿਲੱਖਣ ਬਿਆਨੀਆਂ ਸ਼ੈਲੀ ਅਤੇ ਨਾਇਕ ਦੀ ਮਨੋਸਥਿਤੀ ਦਾ ਜ਼ੋਰਦਾਰ ਪ੍ਰਗਟਾਓ ਪਾਠਕ ਨੂੰ ਆਪਣੇ ਨਾਲ ਜੋੜੀ ਰੱਖਦੇ ਹਨ। ਬਲਬੀਰ ਸੰਘੇੜਾ ਦੀ ਕਹਾਣੀ 'ਚੱਪਾ ਕੁ ਸੂਰਜ' ਭਾਵੇਂ ਪਰਵਾਸੀ ਜੀਵਨ ਨਾਲ ਸੰਬੰਧਤ ਕਹਾਣੀ ਹੈ ਪਰੰਤੂ ਹੁਣ ਤਾਂ ਇਹ ਸਾਡੇ ਦੇਸ਼ ਵਿਚ ਵੀ ਵਾਪਰ ਰਿਹਾ ਹੈ ਅਤੇ ਇਸ ਦੀ ਤਰਜਮਾਨੀ ਕਰਦੀ ਅਤਰਜੀਤ ਦੀ ਇਕ ਕਹਾਣੀ ਛਪ ਵੀ ਚੁੱਕੀ ਹੈ। ਸੁਖਵੰਤ ਹੁੰਦਲ ਦਾ ਲੇਖ 'ਵਿਸ਼ਵੀਕਰਨ ਅਤੇ ਵਿੱਦਿਆ' ਅਸਲ ਵਿਚ ਸਿੱਖਿਆ ਦੇ ਸਮਾਜਕ ਸਰੋਕਾਰਾਂ ਦਾ ਵਿਸਤ੍ਰਿਤ ਦਸਤਾਵੇਜ਼ ਕਿਹਾ ਜਾ ਸਕਦਾ ਹੈ। ਚੰਗਾ ਹੋਵੇ ਜੇ ਸਥਾਪਤ ਕੀਤੇ ਜਾ ਰਹੇ ਸਿੱਖਿਆ ਕਮਿਸ਼ਨਾਂ ਵੇਲੇ ਅਜਿਹੇ ਦਸਤਾਵੇਜ਼ਾਂ ਨੂੰ ਵਿਚਾਰਿਆ ਜਾਵੇ। ਬਲਬੀਰ ਮਾਧੋਪੁਰੀ ਦੀ ਸਵੈ ਜੀਵਨੀ ਅਜਿਹੀ ਸਾਹਿਤਕ ਕਿਰਤ ਹੈ ਜਿਸ 'ਤੇ ਬਹੁਤ ਚਰਚਾ ਹੋ ਰਹੀ ਹੈ। ਐਸ. ਤਰਸੇਮ ਨੇ ਵਿਸਥਾਰ ਵਿਚ ਇਸ ਨੂੰ ਵਿਚਾਰਿਆ ਹੈ ਪਰੰਤੂ ਅਜੇ ਵੀ ਉਹੋ ਜਿਹਾ ਜੀਵਨ ਜਿਉਣ ਵਾਲਾ ਜਾਂ ਕਹੀਏ ਹੰਢਾਉਣ ਵਾਲਾ ਹੋਰ ਬਰੀਕੀਆਂ ਲਿਆ ਸਕਦਾ ਹੈ। ਹਰਜੋਤ ਗਿੱਲ ਦੀਆਂ ਕਵਿਤਾਵਾਂ ਚੰਗੀਆਂ ਲੱਗੀਆਂ ਹਨ।

[ਗੁਰਦੀਪ ਸਿੰਘ ਢੁੱਡੀ, 6 ਆਰ., ਡੋਗਰ ਬਸਤੀ, ਫ਼ਰੀਦਕੋਟ]

ਜੁਲਾਈ-ਸਤੰਬਰ ਦਾ ਅੰਕ ਹਮੇਸ਼ਾਂ ਵਾਂਗ ਸਹੇਜ ਕੇ ਰੱਖਣ ਵਾਲਾ ਸੀ। ਵਰਿਆਮ ਸੰਧੂ ਦੇ 'ਕੁੰਭੀ ਨਰਕ' ਵਾਲੇ ਸੰਸਮਰਣ ਇਸ ਸੂਰਮੇ ਲੇਖਕ ਦਾ ਸੱਚਾ ਸੁੱਚਾ ਬਿਆਨ ਹਨ। ਉਮਰ ਦਾ ਸੱਤਵਾਂ ਦਹਾਕਾ ਆਰੰਭ ਹੋਣ ਵੇਲੇ ਅਜਿਹਾ ਲੇਖ 'ਸਵੈਜੀਵਨੀ' ਲਿਖਣ ਦਾ ਆਧਾਰ ਵੀ ਹੋ ਸਕਦਾ ਹੈ ਤੇ ਅਭਿਆਸ ਵੀ। ਵਰਿਆਮ ਵੀਰ ਆਪਣੀ ਕਲਮ ਦਾ ਰੁਖ਼ ਇਸ ਪਾਸੇ ਮੋੜੇ ਤਾਂ ਪੰਜਾਬੀ ਸਾਹਿਤ ਲਈ ਸੁਭਾਗਾ ਹੋਵੇਗਾ। ਬਲਜਿੰਦਰ ਦੀ ਕਹਾਣੀ 'ਕ੍ਰਾਂਤੀ ਕਿਉਂ ਨਹੀਂ ਆਉਂਦੀ' ਪਾਏਦਾਰ ਰਚਨਾ ਹੈ-ਬੱਸ ਕਹਾਣੀ ਦੇ 'ਸਮਾਪਨ' ਵਿਚ ਲੇਖਕ ਥੋੜ੍ਹੀ ਜਿਹੀ ਕਾਹਲ ਕਰ ਗਿਆ ਹੈ। ਅੰਤ ਹੋਰ ਪ੍ਰਭਾਵਸ਼ਾਲੀ ਤੇ ਪੁਖ਼ਤਾ ਹੋ ਸਕਦਾ ਹੈ। ਪੁਸਤਕ ਵਿਚ ਸ਼ਾਮਲ ਕਰਨ ਵੇਲੇ ਜੇ ਬਲਜਿੰਦਰ ਪੁਨਰ-ਚਿੰਤਨ ਕਰ ਸਕੇ ? ਮੇਰਾ ਮਸ਼ਵਰਾ ਹੈ ਜੇ ਮਨ ਲੱਗੇ। ਹਰਪ੍ਰੀਤ ਸੇਖਾ ਦੀ ਕਹਾਣੀ 'ਕਿਤਾਬ ਵਿਚਲੇ ਫੁੱਲ' ਮਨੋਵਿਸ਼ਲੇਸ਼ਣ ਦੀ ਬਾਕਮਾਲ ਪੇਸ਼ਕਾਰੀ ਹੈ-ਮੁਬਾਰਕ। ਰਿਵਿਊ ਦੀ ਕੀ ਭੂਮਿਕਾ ਹੈ ? ਇਸਦਾ ਪ੍ਰਮਾਣ ਇਹ ਹੈ ਕਿ ਤੁਹਾਡਾ ਰਿਵਿਊ ਪੜ੍ਹ ਕੇ 'ਪਰਿਕਰਮਾ' ਦੀ ਕਾਪੀ ਮੰਗਵਾਉਣ ਲਈ ਪੱਤਰ ਪਹਿਲਾਂ ਲਿਖਿਆ ਹੈ ਤੇ ਇਹ ਖ਼ਤ ਬਾਅਦ ਵਿਚ।

[ਸਤੀਸ਼ ਵਰਮਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ]

ਸਿਰਜਣਾ-142 ਵਿਚ ਕੁਲਵੰਤ ਗਿੱਲ ਦੀ ਕਹਾਣੀ 'ਇਕ ਜ਼ਰਾ ਜਿੰਨੀ ਗੱਲ' ਇਤਨੀ ਖ਼ੂਬਸੂਰਤ ਹੈ ਕਿ ਜਿੰਨੀ ਤਾਰੀਫ਼ ਕੀਤੀ ਜਾਵੇ ਉਤਨੀ ਹੀ ਘੱਟ ਹੈ। 'ਸ਼ਾਵਰ' ਕਹਾਣੀ ਵੀ ਠੀਕ ਹੈ। ਐਸ. ਤਰਸੇਮ ਹੁਰਾਂ ਦਾ ਬਲਬੀਰ ਮਾਧੋਪੁਰੀ ਬਾਰੇ ਲਿਖਿਆ ਰੇਖਾ ਚਿਤਰ ਅਤਿ ਉੱਤਮ ਰਚਨਾ ਹੈ। ਸਤਪਾਲ ਭਿੱਖੀ, ਜੋਗੇ ਭੰਗਲ, ਅਨੇਮਨ ਸਿੰਘ ਦੀਆਂ ਕਵਿਤਾਵਾਂ ਵੀ ਉਚੇਚਾ ਧਿਆਨ ਮੰਗਦੀਆਂ ਹਨ। ਸੰਪਾਦਕੀ ਵਿਚ ਉਠਾਇਆ ਗਿਆ ਮੁੱਦਾ ਬਹੁਤ ਮਹੱਤਵਪੂਰਨ ਹੈ ਅਤੇ ਗੰਭੀਰ ਚਰਚਾ ਦੀ ਮੰਗ ਕਰਦਾ ਹੈ।

[ਗੋਵਰਧਨ ਗੱਬੀ, ਮੋਹਾਲੀ]

**SIRJANA** Literary Punjabi Quarterly Chandigarh

No. 143 January-March 2007

Registered with the Registrar of Newspapers for India vide R.N. 10215/65